੧ਓ

ਸਤਿਗੁਰ ਪ੍ਰਸਾਦਿ।।

# ਕੈਨੇਡਾ ਦਾ ਸਿੱਖ ਭਾਈਚਾਰਾ ਅਤੇ ਕਾਮਾਗਾਟਾ ਮਾਰੂ ਸਾਕਾ



ਡਾ. ਹਰਭਜਨ ਸਿੰਘ ਸੇਖੋਂ, ਦਾਖਾ

ਕੈਨੇਡਾ ਦਾ ਸਿੱਖ ਭਾਈਚਾਰਾ ਅਤੇ ਕਾਮਾਗਾਟਾ ਮਾਰੂ ਸਾਕਾ
ਡਾ. ਹਰਭਜਨ ਸਿੰਘ ਸੇਖੋਂ, ਦਾਖਾ




# ਕੈਨੇਡਾ ਦਾ ਸਿੱਖ ਭਾਈਚਾਰਾ
# ਅਤੇ
# ਕਾਮਾਗਾਟਾ ਮਾਰੂ ਸਾਕਾ

ਡਾ. ਹਰਭਜਨ ਸਿੰਘ ਸੇਖੋਂ, ਦਾਖਾ

# ਸਮੱਰਪਣ

ਕਾਮਾਗਾਟਾ ਮਾਰੂ ਸਾਕੇ ਦੇ ਨਾਇਕ ਭਾਈ ਗੁਰਦਿੱਤ ਸਿੰਘ, ਯਾਤਰੂਆਂ, ਸਮੂਹ ਬਜ ਬਜ ਘਾਟ ਦੇ ਸ਼ਹੀਦ ਸਿੰਘਾਂ ਅਤੇ ਗਦਰੀ ਬਾਬਿਆਂ ਜਿਨ੍ਹਾਂ ਕੌਮ ਦੇ ਭਲੇ ਲਈ ਦੁੱਖੜੇ ਝੱਲੇ ਅਤੇ ਦੇਸ਼ ਦੀ ਆਜ਼ਾਦੀ ਲਈ ਜਾਨਾਂ ਵਾਰੀਆਂ

# ਤਤਕਰਾ

# ਕੁਝ ਸ਼ਬਦ

ਭਾਰਤ ਦੀ ਜੰਗੇ-ਆਜ਼ਾਦੀ ਵਿੱਚ ਕਾਮਾ ਗਾਟਾ ਮਾਰੂ ਜਹਾਜ਼ ਰਾਹੀਂ ਕੈਨੇਡਾ ਦੀ ਧਰਤੀ 'ਤੇ ਗਏ ਯਾਤਰੂਆਂ ਨਾਲ ਹੋਇਆ ਦੁਰ-ਵਿਹਾਰ ਅੱਜ ਵੀ ਇਤਿਹਾਸ ਦਾ ਅਮਰ ਹਿੱਸਾ ਹੈ। ਪਹਿਲੀ ਵਾਰ ਭਾਰਤੀ ਵਿਸ਼ੇਸ਼ ਕਰ ਕੇ ਪੰਜਾਬੀ ਅਣਖ ਨੂੰ ਵਲੂੰਧੜਿਆ ਗਿਆ। ਚੀਨ ਜਪਾਨ ਤੋਂ ਗਏ ਯਾਤਰੂਆਂ ਲਈ ਹੋਰ ਵਿਹਾਰ ਪਰ ਭਾਰਤੀਆਂ ਲਈ ਹੋਰ ਕਾਨੂੰਨ 'ਤੇ ਵਿਹਾਰ ਅੱਜ ਵੀ ਨਾ ਕਾਬਲੇ - ਮੁਆਫੀ ਜੁਰਮ ਸੀ, ਹੈ ਅਤੇ ਰਹੇਗਾ। ਪੰਜਾਬ ਦੇ ਸਰਹਾਲੀ (ਜਿਲ੍ਹਾ ਤਰਨ ਤਾਰਨ) ਕਸਬੇ ਤੋਂ ਕਾਮਾਗਾਟਾ ਮਾਰੂ ਜਹਾਜ ਕਿਰਾਏ 'ਤੇ ਲੈ ਕੇ ਪੰਜਾਬੀ ਮੁਸਾਫਿਰ ਲੈ ਕੇ ਕੈਨੇਡਾ ਜਾਣਾ ਭਾਵੇਂ ਮੂਲ ਰੂਪ ਵਿੱਚ ਨਿਰੋਲ ਵਪਾਰਕ ਕਾਰਜ ਸੀ ਪਰ ਕੈਨੇਡੀਅਨ ਹਕੂਮਤ ਵੱਲੋਂ ਮਿਲਿਆ ਦੁਰ-ਵਿਹਾਰ ਅਣਖੀਲੀ ਚੇਤਨਾ ਨੂੰ ਜ਼ਖਮੀ ਕਰ ਗਿਆ। ਸਭ ਨਾਲੋਂ ਵੱਧ ਦੁਖਦਾਈ ਫਰੰਗੀ ਹਕੂਮਤ ਦਾ ਇਸ ਜਹਾਜ਼ ਰਾਹੀਂ ਪਰਤੇ ਯਾਤਰੂਆਂ ਨਾਲ ਬਜ ਬਜ ਘਾਟ (ਕਲਕੱਤਾ) ਵਿਖੇ ਹੋਇਆ ਹੌਲਨਾਕ ਕਾਰਨਾਮਾ ਤੇ ਵਿਹਾਰ ਸੀ ਜਿਸ ਨਾਲ ਕੁਝ ਪੰਜਾਬੀ ਸੂਰਮਿਆਂ ਨੂੰ ਸ਼ਹਾਦਤਾਂ ਦਾ ਜਾਮ ਨਸੀਬ ਹੋਇਆ।

ਕੈਨੇਡਾ ਵਸਦੇ ਪੰਜਾਬੀ ਭਰਾਵਾਂ ਨੇ ਆਪਣੇ ਪੰਜਾਬ ਤੋਂ ਆਏ ਇਸ ਜਹਾਜ਼ ਦੇ ਮੁਸਾਫਰਾਂ ਨੂੰ ਕੈਨੇਡਾ ਉਤਰਨ ਲਈ ਹਰ ਕਾਨੂੰਨੀ ਚਾਰਾਜੋਈ ਕੀਤੀ ਪਰ ਮਨਇੱਛਤ ਫਲ ਨਸੀਬ ਨਹੀਂ ਹੋਇਆ। ਗਦਰ ਪਾਰਟੀ ਦੀ ਸਥਾਪਨਾ ਤੋਂ ਅਗਲੇ ਸਾਲ ਹੀ ਇਹ ਭਾਣਾ ਵਰਤਣਾ ਜੰਗੇ-ਆਜ਼ਾਦੀ ਲਈ ਵੱਡੀ ਵੰਗਾਰ ਬਣਿਆ। ਜ਼ਖਮੀ ਮਾਨਸਿਕਤਾ ਵਾਲੇ ਇਨ੍ਹਾਂ ਅਣਖੀਲੇ ਪੰਜਾਬੀਆਂ ਨੇ ਸਿਰਾਂ 'ਤੇ ਕਫਨ ਬੰਨ੍ਹ ਕੇ ਖੁਦ ਨੂੰ ਕੌਮ ਲਈ ਕੁਰਬਾਨ ਹੋਣ ਵਾਲੇ ਮਰਜੀਵੜਿਆਂ ਵਿੱਚ ਸ਼ਾਮਲ ਕਰ ਲਿਆ। ਚੰਗੀ ਗੱਲ ਹੈ ਕਿ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੇ ਸੇਵਾ ਮੁਕਤ ਵਿਗਿਆਨੀ, ਖੋਜੀ ਵਿਦਵਾਨ ਅਤੇ ਗੁਰੂ - ਪਿਆਰੇ ਡਾਕਟਰ ਹਰਭਜਨ ਸਿੰਘ ਸੇਖੋਂ ਨੇ ਕੈਨੇਡਾ ਦੇ ਪੰਜਾਬੀ ਭਾਈਚਾਰੇ ਦੇ ਹਵਾਲੇ ਨਾਲ ਇਸ ਘਟਨਾ ਨੂੰ ਗਹੁ ਨਾਲ ਪੜ੍ਹਿਆ, ਵਾਚਿਆ ਅਤੇ ਦਿਲਚਸਪ ਰੂਪ ਵਿੱਚ ਸਾਡੇ ਲਈ ਲਿਖਿਆ।

ਡਾਕਟਰ ਸੇਖੋਂ ਪੁਸਤਕ ਦੇ ਆਰੰਭ ਵਿੱਚ ਸਾਨੂੰ ਕੈਨੇਡਾ ਬਾਰੇ ਜਾਣਕਾਰੀ ਮੁਹੱਈਆ ਕਰਵਾਉਂਦੇ ਹਨ। ਇਨ੍ਹਾਂ ਉੱਥੋਂ ਦੀ ਭੂਗੋਲਕ ਸਥਿਤੀ, ਰਾਜਨੀਤਕ ਹਾਲਾਤ, ਵਸੋਂ ਦਾ ਵਿਹਾਰ, ਵੱਖ ਵੱਖ ਸਮਾਂ ਕਾਲ ਦੀਆਂ ਹਕੂਮਤਾਂ ਦਾ ਵੇਰਵਾ ਅਤੇ ਸਮੁੱਚਾ ਸਮਾਜਿਕ ਬਿਰਤਾਂਤ ਅੰਕਿਤ ਕੀਤਾ ਹੈ।

ਸਿੱਖ ਫੌਜੀ ਵੀਰਾਂ ਦੀਆਂ ਵੱਖ ਵੱਖ ਜੰਗਾਂ ਵਿੱਚ ਬਹਾਦਰੀ ਦੇ ਕਾਰਨਾਮੇ ਅਤੇ ਹੋਰ ਵਿਸਥਾਰ ਦਰਸਾਏ ਹਨ। ਕੈਨੇਡਾ ਵਿੱਚ ਸਿੱਖ ਵਸੋਂ ਦੀ ਆਮਦ ਅਤੇ ਇਸਦਾ ਸਮਾਜਿਕ ਪ੍ਰਭਾਵ ਦੱਸਣ ਉਪਰੰਤ ਕਾਮਾਗਾਟਾ ਮਾਰੂ ਜਹਾਜ਼ ਦੀ ਵਾਰਤਾ

ਰਚੀ ਹੈ। ਕਾਮਾਗਾਟਾ ਮਾਰੂ ਦੁਖਾਂਤ ਤੋਂ ਬਾਦ ਗਦਰ ਪਾਰਟੀ ਲਹਿਰ ਅਤੇ ਗਦਰੀ ਬਾਬਿਆਂ ਦਾ ਇਸ ਦੁਖਾਂਤ ਤੋਂ ਪ੍ਰੇਰਤ ਹੋ ਕੇ ਜੰਗੇ-ਆਜ਼ਾਦੀ ਵਿੱਚ ਸ਼ਾਮਲ ਹੋਣਾ ਬੜੇ ਜੀਵੰਤ ਢੰਗ ਨਾਲ ਪੇਸ਼ ਕੀਤਾ ਹੈ।

ਡਾਕਟਰ ਸੇਖੋਂ ਨੇ ਕੈਨੇਡਾ ਵਿਖੇ ਸਿੱਖ ਭਾਈਚਾਰੇ ਵੱਲੋਂ ਸਥਾਪਤ ਗੁਰੂ ਘਰਾਂ ਦਾ ਵੀ ਸੁੰਦਰ ਢੰਗ ਨਾਲ ਉਲੇਖ ਕੀਤਾ ਹੈ। ਅਖੀਰ 'ਤੇ ਪੰਜਾਬੀ ਬੋਲੀ ਅਤੇ ਸਿੱਖ ਭਾਈਚਾਰੇ ਦੀ ਚੜ੍ਹਤ ਵੀ ਬਿਆਨ ਕੀਤੀ ਹੈ।

ਮੈਨੂੰ ਪ੍ਰਸੰਨਤਾ ਹੈ ਇਹ ਕਾਰਜ ਮੇਰੇ ਸਹਿਕਰਮੀ ਰਹੇ ਡਾ. ਹਰਭਜਨ ਸਿੰਘ ਸੇਖੋਂ ਨੇ ਕੀਤਾ ਹੈ। ਇਤਿਹਾਸ ਸਿਰਜਣਾ ਅਤੇ ਤਰਕ ਸੰਗਤ ਢੰਗ ਨਾਲ ਉਸਦੀ ਪੇਸ਼ਕਾਰੀ ਸੁਯੋਗ ਕਲਮਾਂ ਦਾ ਧਰਮ ਹੁੰਦਾ ਹੈ। ਚੰਗੀ ਗੱਲ ਹੈ ਕਿ ਡਾ. ਸੇਖੋਂ ਨੇ ਇਹ ਧਰਮ ਕਰਮ ਬੜੀ ਬਾਰੀਕੀ ਨਾਲ ਨਿਭਾਇਆ ਹੈ।

ਇਤਿਹਾਸ ਦੀ ਪੁਨਰ ਵਿਆਖਿਆ ਕਰਕੇ ਕਾਮਾਗਾਟਾ ਮਾਰੂ ਦੇ 100 ਵਰ੍ਹੇ ਬਾਅਦ ਡਾ. ਸੇਖੋਂ ਨੇ ਸਾਨੂੰ ਆਪਣੇ ਪੁਰਖਿਆਂ ਨਾਲ ਜੋੜਿਆ ਹੈ। ਇਹ ਪੁਸਤਕ ਪ੍ਰੇਰਨਾ ਸ੍ਰੋਤ ਬਣ ਕੇ ਪੰਜਾਬੀ ਪਿਆਰਿਆਂ ਨੂੰ ਅਥਾਹ ਪ੍ਰੇਰਨਾ ਦੇਵੇਗੀ ਇਹ ਮੇਰੀ ਕਾਮਨਾ ਹੈ।

ਮੈਂ ਡਾ. ਸੇਖੋਂ ਨੂੰ ਮੁੱਲਵਾਨ ਪੁਸਤਕ ਲਿਖਣ 'ਤੇ ਮੁਬਾਰਕਬਾਦ ਦੇਂਦਾ ਹਾਂ।

**ਡਾ. ਨਛੱਤਰ ਸਿੰਘ ਮੱਲ੍ਹੀ**
ਵਾਈਸ ਚਾਂਸਲਰ
ਗੁਰੂ ਕਾਸ਼ੀ ਯੂਨੀਵਰਸਿਟੀ
ਤਲਵੰਡੀ ਸਾਬੋ (ਬਠਿੰਡਾ)

ਮਿਤੀ 8.1.2014

# ਮੁੱਖ ਬੰਦ

ਮਨੁੱਖ  ਦੇ ਦਿਲੋਂ-ਦਿਮਾਗ ਵਿੱਚ ਪਿਆਰ ਤੇ ਨਫ਼ਰਤ, ਨੇਕੀ ਤੇ ਬਦੀ, ਮਾੜਾ ਤੇ ਚੰਗਾ, ਸ਼ਾਂਤੀ ਤੇ ਉਪੱਦਰ, ਇਨਸਾਨੀਅਤ ਤੇ ਹੈਵਾਨੀਅਤ, ਬਹਾਦਰੀ ਤੇ ਕਾਇਰਤਾ, ਨੈਤਿਕਤਾ ਅਤੇ ਅਨੈਤਿਕਤਾ, ਗਿਆਨ ਤੇ ਅਗਿਆਨਤਾ, ਆਜ਼ਾਦੀ ਤੇ ਗੁਲਾਮੀ, ਸਬਰ ਅਤੇ ਈਰਖਾ ਵਰਗੇ ਵਿਚਾਰਾਂ ਦਾ ਮਹਾਂ ਸਮੂਹ ਵਸਦਾ ਹੈ। ਖੋਜੀ ਕਹਿੰਦੇ ਹਨ ਕਿ ਅਣਖ ਇਨ੍ਹਾਂ ਵਿੱਚੋਂ ਜਿੰਦਗੀ ਅੰਦਰ ਅਹਿਮ ਰੋਲ ਅਦਾ ਕਰਦੀ ਹੈ। ਅਣਖ ਦਾ ਵਰਤਾਰਾ ਚੌਰਾਸੀ ਲੱਖ ਜੂਨ ਵਿੱਚ ਵਿਆਪਕ ਹੈ। ਮਨੁੱਖੀ ਜੀਵਨ ਵਿੱਚ ਇਹ ਸ਼ਕਤੀ ਹੋਰ ਵੀ ਪਰਬਲ ਹੈ। ਪਰ ਇਹ ਕਈ ਵਾਰ ਸਮੇਂ ਦੇ ਹਾਲਾਤਾਂ, ਸੱਭਿਆਚਾਰਕ ਕਦਰਾਂ ਕੀਮਤਾਂ, ਖਿੱਤਿਆਂ ਜਾਂ ਮੌਸਮ ਅਨੁਸਾਰ ਘਟਦੀ ਵਧਦੀ ਰਹਿੰਦੀ ਹੈ। ਭਾਰਤ ਅੰਦਰ ਪੰਜਾਬ ਦੇ ਅਣਖੀਲੇ ਯੋਧਿਆਂ ਦੇ ਕਰਾਮਾਤੀ ਕੌਤਕ ਬੜੇ ਵਿਲੱਖਣ ਹਨ।

ਦੇਸ਼ ਦੇ ਇਤਿਹਾਸ 'ਚ ਅੱਠਵੀਂ ਨੌਵੀਂ ਈਸਵੀ ਤੋਂ ਹੀ ਇਸ ਪਰਖ ਦੀ ਸੁਚੇਤਤਾ ਵਧੀ ਹੈ ਤੇ 'ਜਿਸ ਕੀ ਲਾਠੀ ਉਸ ਕੀ ਭੈਂਸ' ਸਿੱਧ ਹੁੰਦੀ ਆਈ ਹੈ। ਭਾਰਤ 'ਚ ਅਤੇ ਗੁਆਂਢ ਵਿੱਚ ਮੁਸਲਿਮ ਧਰਮੀਆਂ ਦੀ ਗਿਣਤੀ ਵਧੇਰੇ ਹੋਣ ਕਰ ਕੇ ਇਹ ਸ਼ਕਤੀਸ਼ਾਲੀ ਸਨ ਜਿਸ ਕਾਰਨ ਇਹ ਦੂਜੀਆਂ ਕੌਮਾਂ ਨੂੰ ਲੁੱਟਦੇ, ਪੁੱਟਦੇ ਅਤੇ ਕੁੱਟਦੇ ਰਹੇ। ਉਨ੍ਹਾਂ ਦੇ ਧਰਮ ਕਰਮਾਂ ਦਾ ਸੱਤਿਆਨਾਸ ਕਰ ਕੇ ਲੋਕਾਂ ਦੀਆਂ ਇੱਜ਼ਤਾਂ-ਅਜ਼ਮਤਾਂ ਨੂੰ ਪੈਰਾਂ ਹੇਠ ਰੋਲਦੇ ਰਹੇ। ਹੋਰ ਤਾਂ ਹੋਰ ਮੁਗਲ ਫ਼ੌਜੀ ਰੋਟੀ ਦੇ ਟੁਕੜੇ ਵੀ ਮੂੰਹ ਕੋਲੋਂ ਖਿੱਚ ਲੈਂਦੇ ਸਨ ਤਾਂ ਹੀ ਇਤਿਹਾਸਕਾਰਾਂ ਨੇ ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਦੀ ਤਸਵੀਰ  ਇੰਞ ਪੇਸ਼ ਕੀਤੀ ਹੈ:

*'ਖਾਧਾ ਪੀਤਾ ਲਾਹੇ ਦਾ, ਤੇ ਵਿਚਿਆ ਅਹਿਮਦ ਸ਼ਾਹੇ ਦਾ'।*

ਸਮੇਂ ਸਮੇਂ ਭਾਰਤੀਆਂ ਵਸ਼ਿੰਦਿਆਂ ਨੇ ਇਨ੍ਹਾਂ ਦੇ ਬੜੇ ਜ਼ਬਰ ਹੰਢਾਏ। ਪੰਜਾਬ ਵਾਸੀਆਂ ਨੂੰ ਇਹ ਸੰਤਾਪ ਵਧੇਰੇ ਝੱਲਣਾ ਪਿਆ। ਪੰਜਾਬ ਧਾੜਵੀਆਂ ਦਾ ਮੁੱਖ ਦੁਆਰ ਹੋਣ ਕਰਕੇ ਮੁਗਲ ਫ਼ੌਜਾਂ ਆਉਣ ਸਮੇਂ ਅਤੇ ਜਾਣ ਵਖ਼ਤ ਵੀ ਉਜਾੜਾ ਕਰਦੀਆਂ। ਦੁਖੀ ਹਾਲਤਾਂ ਨੇ ਅਤੇ ਗੁਰੂ ਕ੍ਰਿਪਾ ਨੇ ਪੰਜਾਬੀਆਂ ਦੀ ਸੁੱਤੀ ਅਣਖ ਨੂੰ ਜਗਾਇਆ, ਜਿਸ ਕਾਰਨ ਇਥੋਂ ਦੇ ਸੂਰਮਿਆਂ ਨੇ ਔਦੀਆਂ ਜਾਂਦੀਆਂ ਫ਼ੌਜਾਂ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਜਿਸ ਨੇ ਮਾਤ ਬੋਲੀ ਵਿੱਚ 'ਚੋਰਾਂ ਨੂੰ ਪੈ ਗਏ ਮੋਰ' ਮੁਹਾਵਰਿਆਂ ਨੂੰ ਜਨਮ ਦਿੱਤਾ।

ਸਿੱਖ ਗੁਰੂ ਸਾਹਿਬਾਨ ਦੀ ਸ਼ਾਂਤਮਈ ਨੀਤੀ, ਸਹਿਣਸ਼ੀਲਤਾ, ਅਣਖ ਅਤੇ ਕੁਰਬਾਨੀਆਂ ਦੀ ਸੋਚ ਅਤੇ ਸੰਦੇਸ਼ ਨੇ ਪੰਜਾਬੀਅਤ ਨੂੰ ਐਸਾ ਹਲੂਣਿਆ ਕਿ ਮਹਾਂ ਯੁੱਧਾਂ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਸਥਾਪਿਤ ਕੀਤਾ ਜੋ 46 ਸਾਲ 9 ਮਹੀਨੇ ਅਤੇ ਕੁਝ ਦਿਨ ਚੱਲਿਆ। ਇਸ ਰਾਜ ਨੇ ਪੰਜਾਬ ਵਾਸੀਆਂ ਨੂੰ

ਸਵਰਗ ਦੀ ਝਲਕ ਦਿਖਾ ਦੀਤੀ। ਸਰਦਾਰ ਦੀ ਮੌਤ ਉਪਰੰਤ ਇਹ ਰਾਜ ਗੋਰੀ ਹਕੂਮਤ ਦਾ ਗੁਲਾਮ ਬਣਿਆ, ਅਣਖ ਰੁਲਣ ਲੱਗੀ ਅਤੇ ਗਦਾਰੀ ਮੌਲਣ ਲੱਗੀ। ਪੰਜਾਬ ਆਰਥਿਕ ਤੌਰ ਤੇ ਸੋਨੇ ਦੀ ਚਿੜੀ ਸੀ ਪਰ ਅੰਗਰੇਜ਼ ਹਕੂਮਤ ਨੇ ਇਸ ਆਰਥਿਕਤਾ ਦੀ ਜਾਨ ਕੱਢ ਲਈ ਤੇ ਪੰਜਾਬ ਮਿੱਟੀ ਦਾ ਘੁੱਗੂ ਬਣਨ ਲੱਗਾ। ਪਰ ਅਣਖੀਲੀਆਂ ਰੂਹਾਂ ਤਰਲੋਮੱਛੀ ਹੋਈਆਂ, ਅਣਖਾਂ ਜਾਗੀਆਂ, ਸੰਘਰਸ਼ ਛਿੜੇ, ਲਹੂ ਦੀਆਂ ਨਦੀਆਂ ਵਗੀਆਂ, ਸੂਰਮਤਾਈਆਂ ਰੰਗ ਲਿਆਈਆਂ-ਦੇਸ਼ ਆਜ਼ਾਦ ਹੋਇਆ।

ਏਸ ਲੰਮੇ ਇਤਿਹਾਸ ਨੂੰ ਡਾਕਟਰ ਹਰਭਜਨ ਸਿੰਘ ਸੇਖੋਂ ਨੇ ਹਥਲੀ ਪੁਸਤਕ ਵਿੱਚ ਪੇਸ਼ ਕਰਦਿਆਂ ਡੂੰਘੀ ਖੋਜ ਅਤੇ ਤਰਕ ਨੂੰ ਧੁਰਾ ਬਣਾਇਆ ਹੈ।

ਪਹਿਲੇ ਕਾਂਡ ਵਿੱਚ ਕੈਨੇਡਾ ਦੀ ਧਰਤੀ, ਧਰਾਤਲ ਪੱਧਰ, ਮੌਸਮ, ਕਿੱਤੇ, ਲੋਕ ਜੀਵਨ ਅਤੇ ਸੱਭਿਆਚਾਰ ਦੀ ਪੇਸ਼ਕਾਰੀ ਕੀਤੀ ਹੈ। ਏਥੋਂ ਦੇ ਆਦਿਵਾਸੀ ਏਸ਼ੀਆ ਤੋਂ ਆਏ, ਫਿਰ ਫਰਾਂਸ ਦੇ ਲੋਕ ਆਏ ਤਾਂ ਦੋਹਾਂ ਕੌਮਾਂ ਦੀ ਬਹੁਤ ਖੜਕੀ। ਫਿਰ ਬਰਤਾਨਵੀ ਸਰਕਾਰ ਨੇ ਮਨਭਾਉਂਦੀਆਂ ਕੌਮਾਂ ਨੂੰ ਏਥੇ ਵਸਾਇਆ। ਸਿੱਖਾਂ ਦਾ ਏਥੇ ਵਸਣਾ ਇੱਕ ਰੋਮਾਂਚਕ ਕਾਂਡ ਹੈ। ਸਿੱਖ ਫ਼ੌਜੀਆਂ ਨੇ ਬਰਤਾਨਵੀ ਸਰਕਾਰ ਅਧੀਨ ਲੜਦਿਆਂ ਐਸਾ ਲੋਹਾ ਜਮਾਇਆ ਕਿ ਇਹ ਸਰਕਾਰ ਦੇ ਦਿਲਾਂ 'ਤੇ ਰਾਜ ਕਰਨ ਲੱਗੇ। ਏਸੇ ਹੀ ਖੁਸ਼ੀ ਵਿੱਚ ਸਿੱਖ ਫ਼ੌਜੀਆਂ ਨੂੰ ਬ੍ਰਿਟਿਸ਼ ਕੁਲੰਬੀਆ ਦੀ ਸੈਰ ਕਰਵਾਈ ਤੇ ਉਸ ਸੈਰ ਦੇ ਸਵਰਗੀ ਨਜ਼ਾਰਿਆਂ ਨੇ ਸਿੱਖਾਂ ਦੇ ਏਥੇ ਵਸਣ ਦੇ ਮਨ ਬਣਾਏ। ਪਹਿਲਾਂ ਆਏ ਸਾਡੇ ਸਤਿਕਾਰਤ ਬਜ਼ੁਰਗਾਂ ਨੇ ਏਥੇ ਦੇ ਧਰਮ, ਨਸਲ ਆਦਿ ਦੇ ਵਿਤਕਰਿਆਂ ਦੀਆਂ ਬੜੀਆਂ ਮੁਸੀਬਤਾਂ ਝੱਲੀਆਂ ਪਰ ਸਹਿਣਸ਼ੀਲਤਾ ਦਾ ਪੱਲਾ ਫੜ ਕੇ ਉਹ ਦਿਨ ਵੀ ਕੱਟ ਲਏ। ਅੱਜ ਪੰਜਾਬੀ ਸਰਬ ਖੇਤਰਾਂ ਦੇ ਸਰਬ ਵਿਕਾਸ ਵਿੱਚ ਰਾਤ ਦਿਨ ਇੱਕ ਕਰ ਕੇ ਜੁਟੇ ਹਨ ਤੇ ਡਾਕਟਰ ਸੇਖੋਂ ਆਰਥਿਕਤਾ ਦਾ ਧੁਰਾ ਬਣੌਨ ਦੀ ਕੋਸ਼ਿਸ਼ ਵਿੱਚ ਹਨ। ਇਹ ਖੇਤੀ, ਵਿਉਪਾਰ, ਪੰਜਾਬੀ ਬੋਲੀ, ਸੱਭਿਆਚਾਰ, ਸਿੱਖ ਧਰਮ ਦੇ ਪਾਸਾਰ ਤੇ ਰਾਜਨੀਤੀ, ਖੇਡਾਂ, ਵਿੱਦਿਆ ਖੇਤਰ ਵਿੱਚ ਬੁਲੰਦੀਆਂ ਵੱਲ ਨੂੰ ਜਾ ਰਹੇ ਹਨ। ਨਸ਼ਿਆਂ ਦੀ ਖੇਤੀ ਤੇ ਵਿਉਪਾਰ, ਰਿਸ਼ਤਿਆਂ ਦੀ ਸੌਦੇਬਾਜੀ, ਦੂਜੇ ਦੀ ਤਰੱਕੀ ਦਾ ਸਾੜਾ ਜੇ ਅਸੀਂ ਦੂਰ ਰੱਖੀਏ ਤਾਂ ਪੰਜਾਬੀ ਕੈਨੇਡਾ ਦੀ ਧਰਤੀ ਦੇ ਆਮ ਨਹੀਂ, ਅਹਿਮ ਵਸ਼ਿੰਦੇ ਬਣ ਜਾਣਗੇ।

ਦੂਜੇ ਕਾਂਡ ਵਿੱਚ ਸਿੱਖ ਫ਼ੌਜੀਆਂ ਦੇ ਧਰਮੀ ਹੱਠ ਦੀ ਪੇਸ਼ਕਾਰੀ ਹੈ। ਦੇਸ਼ ਕੌਮ ਲਈ ਲੱਖਾਂ ਤਸੀਹੇ ਝੱਲ ਕੇ ਆਪਾ ਵਾਰਦਿਆਂ ਸੂਲੀਆਂ ਦੇ ਸਫ਼ਰ ਤੱਕ ਮੌਤ ਨੂੰ ਮਖੌਲਾਂ ਕੀਤੀਆਂ। ਇੱਕ ਮਹਾਨ ਕਵੀ ਸੰਤ ਸੰਧੂ ਲਿਖਦਾ ਹੈ:

*ਸੀਸ ਸੀਸ ਤੋਂ ਚੱਲ ਕੇ, ਜਦ ਤਲੀ 'ਤੇ ਆਣ ਟਿਕਦਾ ਹੈ।*
*ਫਿਰ ਨਾ ਕੋਈ ਦਿਨੀ ਟਿਕਦਾ ਹੈ, ਤੇ ਨਾ ਕੋਈ ਰਾਤ ਟਿਕਦਾ ਹੈ।*

ਸਿੱਖ ਸਰਦਾਰਾਂ ਦੇ ਇਸ ਸਾਹਸ ਨੇ ਅੰਗਰੇਜ਼ ਹਕੂਮਤ ਦੇ ਦਿਲ ਜਿੱਤ ਲਏ। ਫ਼ਲਸਰੂਪ ਬਰਤਾਨਵੀ ਸਰਕਾਰ ਨੇ ਸਿੱਖਾਂ ਨੂੰ ਆਪਣੀ ਫ਼ੌਜ ਵਿੱਚ ਖਿੜੇ-ਮੱਥੇ ਭਰਤੀ ਕਰਨ ਵਿੱਚ ਮਾਣ ਮਹਿਸੂਸ ਕੀਤਾ।

ਤੀਜੇ ਕਾਂਡ ਵਿੱਚ ਕੈਨੇਡਾ ਵਿੱਚ ਆਮ ਸਿੱਖਾਂ ਦੀ ਆਮਦ , ਬਰਤਾਨਵੀ ਸਰਕਾਰ ਵੱਲੋਂ ਸਿੱਖ ਫ਼ੌਜੀਆਂ ਨੂੰ ਹੋਰ ਦੇਸ਼ਾਂ ਵਿੱਚ ਭੇਜਣਾ, ਸਾਬਕਾ ਫ਼ੌਜੀਆਂ ਲਈ ਕੈਨੇਡਾ ਦੇ ਬੂਹੇ ਖੋਲ੍ਹਣਾ, ਕੈਨੇਡੀਅਨ ਲੋਕਾਂ ਵੱਲੋਂ ਸਿੱਖ ਆਮਦ ਦਾ ਵਿਰੋਧ, ਕਾਨੂੰਨੀ ਅੜਿਕੇ, ਸਿੱਖਾਂ ਦਾ ਜੱਥੇਬੰਦ ਹੋਣਾ, ਖਾਲਸਾ ਦੀਵਾਨ ਸੁਸਾਇਟੀ ਵੱਲੋਂ ਵੱਡਾ ਉਪਰਾਲਾ, ਆਮ ਸਿੱਖਾਂ ਵੱਲੋਂ ਤਨ, ਮਨ ਤੇ ਧਨ ਵਾਰਨਾ, ਫ਼ਾਰਮ ਵੇਚਣ ਤੱਕ ਦੀ ਕੁਰਬਾਨੀ ਕਰਨੀ-ਇਤਿਹਾਸ ਦਾ ਇੱਕ ਰਹੱਸਮਈ ਤੇ ਗੌਰਵਮਈ ਹਿੱਸਾ ਹੈ।

ਕਾਮਾਗਾਟਾ ਮਾਰੂ ਪੁਸਤਕ ਦਾ ਚੌਥਾ ਕਾਂਡ ਹੈ ਜੋ ਆਪਣੇ ਆਪ ਵਿੱਚ ਇੱਕ ਦਰਦਮਈ ਇਤਿਹਾਸਕ ਸਾਕਾ ਹੈ ਜਿਸ ਵਿੱਚ ਇੱਕ ਅਜੇਹਾ ਦੁਖਾਂਤ ਵਾਪਰਿਆ ਜੋ ਸਦਾ ਲਈ ਮਹਿਸੂਸ ਹੁੰਦਾ ਰਹੇਗਾ। ਖੇਤੀ ਦੀਆਂ ਜਿਨਸਾਂ 'ਚ ਲੁੱਟ, ਮਾਲੀਏ ਦੀ ਮਾਰ ਅਤੇ ਗਰੀਬੀ ਦੇ ਸਤਾਏ ਲੋਕਾਂ ਦਾ ਕੈਨੇਡਾ ਵਸੇਬੇ ਲਈ ਆਉਣਾ, ਸਰਦਾਰ ਗੁਰਦਿੱਤ ਸਿੰਘ ਵੱਲੋਂ ਜਹਾਜ਼ ਕਿਰਾਏ ਤੇ ਲੈਣਾ, ਇਮੀਗਰੇਸ਼ਨ ਕਾਨੂੰਨ ਬਦਲਣ ਲਈ ਖਾਸ ਹੰਭਲਾ, ਮੁਸਾਫ਼ਰਾਂ ਨੂੰ ਵਾਪਸ ਇੰਡੀਆ ਭੇਜਣਾ, ਕਾਨੂੰਨੀ ਸਖ਼ਤੀ, ਦੇਸ਼-ਵਿਦੇਸ਼ਾਂ ਵਿੱਚ ਮੁਜ਼ਾਹਰੇ ਹੋਣੇ, ਜਹਾਜ਼ ਨੂੰ ਜਬਰੀ ਭੇਜਣ ਲਈ ਪੁਲੀਸ ਵਧੀਕੀਆਂ, ਬਜ ਬਜ ਘਾਟ ਦਾ ਸਾਕਾ, ਗਦਾਰਾਂ ਦੀਆਂ ਕੁਚਾਲਾਂ ਅਤੇ ਬੇ-ਕਸੂਰਿਆਂ ਦੀ ਕਤਲੋਗਾਰਤ ਇੱਕ ਲਹੂ ਭਿੱਜੀ ਗਾਥਾ ਹੈ।

ਪੰਜਵੇਂ ਕਾਂਡ ਵਿੱਚ ਗਦਰ, ਗਦਾਰ ਅਤੇ ਗਦਾਰੀਆਂ ਨੂੰ ਪ੍ਰਭਾਸ਼ਿਤ ਕੀਤਾ ਹੈ। ਇਸ ਕਾਂਡ ਦੀ ਵਿਲੱਖਣਤਾ ਹੈ ਕਿ ਗਦਰ ਹਮੇਸ਼ਾ ਭੁੱਖ, ਨੰਗ ਤੇ ਤੰਗੀਆਂ ਤੁਰਸ਼ੀਆਂ ਦੇ ਸਤਾਏ ਲੋਕਾਂ ਵੱਲੋਂ ਸ਼ੁਰੂ ਹੁੰਦੇ ਆਏ ਹਨ ਪਰ ਇਸ ਗਦਰ ਲਹਿਰ ਨੂੰ ਕੈਨੇਡਾ, ਅਮਰੀਕਾ ਆਦਿ ਦੇਸ਼ਾਂ ਵਿੱਚ ਵੱਡਾ ਹੁੰਗਾਰਾ ਮਿਲਿਆ। ਇਥੋਂ ਦੇ ਮੌਜਾਂ ਕਰਦੇ ਰੱਜੇ-ਪੁੱਜੇ ਸੱਜਣਾ ਨੇ ਇਸ ਲਹਿਰ ਨੂੰ ਵੱਡਾ ਅੰਜਾਮ ਦਿੱਤਾ। ਇਨ੍ਹਾਂ ਨੇ ਲੋਕਾਂ ਦੇ ਦਰਦ ਨੂੰ ਆਪਣਾ ਦੁੱਖ ਸਮਝਿਆ ਅਤੇ ਪਹਿਲ ਕਦਮੀ ਕਰਕੇ ਹਰ ਪੱਖੋਂ ਇਮਦਾਦ ਕੀਤੀ। ਭਾਰਤ ਪਹੁੰਚਣ ਲਈ ਆਪਣੇ ਕਾਰੋਬਾਰ ਅਤੇ ਸੁੱਖ ਨਿਛਾਵਰ ਕਰਕੇ ਦੇਸ਼ ਦੀ ਆਜ਼ਾਦੀ ਲਈ ਭਾਰਤ ਜਾ ਬਿਗਲ ਬਜਾਇਆ।

ਛੇਵੇਂ ਕਾਂਡ ਵਿੱਚ ਕੈਨੇਡਾ ਦੇ ਸਿੱਖ ਗੁਰੂ ਘਰਾਂ ਦੇ ਇਤਿਹਾਸ ਨੂੰ ਬੜੀ ਹੀ ਬਾਰੀਕੀ ਅਤੇ ਵਿਸਥਾਰ ਨਾਲ ਪੇਸ਼ ਕੀਤਾ ਹੈ। ਉਨੀਂ ਸੌ ਚਾਰ ਵਿੱਚ ਸਰਦਾਰ ਅਰਜਨ ਸਿੰਘ ਮਲਕ (ਲੁਧਿਆਣਾ) ਕੈਨੇਡਾ ਆਏ ਤਾਂ ਇੱਕ ਕਰਿਸ਼ਮਾ ਪੈਦਾ ਕਰ ਕੇ ਆਏ, ਉਹ ਇਹ ਕਿ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਨਾਲ ਲੈ ਕੇ ਆਏ। ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਇੱਕ ਨਿੱਜੀ ਘਰ ਵਿੱਚ ਕੀਤਾ

ਸੀ ਤੇ ਗੁਰੂ ਘਰ ਦੇ ਸ਼ਰਧਾਲੂ ਦੂਰੋਂ ਦੂਰੋਂ ਆ ਕੇ ਨਤਮਸਤਕ ਹੁੰਦੇ ਸਨ। ਫੇਰ ਇਨ੍ਹਾਂ ਗੁਰੂ ਘਰ ਸਥਾਪਤ ਕਰਨ ਲਈ ਫੰਡ ਇਕੱਤਰਤਾ ਸ਼ੁਰੂ ਕੀਤੀ ਪਰ ਗੋਰੇ ਲੋਕਾਂ ਨੇ ਪਹਿਲੀ ਉਸਾਰੀ ਲਈ ਬੜਾ ਵੱਡਾ ਵਿਰੋਧ ਕੀਤਾ। ਉਨੀ ਸੌ ਅੱਠ ਵਿੱਚ ਵਿਰੋਧਤਾ ਵਿਰੁੱਧ ਕਾਨੂੰਨੀ ਜਿੱਤ ਪ੍ਰਾਪਤ ਹੋਈ ਜਿਸ ਕਰਕੇ ਗੁਰੂ ਪੰਥ ਦੇ ਨਿਸ਼ਾਨ ਸਾਹਿਬ (ਝੰਡੇ) ਝੂਲਣ ਲੱਗੇ। ਬਾਅਦ ਵਿੱਚ ਵਿਰਾਸਤੀ ਗੁਰੂ ਘਰ ਐਬਟਸਫੋਰਡ ਦੀ ਉਸਾਰੀ ਵੇਲੇ ਇੱਕ ਕ੍ਰਿਸ਼ਮਾ ਹੋਇਆ, ਉਹ ਇਹ ਕਿ ਮਿੱਲ ਦੇ ਮਾਲਕ ਗੋਰੇ ਨੇ ਗੁਰੂ ਘਰ ਦੀ ਉਸਾਰੀ ਲਈ ਸਾਰੀ ਲੱਕੜ ਦਾਨ ਵੱਜੋਂ ਦਿੱਤੀ ਅਤੇ ਮਿੱਲ ਵਿੱਚ ਕੰਮ ਕਰ ਰਹੇ ਸਿੱਖ ਸ਼ਰਧਾਲੂਆਂ ਨੇ ਸਾਰਾ ਦਿਨ ਕੰਮ ਕਰਨ ਮਗਰੋਂ ਸੇਵਾ ਵਜੋਂ ਸਿਰਾਂ ਜਾਂ ਮੋਢਿਆਂ 'ਤੇ ਲੱਕੜ ਢੋਅ ਕੇ ਇਹ ਇਤਿਹਾਸਕ ਕਾਰਜ ਆਰੰਭਿਆ। ਪਹਿਲੇ ਗੁਰੂ ਘਰ ਦੀ ਉਸਾਰੀ ਹੋਈ, ਬਾਅਦ ਵਿੱਚ ਇਸ ਦੇ ਸਾਮ੍ਹਣੇ ਬਹੁਤੀ ਜ਼ਮੀਨ ਖ੍ਰੀਦ ਕੇ ਵੱਡੇ ਗੁਰੂ ਘਰ ਦੀ ਉਸਾਰੀ ਕੀਤੀ ਗਈ।

ਅੱਜ ਅਸੀਂ ਦੇਖਦੇ ਹਾਂ ਕਿ ਇਸ ਸ਼ਹਿਰ ਵਿੱਚ ਚਾਰ ਵੱਡੇ ਗੁਰੂ ਘਰ ਹਨ ਅਤੇ ਕੈਨੇਡਾ ਹੀ ਨਹੀਂ ਦੁਨੀਆਂ ਦੇ ਹਰ ਹਿੱਸੇ ਜਿੱਥੇ ਨਾਨਕ ਨਾਮ ਲੇਵਾ ਰਹਿੰਦੇ ਹਨ, ਗੁਰੂ ਘਰਾਂ ਦੇ ਦਰਬਾਰ ਬਿਰਾਜਮਾਨ ਹਨ। ਇਨ੍ਹਾਂ ਗੁਰੂ ਘਰਾਂ ਵਿੱਚ ਜਿੱਥੇ ਹਰ ਸਮੇਂ ਗੁਰਬਾਣੀ, ਕਥਾ, ਕੀਰਤਨ, ਕਵੀਸ਼ਰੀ, ਢਾਡੀ ਕਲਾ ਦਾ ਗਾਇਨ ਹੁੰਦਾ ਹੈ ਉੱਥੇ ਵਿਆਹ ਸ਼ਾਦੀਆਂ, ਖੁਸ਼ੀ, ਗਮੀ ਦੇ ਭੋਗ ਪਾਏ ਜਾਂਦੇ ਹਨ। ਇਸ ਤੋਂ ਇਲਾਵਾ ਪੰਜਾਬੀ ਸੰਗੀਤ ਵਿੱਦਿਆ , ਗੱਤਕਾ ਆਦਿ ਦੀਆਂ ਕਲਾਸਾਂ ਚਲਦੀਆਂ ਹਨ। ਪੰਜਾਬੀ ਸਾਹਿਤ ਸਭਾਵਾਂ ਦੀਆਂ ਮੀਟਿੰਗਾਂ ਇੱਥੇ ਹੁੰਦੀਆਂ ਹਨ, ਖੂਨ ਦਾਨ ਕੈਂਪ , ਬੀਮਾਰੀਆਂ ਦੀ ਰੋਕਥਾਮ ਦੇ ਟੀਕੇ ਆਦਿ ਦੀਆਂ ਸਹੂਲਤਾਂ ਇਨ੍ਹਾਂ ਘਰਾਂ ਵਿੱਚ ਉਪਲੱਭਦ ਹਨ। ਗੁਰੂ ਦੇ ਲੰਗਰ ਹਰ ਥਾਂ, ਹਰ ਵਕਤ ਚਲਦੇ ਹਨ, ਜਿਸ ਦਾ ਆਨੰਦ ਹਰ ਕੌਮ ਦਾ ਬੰਦਾ ਮਾਣਦਾ ਹੈ। ਜੇ ਗੁਰੂ ਘਰ ਨਾ ਹੋਣ ਤਾਂ ਸਾਡੇ ਬਜ਼ੁਰਗਾਂ ਦੀ ਜਿੰਦਗੀ ਗਰਕ ਸਕਦੀ ਹੈ ਪਰ ਏਥੇ ਉਹ ਆਪਣਾ ਦੁੱਖ ਸੁੱਖ ਸਾਂਝਾ ਕਰ ਕੇ ਮਾਨਸਿਕ ਤੇ ਸਰੀਰਕ ਤੰਦਰੁਸਤੀ ਮਾਣਦੇ ਹਨ। ਸਾਰੀਆਂ ਹੀ ਪੰਜਾਬੀ ਅਖਬਾਰਾਂ ਗੁਰੂ ਘਰਾਂ ਵਿੱਚ ਮੁਫ਼ਤ ਉਪਲਭਦ ਹੁੰਦੀਆਂ ਹਨ।

ਸੱਤਵੇਂ ਕਾਂਡ ਵਿੱਚ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਵਰਣਨ ਹੈ। ਪੰਜਾਬੀ ਬੋਲੀ, ਸਾਹਿਤ, ਸੱਭਿਆਚਾਰ ਦਾ ਬਹੁਭਾਂਤੀ ਰਲੇਵਾਂ, ਪੰਜਾਬੀਆਂ ਦੀਆਂ ਸਖ਼ਤ ਮਿਹਨਤਾਂ ਦੇ ਕ੍ਰਿਸ਼ਮੇ, ਕੈਨੇਡੀ ਆਰਥਿਕਤਾ ਲਈ ਪੰਜਾਬੀਆਂ ਦਾ ਯੋਗਦਾਨ, ਕੈਨੇਡੀਅਨ ਫ਼ੌਜ ਅਤੇ ਪੁਲੀਸ ਵਿੱਚ ਪੰਜਾਬੀਆਂ ਦੇ ਰੁਤਬੇ ਅਤੇ ਮਾਰੇ ਮਾਅਰਕੇ, ਸਿਆਸਤ ਵਿੱਚ ਰੋਲ ਆਦਿ ਦੀ ਲੰਮੀ ਲੜੀ ਦਾ ਬਿਆਨ ਹੈ।

ਅੰਤ ਵਿੱਚ ਮੈਂ ਕਹਾਂਗਾ ਕਿ ਇਸ ਪੁਸਤਕ ਦੇ ਲਿਖਾਰੀ ਦੀ ਵਿਸ਼ਾ ਚੋਣ ਅਤੇ ਨਿਭਾਅ ਤੇ ਬਹੁਤ ਹੀ ਮਜ਼ਬੂਤ ਪਕੜ ਹੈ। ਪੁਸਤਕ ਵਿੱਚ 1904 ਤੋਂ ਅੱਜ

ਤੱਕ ਦੇ ਏਥੋਂ ਦੇ ਜੀਵਨ ਦੀ ਸ਼ਬਦਾਂ ਰਾਹੀਂ ਫੋਟੋਗ੍ਰਾਫੀ ਕੀਤੀ ਹੈ। ਬੋਲੀ ਠੇਠ, ਮੁਹਾਵਰੇਦਾਰ ਤੇ ਮਾਲਵੇ ਦਾ ਰੰਗ ਰੱਖਦੀ ਹੈ। ਸਮੁੱਚੇ ਤੌਰ ਤੇ ਕਹਾਂਗਾ ਕਿ ਵਿਸ਼ੇ ਅਤੇ ਆਸ਼ੇ ਪੱਖੋਂ ਇਹ ਪੁਸਤਕ ਅਲੱਗ ਅਤੇ ਵਿਲੱਖਣ ਸਥਾਨ ਰਖਦੀ ਹੈ। ਲਿਖਾਰੀ ਦੀ ਪਹੁੰਚ ਤਰਕਵਾਦੀ ਅਤੇ ਸਾਇੰਟੇਫਿਕ ਹੈ।

ਡਾਕਟਰ ਸੇਖੋਂ ਜੀ ਨੇ ਸੱਤ ਪੁਸਤਕਾਂ ਲਿਖ ਕੇ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ ਵਧੀਆ ਹਿੱਸਾ ਪਾਇਆ ਹੈ। ਪਰਮਾਤਮਾ ਅੱਗੇ ਅਰਦਾਸ ਹੈ ਕਿ ਇਨ੍ਹਾਂ ਨੂੰ ਹੋਰ ਲਿਖਣ ਦਾ ਬਲ ਬਖਸ਼ੇ ਅਤੇ ਹੋਰ ਨਵੇਕਲਾ ਵਿਸ਼ਾ ਲੈ ਕੇ ਪਾਠਕਾਂ ਦੇ ਰੂ-ਬਰੂ ਹੋਣ।

ਧੰਨਵਾਦਿ ਸਾਹਿਤ

**ਸੁਰਜੀਤ ਸਿੰਘ**
ਸਾਬਕਾ ਮੁਖੀ ਪੰਜਾਬੀ ਵਿਭਾਗ
ਗੁਰੂ ਨਾਨਕ ਨੈਸ਼ਨਲ ਕਾਲਜ, ਨਕੋਦਰ (ਜਿਲ੍ਹਾ ਜਲੰਧਰ)

# ਭੂਮਿਕਾ

ਅੱਜ ਦੇ ਵਿਗਿਆਨਕ ਯੁੱਗ ਅੰਦਰ ਮਨੁੱਖ ਪਰਮਾਤਮਾ ਦੀ ਬਖ਼ਸ਼ੀ ਅਕਲ ਨਾਲ ਉਨੱਤੀ ਦੇ ਖ਼ੇਤਰ ਵਿੱਚ ਵੱਡੀਆਂ ਉਲਾਘਾਂ ਪੁੱਟ ਰਿਹਾ ਹੈ। ਵਿਗਿਆਨ ਦੀਆਂ ਨਵੀਆਂ ਕਾਢਾਂ ਨੇ ਸਰਬ ਵਿਆਪੀ ਸੰਸਾਰ ਦੀਆਂ ਦੂਰੀਆਂ ਨੂੰ ਬਹੁਤ ਨੇੜੇ ਕਰ ਦਿੱਤਾ ਹੈ। ਸਾਲਾਂ ਬੱਧੀ ਸਫ਼ਰ ਨੂੰ ਘੰਟਿਆਂ ਵਿੱਚ ਤਬਦੀਲ ਕਰ ਦਿੱਤਾ ਹੈ ਅਤੇ ਫ਼ੋਨ ਆਦਿ ਰਾਹੀਂ ਘੰਟਿਆਂ ਪਿੱਛੋਂ ਸੁਣਨ ਵਾਲੀ ਗੱਲ ਨੂੰ ਸਕਿੰਟਾਂ 'ਚ ਬਦਲ ਦਿੱਤਾ ਹੈ। ਇਸ ਉਨੱਤੀ ਕਾਰਨ ਵਪਾਰ ਦਿਨੋ ਦਿਨ ਵਧ ਰਿਹਾ ਹੈ ਅਤੇ ਚਾਰੇ ਪਾਸੇ ਪਦਾਰਥਵਾਦ ਦਾ ਬੋਲ ਬਾਲਾ ਹੈ। ਪਦਾਰਥਵਾਦ ਦੀ ਖਿੱਚ ਪਰਵਾਸ ਨੂੰ ਜਨਮ ਦਿੰਦੀ ਹੈ।

ਪਰਵਾਸ ਆਮ ਕਰਕੇ ਗਰੀਬੀ, ਬੇਰੁਜ਼ਗਾਰੀ, ਸਰਕਾਰੀ ਨੀਤੀਆਂ, ਕਾਲ, ਹੜ੍ਹਾਂ ਜਾਂ ਯੁੱਧ ਆਦਿ ਦੇ ਕਾਰਨ ਹੁੰਦਾ ਹੈ। ਇਸ ਤੋਂ ਇਲਾਵਾ ਬੰਦੇ ਦੇ ਮਨ ਦੀ ਬਾਹਰ ਜਾਣ ਪ੍ਰਤੀ ਖਿੱਚ ਜਾਂ ਸੋਚ ਵੀ ਪਰਵਾਸ ਦਾ ਕਾਰਨ ਬਣ ਜਾਂਦੀ ਹੈ। ਪਰਮਜੀਤ ਸਿੰਘ ਜੱਜ ਨੇ ਇਸ ਨੂੰ 'ਧੱਕ ਅਤੇ ਖਿੱਚ' ਦਾ ਸਿਧਾਂਤ ਲਿਖਿਆ ਹੈ। ਕਈ ਵਾਰ ਚੰਗੀ ਜ਼ਿੰਦਗੀ ਬਿਤਾਉਣਾ, ਉਚੇਰੀ ਸਿੱਖਿਆ ਹਾਸਲ ਕਰਨਾ ਅਤੇ ਬੱਚਿਆਂ ਦੇ ਉੱਜਲ ਭਵਿੱਖ ਲਈ ਵੀ ਬੰਦਾ ਪਰਵਾਸ ਕਰਦਾ ਹੈ। ਪਰਵਾਸ ਦੇ ਇਤਿਹਾਸਕਾਰਾਂ ਨੇ ਕਈ ਪੜਾਅ ਮੰਨੇ ਹਨ, ਜਿਵੇਂ ਕਿ ਆਪਣੇ ਆਪ ਬੰਦੇ ਦਾ ਜਾਣਾ, ਫਿਰ ਇਸਤਰੀ ਨੂੰ ਰਾਹਦਾਰੀ ਭੇਜ ਕੇ ਮੰਗਾ ਲੈਣਾ, ਮਾਂ-ਬਾਪ ਦਾ ਪਰਵਾਸ, ਮਾਂ-ਬਾਪ ਦੇ ਨਾਲ ਨਬਾਲਗ ਬੱਚਿਆਂ ਦਾ ਜਾਣਾ, ਕੋਸ਼ਿਸ਼ ਕਰਕੇ ਰਿਸ਼ਤੇਦਾਰਾਂ ਨੂੰ ਮੰਗਾਉਣਾ ਆਦਿ।

ਪੰਜਾਬ ਦੀ ਸੱਭਿਅਤਾ ਬੜੀ ਪੁਰਾਤਨ, ਗੌਰਵਮਈ ਅਤੇ ਵਿਸਮਾਦੀ ਹੈ। ਇਸ ਦੀ ਧਰਤੀ ਉਪਜਾਊ ਹੋਣ ਕਰਕੇ ਅੰਨਦਾਤੀ ਹੈ। ਗੁਰੂ ਕ੍ਰਿਪਾ ਸਦਕਾ ਸਿੱਖ ਧਰਮ ਦੇ ਹੋਂਦ ਵਿੱਚ ਆਉਣ ਕਾਰਣ ਇਸ ਧਰਤੀ ਦੇ ਲੋਕ ਬਹੁਤ ਉੱਦਮੀ, ਮਿਹਨਤੀ ਅਤੇ ਹਿੰਮਤੀ ਹਨ। ਇਸ ਧਰਤੀ ਨੇ ਕੇਵਲ ਛੈਲ-ਛਬੀਲੇ, ਬਹਾਦਰ ਅਤੇ ਅਣਖੀ ਯੋਧੇ ਹੀ ਪੈਦਾ ਨਹੀਂ ਕੀਤੇ ਸਗੋਂ ਅਧਿਆਤਮਕ ਬਲ ਵਾਲੇ ਪੀਰ, ਫ਼ਕੀਰ ਅਤੇ ਮਹਾਂਪੁਰਖ ਵੀ ਪੈਦਾ ਕੀਤੇ ਹਨ। ਅਸਲ ਵਿੱਚ ਪੰਜਾਬ ਗੁਰੂਆਂ, ਭਗਤਾਂ, ਰਿਸ਼ੀਆਂ, ਮੁਨੀਆਂ ਅਤੇ ਫ਼ਕੀਰਾਂ ਦੀ ਧਰਤੀ ਹੈ। ਹਿੰਦੁਸਤਾਨ ਦੀ ਇਹ ਖੜਗ ਭੁਜਾ ਹੋਣ ਕਰਕੇ ਬਾਹਰੀ ਹਮਲਿਆਂ ਕਾਰਨ ਸਭ ਤੋਂ ਵੱਧ ਨੁਕਸਾਨ ਪੰਜਾਬ ਦਾ ਹੀ ਹੋਇਆ ਹੈ।ਪਰ ਗੁਰਮਤਿ ਫਿਲਾਸਫ਼ੀ ਨੇ ਇਥੋਂ ਦੀ ਲੁਕਾਈ ਨੂੰ ਐਸੀ ਚੜ੍ਹਦੀ ਕਲਾ ਦਾ ਸਬਕ ਸਿਖਾਇਆ ਕਿ ਜਰਵਾਣਿਆਂ ਦੇ ਮੂੰਹ ਇਨ੍ਹਾਂ ਨੇ ਬੁਰੀ ਤਰ੍ਹਾਂ ਭੰਨੇ। ਪ੍ਰੋਫ਼ੈਸਰ ਪੂਰਨ ਸਿੰਘ ਨੇ ਪੰਜਾਬ ਦੇ ਗੱਭਰੂਆਂ ਬਾਰੇ ਇੰਝ ਬਿਆਨ ਕੀਤਾ ਹੈ:

*ਇਹ ਬੇਪ੍ਰਵਾਹ ਪੰਜਾਬ, ਦੇ ਮੌਤ ਨੂੰ ਮਖੌਲਾਂ ਕਰਨ।*
*ਮਰਨ ਥੀਂ ਨਹੀਂ ਡਰਦੇ, ਜਾਨ ਕੋਹ ਆਪਣੀ ਵਾਰ ਦੇਂਦੇ ।*
*ਪਰ ਟੈਂ ਨਾ ਮੰਨਣ ਕਿਸੇ ਦੀ, ਖਲੋ ਜਾਣ ਡਾਗਾਂ ਮੋਢੇ ਤੇ ਉਲਾਰ ਕੇ।*
*ਅਖੜਖਾਂਦ ਅਲਬੇਲੇ, ਧੁਰ ਥੀਂ ਸਤਿਗੁਰਾਂ ਦੇ, ਆਜ਼ਾਦ ਕੀਤੇ ਇਹ ਬੰਦੇ।*
*ਪੰਜਾਬ ਨਾ ਹਿੰਦੂ, ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਂ ਤੇ।*

ਸ਼ੇਰੇ-ਇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ 'ਤੇ 1949 ਵਿੱਚ ਬਰਤਾਨੀਆਂ ਸਰਕਾਰ ਕਾਬਜ ਹੋ ਗਈ। ਪਰ ਅੰਗਰੇਜ਼ਾਂ ਨੇ ਸਿੱਖਾਂ ਦੀ ਧਾਂਕ, ਬਹਾਦਰੀ ਹੌਸਲੇ ਅਤੇ ਅਣਖ ਨੂੰ ਤੱਕ ਦੂਜੀਆਂ ਕੌਮਾਂ ਦੇ ਮੁਕਾਬਲੇ ਇਨ੍ਹਾਂ ਨੂੰ ਆਪਣੀ ਫ਼ੌਜ ਅੰਦਰ ਵੱਡੀ ਗਿਣਤੀ ਵਿੱਚ ਭਰਤੀ ਕੀਤਾ। ਸਿੱਖ ਫ਼ੌਜੀਆਂ ਦੀ ਵੱਖਰੀ ਦਿੱਖ, ਸ਼ਾਨ-ਸ਼ੌਕਤ ਅਤੇ ਅਣੋਖੇ ਕ੍ਰਿਸ਼ਮਿਆਂ ਨੂੰ ਤੱਕ ਇਨ੍ਹਾਂ ਨੂੰ ਇੰਗਲੈਂਡ ਅਤੇ ਕੈਨੇਡਾ ਵਿੱਚ ਆਯੋਜਿਤ ਕੀਤੇ ਖ਼ਾਸ ਸਰਕਾਰੀ ਸਮਾਗਮਾਂ 'ਤੇ ਲਿਜਾਇਆ ਗਿਆ ਅਤੇ ਦੂਰ-ਦੁਰਾਡੇ ਇਲਾਕਿਆਂ ਦੀ ਸੈਰ ਵੀ ਕਰਵਾਈ। ਕੈਨੇਡਾ ਦੀਆਂ ਸੁੰਦਰ, ਸਾਫ਼-ਸੁਥਰੀਆਂ, ਹਰੀਆਂ-ਭਰੀਆਂ ਅਤੇ ਮਨਮੋਹਕ ਹੁਸੀਨ ਵਾਦੀਆਂ ਦੇਖ ਸਿੱਖ ਫ਼ੌਜੀਆਂ ਦੇ ਮਨਾਂ ਅੰਦਰ ਐਸੀਆਂ ਥਾਵਾਂ ਤੇ ਰਹਿਣ ਲਈ ਵੱਡੀ ਖਿੱਚ ਪੈਦਾ ਹੋਈ ਜੋ ਪਰਵਾਸੀ ਹੋਣ ਦਾ ਕਾਰਨ ਬਣ ਗਈ।

ਇਨ੍ਹਾਂ ਸਿੱਖ ਫ਼ੌਜੀਆਂ ਨੂੰ ਇਹ ਜਾਣਕਾਰੀ ਵੀ ਮਿਲੀ ਕਿ ਕੈਨੇਡਾ ਆਵਾਸੀਆਂ ਦਾ ਮੁਲਕ ਹੈ। ਇਥੋਂ ਦੀ ਸਰਕਾਰ ਦੇਸ਼ ਦੀ ਉਨੱਤੀ ਲਈ ਅਖਬਾਰਾਂ ਵਿੱਚ ਇਸ਼ਤਿਹਾਰ ਦੇ ਕੇ ਆਵਾਸੀਆਂ ਨੂੰ ਉਤਸ਼ਾਹਤ ਕਰ ਰਹੀ ਹੈ ਅਤੇ ਰਹਿਣ ਲਈ ਕਾਫ਼ੀ ਸਹੂਲਤਾਂ ਵੀ ਪ੍ਰਦਾਨ ਕਰਦੀ ਹੈ। ਸਰਕਾਰ ਨੂੰ ਸੋਨੇ ਦੀਆਂ ਖਾਣਾਂ , ਰੇਲ ਪਟੜੀਆਂ ਅਤੇ ਹੋਰ ਧਾਤਾਂ ਕੱਢਣ ਲਈ ਮਜ਼ਦੂਰਾਂ ਦੀ ਲੋੜ ਹੈ। ਇਸ ਤੋਂ ਇਲਾਵਾਂ ਲੱਕੜ ਦੀਆਂ ਮਿੱਲਾਂ ਵਾਲਿਆਂ ਨੂੰ ਵੀ ਕਾਮਿਆਂ ਦੀ ਲੋੜ ਹੈ ਅਤੇ ਖੇਤੀਬਾੜੀ ਦੇ ਧੰਦੇ ਨੂੰ ਵੀ ਤਰਜ਼ੀਹ ਦਿੱਤੀ ਜਾ ਰਹੀ ਹੈ।

ਪਿਛਲੀਆਂ ਛੇ ਸਦੀਆਂ ਤੋਂ ਬਾਹਰੀ ਹਮਲਿਆਂ ਕਾਰਨ ਅਤੇ ਬਰਤਾਨੀਆਂ ਸਾਮਰਾਜ ਦੀਆਂ ਲੁੱਟ-ਖਸੁੱਟ ਨੀਤੀਆਂ ਕਾਰਨ ਪੰਜਾਬ ਦੇ ਸਿੱਖਾਂ ਦੀ ਮਾਲੀ ਹਾਲਤ ਬਹੁਤ ਕਮਜ਼ੋਰ ਹੋ ਚੁੱਕੀ ਸੀ। ਖੇਤੀਬਾੜੀ ਵਰਖਾ 'ਤੇ ਨਿਰਭਰ ਹੋਣ ਕਰ ਕੇ ਫ਼ਸਲਾਂ ਦੀ ਪੈਦਾਵਾਰ ਘੱਟ ਸੀ। ਕਈ ਵਾਰ ਗੜੇਮਾਰੀ ਕਾਰਨ ਤੇ ਕਾਲ ਪੈਣ ਕਰਕੇ ਫ਼ਸਲ ਤਬਾਹ ਹੋ ਜਾਂਦੀ ਸੀ ਅਤੇ ਪਾਇਆ ਬੀਜ ਵੀ ਨਹੀਂ ਸੀ ਮੁੜਦਾ, ਉੱਪਰੋਂ ਸਰਕਾਰੀ ਮਾਮਲੇ ਦੀ ਅਦਾਇਗੀ ਕਾਰਨ ਜੀਵਨ ਨਿਰਬਾਹ ਬਹੁਤ ਤੰਗੀ ਵਿੱਚ ਸੀ। ਸ਼ਾਹੂਕਾਰਾਂ ਵੱਲੋਂ ਕਰਜੇ ਦੀ ਵਿਆਜ ਦਰ ਬਹੁਤੀ ਹੋਣ ਕਾਰਨ ਜ਼ਿਮੀਦਾਰ ਕਰਜ਼ੇ ਹੇਠ ਦੱਬੇ ਹੋਏ ਸੀ। ਗੱਲ ਕੀ ਗਰੀਬੀ ਨੇ ਲੁਕਾਈ ਨੂੰ ਆਪਣੇ ਪੰਜੇ 'ਚ ਜਕੜਿਆ ਹੋਇਆ ਸੀ। ਇਸੇ ਕਾਰਨ ਹੀ ਸਿੱਖ ਬਰਤਾਨਵੀ ਫ਼ੌਜ 'ਚ

ਭਰਤੀ ਹੁੰਦੇ ਸਨ। ਸਿੱਖਾਂ ਦੀ ਆਬਾਦੀ ਭਾਵੇਂ 1.5 ਪ੍ਰਤੀਸ਼ਤ ਹੀ ਸੀ ਪਰ ਇਨ੍ਹਾਂ ਦੀ ਬਹਾਦਰੀ, ਸਾਹਸ ਅਤੇ ਅਣਖ ਨੂੰ ਦੇਖ ਅੰਗਰੇਜ਼ ਸਰਕਾਰ ਨੇ ਸਿੱਖਾਂ ਲਈ 25 ਪ੍ਰਤੀਸ਼ਤ ਫ਼ੌਜੀ ਭਰਤੀ ਰੱਖੀ ਹੋਈ ਸੀ।

ਅੰਕੜਿਆਂ ਅਨੁਸਾਰ ਐਂਗਲੋ-ਅਫ਼ਗਾਨ ਦੀਆਂ ਲੜਾਈਆਂ, ਦੁਨੀਆਂ ਦੀ ਪਹਿਲੀ ਅਤੇ ਦੂਜੀ ਜੰਗ ਅੰਦਰ 90 ਹਜਾਰ ਤੋਂ ਵੀ ਵੱਧ ਹਿੰਦੁਸਤਾਨ ਫ਼ੌਜੀ ਸ਼ਹੀਦ ਹੋਏ। ਸੰਨ 1868 ਵਿੱਚ ਬਹਾਦਰੀ ਬਦਲੇ 23 ਸਿੱਖ ਪਾਇਨੀਅਰਜ਼ ਦੇ ਫ਼ੌਜੀਆਂ ਨੂੰ ਅੰਗਰੇਜ਼ ਹਕੂਮਤ ਨੇ ਬਰਤਾਨੀਆਂ ਸਾਮਰਾਜ ਦੀ ਖੜਗ ਭੁਜਾ' (Sword Arm of the British Empire) ਦਾ ਖਿਤਾਬ ਦਿੱਤਾ। ਕਾਜ਼ੀਮੀ ਅਲੀ ਨੇ ਆਪਣੀ ਪੁਸਤਕ ਦੇ ਮੁੱਖ ਬੰਦ 'ਚ ਲਿਖਿਆ ਹੈ ਕਿ ਹਿੰਦੁਸਤਾਨ ਦੇ ਫ਼ੌਜੀਆਂ ਦੀ ਬਹਾਦਰੀ ਨੂੰ ਤੱਕ ਕੇ ਅਤੇ ਬਰਤਾਨੀਆਂ ਹਕੂਮਤ ਨੇ ਉਨ੍ਹਾਂ ਦੀ ਕੁਰਬਾਨੀ ਨੂੰ ਮੁੱਖ ਰੱਖ ਕੇ ਇੱਕ ਬਹੁਤ ਹੀ ਸੁੰਦਰ ਯਾਦਗਾਰ 'Indian Gate' (ਇੰਡੀਅਨ ਗੇਟ) ਬਣਵਾਇਆ ਜਿਹੜਾ ਅੱਜ ਵੀ ਨਵੀਂ ਦਿੱਲੀ ਵਿੱਚ ਰਾਸ਼ਟਰਪਤੀ ਭਵਨ ਕੋਲ ਸਥਿੱਤ ਹੈ। ਇਸ ਜਗ੍ਹਾ ਨੂੰ ਪਹਿਲਾਂ King's Way (ਕਿੰਗਜ਼ ਵੇਅ) ਕਹਿੰਦੇ ਸਨ। ਅੱਜ ਕਲ੍ਹ ਇਸ ਨੂੰ 'ਰਾਜ ਪਥ' ਕਹਿੰਦੇ ਹਨ।

ਕੈਨੇਡਾ ਵਿਖੇ ਪਰਵਾਸ ਕਰਨ ਆਏ ਪੰਜਾਬੀਆਂ ਜਿਨ੍ਹਾਂ ਵਿੱਚ ਬਹੁਤੇ ਸੇਵਾ ਮੁਕਤ ਹੋਏ ਸਿੱਖ ਫ਼ੌਜੀ ਸਨ 'ਤੇ 1914 ਵਿੱਚ ਵੱਡਾ ਦੁਖਾਂਤ ਵਾਪਰਿਆ ਜਿਸ ਨੂੰ 'ਕਾਮਾਗਾਟਾ ਮਾਰੂ ਸਾਕੇ' ਨਾਲ ਯਾਦ ਕੀਤਾ ਜਾਂਦਾ ਹੈ। ਇਹ ਪਹੁੰਚੇ ਤਾਂ ਇੱਥੇ ਰੋਜ਼ੀ-ਰੋਟੀ ਖ਼ਾਤਰ ਸਨ ਤਾਂਕਿ ਗਰੀਬੀ ਨੂੰ ਗਲੋਂ ਲਾਹਿਆ ਜਾ ਸਕੇ। ਇੱਥੇ ਪਹੁੰਚਣ ਲਈ ਕਿਰਾਏ ਅਤੇ ਰਸਤੇ ਦੇ ਖ਼ਰਚ ਲਈ ਇਨ੍ਹਾਂ ਪੈਸੇ ਮੰਗ-ਤੰਗ ਕੇ ਇਕੱਠੇ ਕੀਤੇ ਜਾਂ ਸ਼ਾਹੂਕਾਰਾਂ ਤੋਂ ਵਿਆਜ 'ਤੇ ਲਏ ਸਨ। ਤਕਰੀਬਨ ਜਦੋਂ ਦੋ ਮਹੀਨੇ ਪਿੱਛੋਂ ਹਾਂਗਕਾਂਗ ਤੋਂ ਇਨਾਂ ਦਾ ਜਹਾਜ਼ 22 ਮਈ 1914 ਨੂੰ ਵੈਨਕੂਵਰ ਬੰਦਰਗਾਹ 'ਤੇ ਬਰਾਡ ਨੇੜੇ ਪੁੱਜਿਆ ਤਾਂ ਇੱਕ ਮੀਲ ਦੂਰੀ 'ਤੇ ਹੀ ਡੂੰਘੇ ਪਾਣੀ ਵਿੱਚ ਇਮੀਗ੍ਰੇਸ਼ਨ ਅਧਿਕਾਰੀਆਂ ਨੇ ਰੋਕ ਦਿੱਤਾ। ਦੋ ਮਹੀਨੇ ਪਿੱਛੋਂ ਜਬਰਦਸਤੀ ਅਤੇ ਧੱਕਾ ਵਰਤ ਕੇ ਜਹਾਜ਼ ਕਲਕੱਤਾ ਦੀ ਬੰਦਰਗਾਹ ਨੇੜੇ ਬਜ ਬਜ ਘਾਟ ਤੇ ਲਾਉਣ ਦਾ ਹੁਕਮ ਕੀਤਾ। ਵਕੀਲ ਦੀ ਦਲੀਲ ਮੁਤਾਬਕ ਇਹ ਸਭ ਕੁਝ ਇੱਕ ਗਿਣੀ ਮਿਥੀ ਸਾਜ਼ਿਸ਼ ਅਧੀਨ ਤੇ ਕਾਨੂੰਨ ਦੀ ਉਲੰਘਣਾ ਕਰਕੇ ਕੀਤਾ ਗਿਆ। ਜਹਾਜ਼ ਦੇ ਮੁਸਾਫ਼ਰਾਂ ਨਾਲ ਅਣਮਨੁੱਖੀ ਵਿਹਾਰ ਕੀਤਾ ਗਿਆ। ਉਨ੍ਹਾਂ ਲਈ ਜਹਾਜ਼ ਅੰਦਰ ਰਾਸ਼ਨ ਪਾਣੀ ਜਾਣ ਤੇ ਵੀ ਰੋਕ ਲਗਾ ਦਿੱਤੀ ਅਤੇ ਪੁਲੀਸ ਹਥਿਆਰ ਮੁਸਾਫ਼ਰਾਂ ਵੱਲ ਸੇਧ ਕੇ ਹਰ ਰੋਜ਼ ਡਰਾਉਂਦੀ ਧਮਕਾਉਂਦੀ ਰਹੀ। ਸਰਕਾਰ ਨੇ ਕੈਨੇਡਾ ਦੇ ਸ਼ਹਿਰੀਆਂ ਨੂੰ ਉਕਸਾ ਕੇ ਇਹਨਾਂ ਦੇ ਦਾਖਲੇ ਦੇ ਵਿਰੋਧ ਵਿੱਚ ਮੁਜਾਹਰੇ ਵੀ ਕਰਵਾਏ।

ਬਰਾਤਨੀਆਂ ਹਕੂਮਤ ਇੱਕ ਪਾਸੇ ਤਾਂ ਸਿੱਖ ਫ਼ੌਜੀਆਂ ਨੂੰ ਬੜਾ ਸਲਾਹੁੰਦੀ ਸੀ।ਪਰ ਕੈਨੇਡਾ ਵਿਖੇ ਉਹੀ ਸਰਕਾਰ ਸਿੱਖਾਂ 'ਤੇ ਬਾਗੀ ਸੁਭਾਉ ਵਾਲੇ ਅਤੇ ਲੜਾਕੂ ਹੋਣ ਦੇ ਇਲਜ਼ਾਮ ਲਗਾ ਰਹੀ ਸੀ। ਭਾਵ ਹਾਥੀ ਦੇ ਦੰਦ ਖਾਣ ਨੂੰ ਹੋਰ ਅਤੇ ਦਿਖਾਉਣ ਨੂੰ ਹੋਰ ਵਾਲੀ ਕਾਰਵਾਈ ਸੀ। ਚੱਕਰ ਸਾਰਾ ਨਸਲੀ ਵਿਤਕਰੇ, ਨਸਲੀ ਰੰਗ ਅਤੇ ਨਫ਼ਰਤ ਦਾ ਸੀ। ਗੋਰੇ ਲੋਕ ਇਸ ਦੇਸ਼ ਨੂੰ ਕੇਵਲ ਤੇ ਕੇਵਲ ਗੋਰਿਆਂ ਦਾ ਸਥਾਨ ਹੀ ਬਣਾਈ ਰੱਖਣਾ ਚਾਹੁੰਦੇ ਸਨ। ਸੰਨ 1908 ਵਿੱਚ ਬਾਦਸ਼ਾਹ ਵਿਲਿਅਮ ਲੀਔਨ ਮਕਰੈਂਜ਼ੀ ਨੇ ਬਰਤਾਨੀਆਂ ਦੇ ਅਧਿਕਾਰੀਆਂ ਨੂੰ ਆਪਣੀ ਇੱਕ ਰੀਪੋਰਟ ਵਿੱਚ ਹਦਾਇਤ ਦਿੱਤੀ ਕਿ ਕੈਨੇਡਾ ਨੂੰ ਮੈਂ ਨੈਤਿਕ ਅਤੇ ਰਾਜਨੀਤਿਕ ਤੌਰ ਤੇ ਗੋਰਿਆਂ ਦਾ ਦੇਸ਼ ਹੀ ਦੇਖਣਾ ਚਾਹੁੰਦਾ ਹਾਂ। ਜੋ ਕੁਝ ਉਸ ਨੇ ਹੱਥੀਂ ਲਿਖਿਆ ਉਸ ਦੇ ਸ਼ਬਦ ਸਨ:

The Canada must remain a white man's country, is seen necessary on moral and political grounds. (William Lyon Macrenzie King quoting British authorities in his report on his mission to England, 1908).

ਪੰਜਾਬੀ ਵਿੱਚ ਕਹਾਵਤ ਹੈ ਕਿ ਕੁੱਤੇ ਦਾ ਕੁੱਤਾ ਵੈਰੀ ਕਿਉਂਕਿ ਕੁੱਤਾ ਜਿਸ ਜਗ੍ਹਾ ਜਾਂ ਗਲੀ 'ਚ ਰਹਿੰਦਾ ਹੈ ਉੱਥੇ ਦੂਜੇ ਨੂੰ ਵੜਨ ਨਹੀਂ ਦਿੰਦਾ। ਇਸ ਕਾਮਾਗਾਟਾ ਮਾਰੂ ਸਾਕੇ ਵਿੱਚ ਮਾਨੋ ਬੰਦਾ ਬੰਦੇ ਦਾ ਵੈਰੀ ਬਣ ਗਿਆ। ਧੱਕੇਸ਼ਾਹੀ ਜਹਾਜ਼ ਨੂੰ ਬਰੰਗ ਮੋੜਨ 'ਤੇ ਹੀ ਖ਼ਤਮ ਨਹੀਂ ਹੋਈ। ਬਜ ਬਜ ਘਾਟ ਉੱਪਰ ਸ਼ਾਂਤਮਈ ਅਤੇ ਨਿਹੱਥੇ ਮੁਸਾਫ਼ਰਾਂ 'ਤੇ ਗੋਲੀ ਚਲਾ ਕੇ ਹਿੰਦੁਸਤਾਨ ਦੀ ਬਰਤਾਨੀਆਂ ਹਕੂਮਤ ਦੇ ਅਧਿਕਾਰੀਆਂ ਨੇ ਬਹੁਤ ਸਾਰੇ ਮੌਤ ਦੇ ਘਾਟ ਉਤਾਰ ਦਿੱਤੇ ਅਤੇ ਬਾਕੀਆਂ ਨੂੰ ਪਕੜ ਕੇ ਉਨ੍ਹਾਂ ਤੇ ਤੱਸ਼ਦਦ ਢਾਹਿਆ।

ਅਸਲ ਵਿੱਚ ਸੁਆਰਥੀ ਦੀ ਜ਼ਮੀਰ ਕਿਰਤਾਰਥੀ ਅੱਗੇ ਕਦੇ ਨਹੀਂ ਝੁਕਦੀ ਅਤੇ ਨਾ ਹੀ ਉਹ ਉਸ ਨੂੰ ਸੁਣਨਾ ਜਾਂ ਵੇਖਣਾ ਚਾਹੁੰਦਾ ਹੈ। ਸੁਆਰਥੀ ਤਦਬੀਰ ਘੜਦਾ ਹੈ ਕਿਰਤਾਰਥੀ (ਕਿਰਤੀ) ਦੀ ਆਵਾਜ਼ ਨੂੰ ਬੰਦ ਕਰਨ ਦੀ ਪਰ ਕਿਰਤਾਰਥੀ ਦੀ ਜ਼ਮੀਰ ਕੌਮ ਦੀ ਤਕਦੀਰ ਨੂੰ ਬੁਲੰਦ ਕਰਦੀ ਹੈ। ਇਸ ਸੋਚ ਨੂੰ ਮੁੱਖ ਰੱਖ ਕੇ ਕਾਮਾਗਾਟਾ ਮਾਰੂ ਦੇ ਸੂਰਬੀਰਾਂ ਨੇ ਖ਼ਤਰਾ ਮੁੱਲ ਲਿਆ ਅਤੇ ਜੋਖਮ ਉਠਾਏ। ਜੋਖਮ ਉਠਾ ਕੇ ਸੱਚ ਅਤੇ ਨਿਆਂ ਖ਼ਾਤਰ ਲੜਨਾ ਬਹਾਦਰੀ ਦੀ ਨਿਸ਼ਾਨੀ ਹੈ। ਜਦ ਕਿ ਡਰਨਾ ਮੂਰਖਤਾ ਅਤੇ ਨਿਰਾਦਰੀ ਵਾਲਾ ਕੰਮ ਹੈ। ਸਰਦਾਰ ਬਹਾਦਰ ਸਰਦਾਰ ਗੁਰਦਿੱਤ ਸਿੰਘ ਤੋਂ ਜਦੋਂ ਪੁੱਛਿਆ ਗਿਆ ਕਿ ਤੂੰ ਇਹ ਗਲਤ ਕੰਮ ਕਿਉਂ ਕੀਤਾ? ਉਸ ਨੇ ਉੱਤਰ ਵਿੱਚ ਕਿਹਾ, "ਇਹ ਕੰਮ ਮੈਂ ਆਉਣ ਵਾਲੀਆਂ ਪੀੜ੍ਹੀਆਂ ਲਈ ਕੈਨੇਡਾ ਅੰਦਰ ਦਾਖਲੇ ਨੂੰ ਮੁੱਖ ਰੱਖ ਕੇ ਕੀਤਾ ਹੈ"।

ਉਨ੍ਹੀ ਦਿਨੀ ਅਮਰੀਕਾ ਵਿੱਚ ਗਦਰ ਲਹਿਰ ਜੋਰ ਫੜ੍ਹ ਗਈ ਸੀ। ਕਾਮਾਗਾਟਾ ਮਾਰੂ ਦੇ ਦੁਖਾਂਤ ਨੇ ਦੇਸ਼ ਦੀ ਆਜ਼ਾਦੀ ਲਈ ਘੋਲ ਕਰ ਰਹੇ ਗਦਰੀਆਂ ਦੇ ਦਿਲਾਂ ਅੰਦਰ ਬਲਦੀ ਅੱਗ 'ਤੇ ਤੇਲ ਪਾਉਣ ਵਾਲਾ ਕੰਮ ਕੀਤਾ। 'ਗਦਰ ਦੀ ਗੂੰਜ' ਅਖ਼ਬਾਰ ਵਿੱਚ ਕੌਮੀ ਪਰਵਾਨਿਆਂ ਨੇ ਕਵਿਤਾਵਾਂ ਰਾਹੀਂ ਇਹ ਸੰਦੇਸ਼ ਦਿੱਤਾ:

*ਸਿੱਧਾਂ ਕੀਤੀਆਂ ਅਸਾਂ ਨੇ ਦੇਸ਼ ਵੱਲੀਂ,*
*ਚਲਕੇ ਮੁਲਕ ਅੰਦਰ ਡੇਰਾ ਲਾ ਦਿਆਂਗੇ।*
*ਚੁੱਪ ਚਾਪ ਨਹੀਂ ਬੈਠਦੇ ਵੇਖ ਲੈਣਾਂ,*
*ਆਫ਼ਤ ਕੋਈ ਨਾ ਕੋਈ ਲਿਆ ਦਿਆਂਗੇ।....*
*ਉੱਠੋ ਹਿੰਦੀਉ! ਤਿਆਰ ਬਰ ਤਿਆਰ ਹੋ ਜਾਉ,*
*ਅਸੀਂ ਆਪਣੀ ਡਿਊਟੀ ਵਜਾ ਦਿਆਂਗੇ।*
*ਦੁਖੀ ਮਿਟਣ ਵਾਲੇ ਨਹੀਂ ਦਾਗ ਸਾਡੇ,*
*ਕੱਢੇ ਸ਼ਬਦ ਜ਼ਬਾਨੋ ਨਿਭਾ ਦਿਆਂਗੇ।*

ਐਸੇ ਹਾਲਾਤ ਦੇਖ ਬਚਨਾਂ ਦੇ ਪੂਰੇ ਅਣਖੀ ਸੂਰੇ ਅਤੇ ਕੌਮ ਦੇ ਨੂਰੇ ਗਦਰੀ ਬਾਬੇ ਕੈਨੇਡਾ ਤੋਂ ਜਾ ਕੇ ਦੇਸ਼ ਦੀ ਆਜ਼ਾਦੀ ਲਈ ਜੂਝੇ। ਭਾਰਤ ਦੇ ਗਦਰੀਆਂ ਨਾਲ ਮੋਢੇ ਨਾਲ ਮੋਢਾ ਜੋੜ ਕਿ ਚੱਲੇ ਅਤੇ ਐਸਾ ਗਦਰ ਮਚਾਇਆ ਕਿ ਅਖੀਰ ਗੋਰਿਆਂ ਨੂੰ ਆਜ਼ਾਦੀ ਦਾ ਐਲਾਨ ਕਰਨਾ ਪਿਆ। ਸੰਨ 1914 ਤੋਂ 1947 ਦਰਮਿਆਨ 93 ਸਿੱਖਾਂ ਨੂੰ ਫਾਂਸੀ ਦੇ ਰੱਸੇ 'ਤੇ ਟੰਗਿਆ ਗਿਆ, ਅਨੇਕਾਂ ਨੂੰ ਕਾਲੇ ਪਾਣੀ ਦੀ ਜੇਲ੍ਹ 'ਚ ਡੱਕਿਆ, ਜਿੱਥੋਂ ਕੋਈ ਮਾਂ ਦਾ ਲਾਲ ਅਤੇ ਕਰਮਾਂ ਦਾ ਬਲੀ ਹੀ ਬਚ ਕੇ ਆਇਆ।

ਭਾਂਵੇਂ ਅਨੇਕਾਂ ਲਿਖਾਰੀਆਂ ਨੇ ਇਸ ਸੰਬੰਧ 'ਚ ਕਿਤਾਬਾਂ ਪ੍ਰਕਾਸ਼ਤ ਕੀਤੀਆਂ, ਰਸਾਲੇ, ਅਖਬਾਰਾਂ ਆਦਿ ਵਿੱਚ ਲੇਖ ਵਰਨਣ ਕੀਤੇ ਹਨ ਪਰ ਫੇਰ ਵੀ ਵੱਡੀ ਗਿਣਤੀ ਵਿੱਚ ਲੋਕ ਉਨ੍ਹਾਂ ਯੋਧਿਆਂ ਦੀ ਕਥਨੀ, ਕਰਨੀ, ਕੀਰਤੀ ਅਤੇ ਕੁਰਬਾਨੀ ਤੋਂ ਅਣਜਾਣ ਹਨ।

ਦੂਜੀ ਗੱਲ ਇਹ ਹੈ ਕਿ ਇਹ ਸਾਕੇ ਇੱਕ ਸਦੀ ਪਹਿਲਾਂ ਵਾਪਰੇ ਹਨ। ਗਦਰ ਲਹਿਰ ਅਪ੍ਰੈਲ 1913 ਵਿੱਚ ਸ਼ੁਰੂ ਹੋਈ ਸੀ। ਸੰਨ 2013 ਵਿੱਚ ਦੁਨੀਆਂ ਦੇ ਵੱਖ ਵੱਖ ਸ਼ਹਿਰਾਂ, ਕਸਬਿਆਂ ਆਦਿ ਅੰਦਰ ਵੱਡੇ ਸਮਾਗਮ ਰਚਾ ਕੇ ਗਦਰੀ ਬਾਬਿਆਂ ਨੂੰ ਯਾਦ ਕੀਤਾ ਗਿਆ ਅਤੇ ਉਨ੍ਹਾਂ ਦੀ ਸੋਚ 'ਤੇ ਫੁੱਲ ਚੜ੍ਹਾਏ। ਅਗਲੇ ਸਾਲ ਮਈ 2014 ਵਿੱਚ ਕਾਮਾਗਾਟਾ ਮਾਰੂ ਸਾਕੇ ਬੀਤੇ ਨੂੰ ਪੂਰੇ ਸੌ ਸਾਲ ਹੋ ਜਾਣੇ ਹਨ। ਇਸ ਸੰਬੰਧ ਵਿੱਚ ਬਹੁਤ ਸਾਰੀਆਂ ਕਮੇਟੀਆਂ ਵੱਲੋਂ ਇਸ ਸਾਕੇ ਨੂੰ ਮਨਾਉਣ ਲਈ ਵੱਡੀ ਪੱਧਰ 'ਤੇ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ। ਦਾਸ ਨੂੰ ਵੀ ਫੁਰਨਾ ਫੁਰਿਆ ਕਿ ਕੌਮ ਦੇ ਉਨ੍ਹਾਂ ਮਹਾਨ ਹੀਰਿਆਂ ਅਤੇ ਹੀਰੋਆਂ ਦੀ

ਯਾਦ ਵਿੱਚ ਲਿਖਿਆ ਜਾਵੇ  ਜਿਨ੍ਹਾਂ ਦੀ ਕੀਤੀ ਮਹਾਨ ਘਾਲਣਾ ਸਦਕਾ ਅੱਜ ਵੱਡੀ ਗਿਣਤੀ ਵਿੱਚ ਪੰਜਾਬੀ, ਸਿੱਖ ਅਤੇ ਭਾਰਤ ਦੇ ਹੋਰ ਪ੍ਰਾਂਤਾਂ ਤੋਂ ਲੋਕ ਇਥੇ ਆ ਕੇ ਵਸੇ ਹੋਏ ਹਨ। ਦਾਸ ਦੀ ਸੋਚ ਅਨੁਸਾਰ ਉਨ੍ਹਾਂ ਪੁਰਖਿਆਂ ਦੀ ਗਾਥਾ ਨੂੰ ਇਸ ਕਿਤਾਬ ਰਾਹੀਂ ਪਾਠਕਾਂ ਤੱਕ ਪਹੁੰਚਾਉਣਾ ਇੱਕ ਸੱਚੀ-ਸੁੱਚੀ ਸ਼ਰਧਾਜਲੀ ਹੋਵੇਗੀ।

ਦਾਸ ਪ੍ਰੋਫ਼ੈਸਰ ਸੁਰਜੀਤ ਸਿੰਘ, ਸਾਬਕਾ ਮੁੱਖੀ (ਪੰਜਾਬੀ ਵਿਭਾਗ) ਗੁਰੂ ਨਾਨਕ ਨੈਸ਼ਨਲ ਕਾਲਜ, ਨਕੋਦਰ (ਜਲੰਧਰ) ਦਾ ਮਹਾਨ ਰਿਣੀ ਹੈ ਜਿਨ੍ਹਾਂ ਇਸ ਪੁਸਤਕ ਦੇ ਖਰੜੇ ਨੂੰ ਬਹੁਤ ਹੀ ਬਾਰੀਕੀ ਨਾਲ ਪੜ੍ਹ ਕੇ ਮੁੱਖ ਬੰਦ ਲਿਖਿਆ ਹੈ। ਮੈਂ ਬਹੁਤ ਹੀ ਸਤਿਕਾਰ ਯੋਗ ਡਾਕਟਰ ਨਛੱਤਰ ਸਿੰਘ ਮੱਲ੍ਹੀ, ਵਾਈਸ ਚਾਂਸਲਰ ਗੁਰੂ ਕਾਂਸ਼ੀ ਯੂਨੀਵਰਸਿਟੀ, ਤਲਵੰਡੀ ਸਾਬੋ (ਬਠਿੰਡਾ) ਦਾ ਅਤਿ ਸ਼ੁਕਰ-ਗੁਜ਼ਾਰ ਹਾਂ ਅਤੇ ਨਾਲ ਹੀ ਸਰਦਾਰ ਗੁਰਭਜਨ ਸਿੰਘ ਗਿੱਲ, ਪ੍ਰਧਾਨ ਪੰਜਾਬ ਸਾਹਿਤ ਅਕੈਡਮੀ, ਪੰਜਾਬੀ ਭਵਨ ਲੁਧਿਆਣਾ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਆਪਣੇ ਕੀਮਤੀ ਸਮੇਂ 'ਚੋਂ ਟਾਈਮ ਕੱਢ ਕੇ ਇਸ ਖਰੜੇ ਨੂੰ ਪੜ੍ਹਿਆ ਅਤੇ ਆਪਣੇ ਵਿਚਾਰ ਦਿੱਤੇ। ਦਾਸ ਆਪਣੀ ਸੁਪਤਨੀ ਸਰਦਾਰਨੀ ਰਾਜਿੰਦਰ ਪਾਲ ਕੌਰ ਸੇਖੋਂ ਦਾ ਵੀ ਅਤੀ ਧੰਨਵਾਦੀ ਹੈ ਜਿਸ ਨੇ ਘਰੇਲੂ ਕੰਮ ਦੇ ਬਾਵਜ਼ੂਦ ਸਮਾਂ ਕੱਢ ਕੇ ਸਾਰੇ ਵਿਸ਼ਿਆਂ ਨੂੰ ਪੜ੍ਹ ਕੇ ਸੋਧਾਂ ਕੀਤੀਆਂ। ਸ੍ਰੀਮਤੀ ਸਰਲਾ ਦੇਵੀ ਦਾ ਵੀ ਦਾਸ ਧੰਨਵਾਦੀ ਹੈ ਜਿਸ ਨੇ ਇਸ ਕਿਤਾਬ ਦੇ ਖਰੜੇ ਨੂੰ ਟਾਈਪ ਕੀਤਾ। ਬਾਰ ਬਾਰ ਪੜ੍ਹਨ ਉਪਰੰਤ ਵੀ ਗਲਤੀਆਂ ਰਹਿ ਜਾਂਦੀਆ ਹਨ ਦਾਸ ਉਨ੍ਹਾਂ ਪ੍ਰਤੀ ਪਾਠਕਾਂ ਤੋਂ ਮੁਆਫੀ ਚਾਹੁੰਦਾ ਹੈ।

ਦਾਸ ਨੇ ਆਮ ਬੋਲੀ ਜਾਣ ਵਾਲੀ ਠੇਠ ਪੰਜਾਬੀ ਦੇ ਸਰਲ ਸ਼ਬਦਾਂ ਵਿੱਚ ਹਰ ਵਿਸ਼ੇ ਨੂੰ ਬਿਆਨਣ ਦੀ ਕੋਸ਼ਿਸ਼ ਕੀਤੀ ਹੈ ਤਾਂਕਿ ਹਰ ਪਾਠਕ ਪੜ੍ਹ ਕੇ ਅਨੰਦ ਮਾਣੇ। ਉਮੀਦ ਹੈ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਇਤਿਹਾਸ ਤੋਂ ਜਾਣੂ ਹੋਣਗੇ ਅਤੇ ਇਸ ਵਿੱਚ ਦਿੱਤਾ ਗਿਆਨ ਅੱਗੇ ਵੰਡਣਗੇ।

**ਹਰਭਜਨ ਸਿੰਘ ਸੇਖੋਂ (ਰੀਟਾਇਰਡ)**
ਸਾਬਕਾ ਪ੍ਰੋਫੈਸਰ ਤੇ ਇੰਚਰਾਜ ਦਾਲ ਸੈਕਸ਼ਨ,
ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ

ਮਿਤੀ: 11.2.2014

# 1

# ਕੈਨੇਡਾ ਸੰਬੰਧੀ ਸੰਖੇਪ ਝਾਤ

ਕੈਨੇਡਾ ਅਮਰੀਕਾ ਦੇ ਉੱਤਰ ਵਿੱਚ ਖ਼ੇਤਰਫ਼ਲ ਵੱਜੋਂ ਦੁਨੀਆਂ ਭਰ ਵਿੱਚ ਦੂਜਾ ਵੱਡਾ ਦੇਸ਼ ਹੈ। ਇਸ ਦਾ ਉੱਤਰੀ ਭਾਗ ਇੱਕ ਪਾਸੇ ਅੰਧ ਮਹਾਂ ਸਾਗਰ ਤੋਂ ਪਰਸ਼ਾਂਤ ਮਹਾਂ ਸਾਗਰ ਤੱਕ ਫੈਲਿਆ ਹੋਇਆ ਹੈ ਜਦ ਕਿ ਦੂਜਾ ਪਾਸਾ ਉੱਤਰੀ ਧਰੁਵ ਸਾਗਰ ਨਾਲ ਜਾ ਲਗਦਾ ਹੈ। ਇਸ ਦਾ ਕੁੱਲ ਰਕਬਾ 3855775 ਵਰਗ ਮੀਲ ਹੈ ਜੋ ਭਾਰਤ ਦੇ ਕੁੱਲ ਰਕਬੇ (1125000 ਵਰਗ ਮੀਲ) ਤੋਂ ਤਿੰਨ ਗੁਣਾਂ ਤੋਂ ਵੀ ਵੱਧ ਹੈ। ਇਸ ਦੀ ਆਬਾਦੀ 2011 ਵਿੱਚ ਕੇਵਲ 3.45 ਕਰੋੜ ਸੀ ਪਰ ਭਾਰਤ ਦੀ ਅਬਾਦੀ 121 ਕਰੋੜ ਸੀ। ਕੈਨੇਡਾ ਸੰਸਾਰ ਅੰਦਰ ਰਹਿਣ ਲਈ ਸਭ ਤੋਂ ਵਧੀਆ ਥਾਵਾਂ ਵਿੱਚੋਂ ਇੱਕ ਸਮਝਿਆ ਜਾਂਦਾ ਹੈ। ਇਸ ਦਾ ਸਮਾਜ ਮਹਤੱਵ ਪੂਰਨ ਮਨੁੱਖੀ ਕਦਰਾਂ ਕੀਮਤਾਂ ਅਤੇ ਰਵਾਇਤਾਂ 'ਤੇ ਆਧਾਰਤ ਹੈ। ਇਸ ਵਿੱਚ ਸੱਭਿਆਚਾਰੀ ਭੇਦ, ਸਮਾਨਤਾ, ਆਜ਼ਾਦੀ ਅਤੇ ਪ੍ਰਗਟਾਓ ਦਾ ਸਤਿਕਾਰ ਸ਼ਾਮਲ ਹੈ। ਹਰ ਨਾਗਰਿਕ ਨੂੰ ਇਹ ਜਿਮੇਂਵਾਰੀ ਦਿੱਤੀ ਹੋਈ ਹੈ ਕਿ ਉਹ ਕੈਨੇਡਾ ਦੀਆਂ ਕਦਰਾਂ ਕੀਮਤਾਂ ਦੀ ਇੱਜ਼ਤ ਕਰੇ। ਕੈਨੇਡਾ ਦਾ ਸਮਾਜ ਔਰਤ ਨੂੰ ਆਦਮੀ ਦੇ ਬਰਾਬਰ ਹੱਕ ਪ੍ਰਦਾਨ ਕਰਦਾ ਹੈ। ਇੱਥੇ ਅਧਿਕਾਰਾਂ ਨਾਲੋਂ ਫਰਜ਼ ਭਾਰੂ ਹਨ। ਭਾਵੇਂ ਇੱਥੇ ਬਹੁ-ਨਸਲੀ ਅਤੇ ਬਹੁ-ਭਾਸ਼ੀ ਲੋਕ ਰਹਿੰਦੇ ਹਨ ਪਰ ਏਕੇ ਦਾ ਵੱਡਾ ਪ੍ਰਗਟਾਵਾ ਹੈ।

## ਇਤਿਹਾਸ

ਇਤਿਹਾਸਕ ਤੱਥਾਂ ਅਨੁਸਾਰ ਕੈਨੇਡਾ ਦੇ ਆਦਿ ਵਾਸੀ ਏਸ਼ੀਆ ਤੋਂ ਆਏ ਸਨ। ਇਹ ਲੋਕ ਬਹੁਤ ਸੱਭਿਅਕ ਸਨ, ਕਿਉਂਕਿ ਇਹ ਧਰਮ ਵਿੱਚ ਪੱਕੇ, ਰੱਬ ਨੂੰ ਮੰਨਣ ਵਾਲੇ, ਆਪਸ ਵਿੱਚ ਚੰਗੇ ਸੰਬੰਧ ਰੱਖਣ ਵਾਲੇ, ਕੁਦਰਤ ਨਾਲ ਜੁੜੇ ਹੋਏ ਅਤੇ ਚੁਫ਼ੇਰੇ ਨੂੰ ਸਾਫ਼-ਸੁਥਰਾ ਰੱਖਣ ਵਾਲੇ ਸਨ। ਇਹਨਾਂ ਦਾ ਰਹਿਣ-ਸਹਿਣ ਸਾਦਾ ਸੀ, ਹਿਰਦੇ ਸ਼ਾਂਤ, ਲੋਭ ਰਹਿਤ ਅਤੇ ਚਿੰਤਾ ਰਹਿਤ ਸਨ। ਖਾਣਾ-ਦਾਣਾ ਮੱਛੀ, ਜਾਨਵਰ, ਫਲ ਜਾਂ ਜੜ੍ਹੀਂ-ਬੂਟੀਆਂ ਸਨ। ਇਜ਼ਤ ਮਾਣ ਖ਼ਾਤਰ ਲੜਾਈ ਝਗੜੇ ਜ਼ਰੂਰ ਸਨ। ਅੱਤ ਦੀ ਸਰਦੀ ਕਾਰਨ ਜੀਵਨ ਔਕੜਾਂ ਭਰਿਆ ਸੀ। ਮੱਛੀਆਂ ਦੀ ਤਜਾਰਤ ਇਨ੍ਹਾਂ ਦਾ ਮੁੱਖ ਕਿੱਤਾ ਸੀ। ਇਸ ਤੋਂ ਇਲਾਵਾ ਜਾਨਵਰਾਂ ਦੀ ਫਰ ਦਾ ਵਪਾਰ ਵੀ ਹੁੰਦਾ ਸੀ।

ਕੈਨੇਡਾ ਦੀ ਧਰਤੀ ਵੱਲ 1487 ਈਸਵੀ ਨੂੰ ਇੰਗਲੈਂਡ ਦੇ ਬਾਦਸ਼ਾਹ ਹੈਨਰੀ ਸੱਤਵੇਂ ਨੇ ਇਟਲੀ ਦੇ ਮਲਾਹ ਜੌਹਨ ਕਾਬੋਟ ਨੂੰ ਬੇੜਾ ਦੇ ਕੇ ਤੋਰਿਆ। ਉਹ 24 ਜੂਨ 1487 ਨੂੰ ਬੜੀਆਂ ਮੁਸ਼ਕਲਾਂ ਝੱਲਦਾ ਹੋਇਆ ਕੈਨੇਡਾ ਵਿਖੇ ਕੈਪਬਰੀਟਨ

ਆਈਲੈਂਡ ਅਤੇ ਨਿਊ ਫਾਊਂਡਲੈਂਡ ਪੁੱਜਿਆ। ਇਸ ਨੇ ਇੱਥੇ ਪਹੁੰਚ ਕੇ ਇਸ ਜਗ੍ਹਾ ਦਾ ਨਕਸ਼ਾ ਤਿਆਰ ਕੀਤਾ। ਇਸੇ ਤਰ੍ਹਾਂ ਫਰਾਂਸ ਦੇ ਬਾਦਸ਼ਾਹ ਨੇ ਇੱਕ ਫਰਾਂਸੀਸੀ ਮਲਾਹ ਜੇਕਸ ਕਾਰਟੀਅਰ ਨੂੰ ਉੱਤਰ-ਪੱਛਮ ਤੋਂ ਏਸ਼ੀਆ ਦਾ ਰਾਹ ਲੱਭਣ ਲਈ ਤੋਰਿਆ। ਉਹ 10 ਜੂਨ 1536 ਨੂੰ ਸੇਂਟ ਲਾਰੰਸ ਪੁੱਜ ਗਿਆ। ਫਿਰ ਮਾਂਟਰੀਅਲ ਪੁੱਜ ਕੇ ਉਸ ਨੇ ਕੁਝ ਝੌਂਪੜੀਆਂ ਦੇਖੀਆਂ ਜੋ ਇੱਕ ਪਿੰਡ ਦੇ ਨਿਆਈਂ ਸਨ। ਉਸ ਨੇ ਇਸ ਜਗ੍ਹਾ ਨੂੰ 'ਕੈਨਾਟਾ' ਲਿਖਿਆ ਕਿਉਂਕਿ ਸਭ ਤੋਂ ਪਹਿਲਾਂ ਜਿਹੜੇ ਦੋ ਬੰਦੇ ਕਾਰਟੀਅਰ ਨੂੰ ਮਿਲੇ ਉਨ੍ਹਾਂ ਆਪਣੀ ਬੋਲੀ ਇਰੋਕੀਅਨ ਵਿੱਚ ਕੈਨਾਟਾ ਦਾ ਭਾਵ 'ਪਿੰਡ' ਨੂੰ ਆਖਿਆ। ਪਰ 1550 ਦੇ ਨਕਸ਼ਿਆਂ ਵਿੱਚ ਇਸ ਧਰਤੀ ਦਾ ਨਾਂ 'ਕੈਨੇਡਾ' ਲਿਖਿਆ ਹੋਇਆ ਹੈ। ਕਾਰਟੀਅਰ ਨੇ ਲਾਰੰਸ ਦਰਿਆ ਨੂੰ ਕੈਨੇਡਾ ਦਾ ਦਰਿਆ ਲਿਖਿਆ ਹੈ। ਸੰਨ 1616 ਤੱਕ ਇਸ ਨੂੰ 'ਨਵਾਂ ਫਰਾਂਸ' ਵੀ ਕਹਿੰਦੇ ਸਨ।

ਫਰਾਂਸੀਸੀਆਂ ਨੇ 1604 ਵਿੱਚ ਫਲੋਰੀਡਾ ਦੇ ਉੱਤਰ ਵਿੱਚ ਪਹਿਲੀ ਬੰਦਰਗਾਹ St. Croix Island ਸਥਾਪਤ ਕੀਤੀ। ਇਸ ਨੂੰ ਉਨ੍ਹਾਂ ਮੇਨ (Main) ਆਖਿਆ। ਪਰ ਪਿੱਛੋਂ ਇਸ ਦਾ ਨਾਂ ਬਦਲ ਕੇ ਪੋਰਟ-ਰੁਆਇਲ (Port-Royal) ਰੱਖ ਦਿੱਤਾ। ਅੱਜ ਕਲ ਇਸ ਨੂੰ ਨੋਵਾਸਕੋਸ਼ੀਆ ਕਹਿੰਦੇ ਹਨ। ਫਿਰ 1608 ਵਿੱਚ ਇਨ੍ਹਾਂ ਕੈਂਪਲੇਨ (Champlain) ਨਾਮੀ ਕਿਲ੍ਹਾ ਉਸਾਰਿਆ ਜਿਹੜਾ ਕਿਊਬਕ ਸ਼ਹਿਰ ਵਿੱਚ ਹੈ। ਤਕਰੀਬਨ ਇੱਕ ਸਦੀ ਫਰਾਸੀਸੀਆਂ ਅਤੇ ਆਦਿਵਾਸੀਆਂ 'ਚ ਖੜਕਦੀ ਰਹੀ ਅਤੇ 1701 ਵਿੱਚ ਸ਼ਾਂਤੀ ਦਾ ਮਾਹੌਲ ਬਣਿਆ।

ਕੁਝ ਸਮਾਂ ਬਾਅਦ ਇਸ ਖਿੱਤੇ 'ਤੇ ਕਬਜ਼ੇ ਲਈ ਇੰਗਲੈਂਡ ਅਤੇ ਫਰਾਂਸੀਸੀਆਂ ਵਿਚਕਾਰ ਜੰਗ ਸ਼ੁਰੂ ਹੋ ਗਈ। ਲੋਕਤੰਤਰ ਦਾ ਬੋਲਬਾਲਾ ਪਹਿਲੀ ਵਾਰ ਨੋਵਾ ਸਕੋਸ਼ੀਆ ਵਿੱਚ 1758 ਵਿੱਚ ਹੋਇਆ। ਸੰਨ 1791 ਵਿੱਚ ਸੰਵਿਧਾਨਕ ਕਾਨੂੰਨਾਂ ਅਨੁਸਾਰ ਕਿਊਬਕ ਨੂੰ ਅਪਰ ਕੈਨੇਡਾ (ਔਂਟਾਰੀਉ) ਅਤੇ ਲੋਅਰ ਕੈਨੇਡਾ (ਕਿਊਬਕ) ਵਿੱਚ ਵੰਡ ਦਿੱਤਾ। ਅਪਰ ਕੈਨੇਡਾ ਦੀ ਮੁੱਖ ਬੋਲੀ ਅੰਗਰੇਜ਼ੀ ਅਤੇ ਲੋਅਰ ਕੈਨੇਡਾ ਦੀ ਫਰੈਂਚ ਸੀ। ਪਰ 1801 ਵਿੱਚ, ਅਪਰ ਅਤੇ ਲੋਅਰ ਹਿੱਸੇ ਫਿਰ ਇਕੱਠੇ ਹੋ ਗਏ। 13 ਜੂਨ 1792 ਨੂੰ ਦੋ ਕਿਸ਼ਤੀਆਂ ਰਾਹੀਂ ਕੈਪਟਨ ਜਾਰਜ ਵੈਨਕੂਵਰ ਲਾਇਨ ਗੇਟ (Lion Gate) 'ਤੇ ਦਾਖਲ ਹੋਇਆ ਜਿਸ ਨੂੰ ਵੈਨਕੂਵਰ ਹਾਰਬਰ ਕਹਿੰਦੇ ਹਨ।

## ਵੰਨ-ਸੁਵੰਨਤਾ ਵਾਲੀ ਵਸੋਂ

ਕੈਨੇਡਾ ਨੂੰ ਅਕਸਰ ਆਵਸੀਆਂ ਦੀ ਧਰਤੀ ਆਖਿਆ ਜਾਂਦਾ ਹੈ। ਇੱਕ ਮਨੌਤ ਅਨੁਸਾਰ ਸਭ ਤੋਂ ਪਹਿਲਾਂ ਏਸ਼ੀਆ ਤੋਂ ਲੋਕ ਇੱਥੇ ਆਏ ਜਿਨ੍ਹਾਂ ਨੂੰ ਪਹਿਲੀ ਕੌਮ ਆਖਿਆ ਜਾਂਦਾ ਹੈ। ਇਨ੍ਹਾਂ ਤੋਂ ਬਾਅਦ ਬਰਤਾਨੀਆਂ ਅਤੇ ਫਰਾਂਸ ਤੋਂ ਵੱਡੀ

ਗਿਣਤੀ ਵਿੱਚ ਲੋਕ ਇੱਥੇ ਪਹੁੰਚੇ। ਇਨ੍ਹਾਂ ਨੇ ਆਪਣੀ ਤਾਕਤ ਵਰਤ ਕੇ ਪਹਿਲੀ ਕੌਮ ਵਾਲਿਆਂ ਨੂੰ ਗੁਲਾਮ ਬਣਾ ਲਿਆ। ਅਮਰੀਕਾ ਵਿੱਚ ਵੀ ਏਸ਼ੀਆ, ਅਫ਼ਰੀਕਾ ਆਦਿ ਮੁਲਕਾਂ ਤੋਂ ਆਏ ਬੰਦਿਆਂ ਨੂੰ ਗੁਲਾਮ ਬਣਾ ਕੇ ਕੰਮ ਕਰਾਏ ਜਾਂਦੇ ਸਨ। ਪਰ ਜਦੋਂ 1833 ਵਿੱਚ 'ਗੁਲਾਮ ਪ੍ਰਥਾ' ਕਾਨੂੰਨ ਰਾਹੀਂ ਬਰਤਾਨੀਆਂ ਦੀ ਪਾਰਲੀਮੈਂਟ ਨੇ ਇਹ ਖ਼ਤਮ ਕੀਤੀ ਤਾਂ ਹਜ਼ਾਰਾਂ ਹੀ ਗੁਲਾਮ ਅਮਰੀਕਾ ਤੋਂ ਆ ਕੇ ਕੈਨੇਡਾ ਵਿੱਚ ਵਸ ਗਏ। ਚੈਂਗ ਤਾਈਂ ਫੈਂਗ ਦੀ ਪੁਸਤਕ ਜੋ ਉਸ ਨੇ 1931 ਵਿੱਚ ਲਿਖੀ ਵਿੱਚ ਅੰਕਿਤ ਹੈ ਕਿ ਸਾਲ 1958 ਵਿੱਚ ਕੈਲੋਫੋਰਨੀਆਂ (ਅਮਰੀਕਾ) ਤੋਂ ਆਉਣ ਵਾਲਿਆਂ ਵਿੱਚ ਬਹੁਤੇ ਚੀਨੀ ਲੋਕ ਸਨ। ਇੱਥੇ ਆ ਕੇ ਖਾਸ ਕਰ ਬਰਿਟਿਸ਼ ਕੋਲੰਬੀਆ (ਬੀ.ਸੀ.) ਵਿੱਚ ਇਹ ਰੇਲਵੇ ਪਟੜੀਆਂ ਵਿਛਾਉਣ ਅਤੇ ਸੋਨਾ ਕੱਢਣ ਵਾਲੀਆਂ ਖਾਣਾਂ ਵਿੱਚ ਮਜ਼ਦੂਰੀ ਕਰਨ ਲੱਗ ਪਏ। ਕੰਪਨੀਆਂ ਵਾਲੇ ਵੀ ਗੋਰਿਆਂ ਨਾਲੋਂ ਇਨ੍ਹਾਂ ਨੂੰ ਰੱਖਣ ਲਈ ਪਹਿਲ ਦੇਣ ਲੱਗ ਗਏ, ਕਿਉਂਕਿ ਇੱਕ ਤਾਂ ਇਨ੍ਹਾਂ ਦੀ ਮਜ਼ਦੂਰੀ ਘੱਟ ਸੀ ਅਤੇ ਦੂਜਾ ਇਹ ਗੋਰਿਆਂ ਨਾਲੋਂ ਸ਼ਾਂਤ ਸੁਭਾਉ ਵਾਲੇ ਅਤੇ ਸਿਰੜੀ ਵੱਧ ਸਨ। ਚੀਨਿਆਂ ਪਿੱਛੋਂ ਤਕਰੀਬਨ 1881 ਤੋਂ ਜਪਾਨੀ ਲੋਕ ਵੀ ਇੱਥੇ ਆਉਣ ਲੱਗ ਪਏ।

ਕੈਨੇਡਾ ਸਰਕਾਰ ਨੇ ਦੇਸ਼ ਦੀ ਤਰੱਕੀ ਅਤੇ ਕਾਰੋਬਾਰ ਦੇ ਵਾਧੇ ਲਈ ਹੋਰ ਦੇਸ਼ਾਂ ਦੇ ਅਖ਼ਬਾਰਾਂ ਵਿੱਚ ਆਵਾਸੀ ਮਜ਼ਦੂਰਾਂ ਨੂੰ ਮੰਗਵਾਉਣ ਲਈ ਇਸ਼ਤਿਹਾਰ ਵੀ ਛਪਵਾਏ। ਇੱਥੇ ਗੋਰਿਆਂ ਦੀ ਬਰਤਾਨਵੀ ਸਰਕਾਰ ਹੋਣ ਕਰਕੇ ਉਹ ਕੇਵਲ ਯੂਰਪੀਨ ਦੇਸ਼ਾਂ ਜਿਵੇਂ ਇੰਗਲੈਂਡ, ਆਇਰਲੈਂਡ, ਫਰਾਂਸ, ਬੈਲਜੀਅਮ, ਹਾਲੈਂਡ, ਜਰਮਨੀ, ਡੈਨਮਾਰਕ ਆਦਿ ਦੇਸ਼ਾਂ ਦੇ ਆਵਾਸੀਆਂ ਨੂੰ ਹੀ ਵਸਾਉਣਾ ਚਾਹੁੰਦੇ ਸਨ, ਭਾਵ ਨਸਲੀ ਵਿਤਕਰਾ ਜ਼ਰੂਰ ਸੀ। ਇਹਨਾਂ ਦੇਸ਼ਾਂ ਤੋਂ ਆਉਣ ਵਾਲਿਆਂ ਨੂੰ ਮਾਲੀ ਮੱਦਦ ਵੀ ਦਿੱਤੀ ਜਾਂਦੀ ਸੀ। ਡਬਲਯੂ ਜੀ ਸਮਿੱਥ (1920) ਅਨੁਸਾਰ ਇੱਕ ਆਦਮੀ ਲਈ 3 ਡਾਲਰ, ਇਸਤਰੀ ਲਈ 2 ਡਾਲਰ ਅਤੇ ਪ੍ਰਤੀ ਬੱਚਾ 1 ਡਾਲਰ। ਇੰਵ ਕੈਨੇਡਾ ਸਰਕਾਰ ਨੇ ਇਨ੍ਹਾਂ ਆਵਾਸੀਆਂ ਨੂੰ ਵਸਾਉਣ ਲਈ 1898-1908 ਵਿੱਚ 6779832 ਡਾਲਰ ਖਰਚੇ।

## ਨਸਲੀ ਵਿਤਕਰਾ

ਕੈਨੇਡਾ ਨੂੰ ਗੋਰਿਆਂ ਦਾ ਦੇਸ਼ ਬਨਾਉਣ ਲਈ ਸਰਕਾਰੀ ਤੌਰ ਤੇ ਯੂਰਪੀਨ ਲੋਕਾਂ ਨੂੰ ਇੱਥੇ ਆਉਣ ਲਈ ਧਨ ਵੀ ਦਿੱਤਾ ਜਾਂਦਾ ਸੀ। ਪਰ 1887 ਵਿੱਚ ਜਦੋਂ ਚੀਨ ਤੋਂ 100 ਕੁ ਬੰਦੇ ਵੈਨਕੂਵਰ ਦੀ ਬੰਦਰਗਾਹ 'ਤੇ ਪਹੁੰਚੇ ਤਾਂ ਇੱਕ ਹਜ਼ਾਰ ਤੋਂ ਵੀ ਵੱਧ ਗੋਰਿਆਂ ਨੇ ਉਨ੍ਹਾਂ ਵਿਰੁੱਧ ਰੋਸ ਮੁਜ਼ਾਹਰਾ ਕੀਤਾ ਤਾਂਕਿ ਉਹ ਕੈਨੇਡਾ ਅੰਦਰ ਦਾਖਲ ਨਾ ਹੋ ਸਕਣ। ਉਪਰੰਤ ਚੀਨਿਆਂ ਦੇ ਘਰਾਂ ਦੀ ਭੰਨ-ਤੋੜ ਕੀਤੀ, ਉਨ੍ਹਾਂ ਦੀਆਂ ਦੁਕਾਨਾਂ 'ਤੇ ਵੀ ਹਮਲਾ ਕੀਤਾ ਅਤੇ ਕਈਆਂ ਦੀ ਕੁੱਟ-ਮਾਰ ਵੀ

ਕੀਤੀ। ਇਸ ਨਫ਼ਰਤ ਭਰੀ ਕਾਰਵਾਈ 'ਤੇ ਸਰਕਾਰ ਵੱਲੋਂ ਵਿਖਵਾਕਾਰੀਆਂ ਵਿਰੁੱਧ ਕਾਨੂੰਨੀ ਹਰਕਤ ਕਰਨ ਦੀ ਵਜਾਏ ਸਰਕਾਰ ਨੇ ਇੱਕ ਕਾਨੂੰਨ ਲਾਗੂ ਕਰ ਦਿੱਤਾ ਜਿਸ ਨੂੰ 'ਹੈੱਡ ਟੈਕਸ' ਦਾ ਨਾਂ ਦਿੱਤਾ ਗਿਆ (ਭੱਟੀ, 1980)। ਭਾਵ ਹਰ ਚੀਨੇ ਨੂੰ ਕੈਨੇਡਾ 'ਚ ਦਾਖਲ ਹੋਣ ਲਈ ਟੈਕਸ ਦੇਣਾ ਪਵੇਗਾ। ਕਾਜ਼ੀਮੀ ਦੀ 2011 ਦੀ ਲਿਖਤ ਅਨੁਸਾਰ ਪਹਿਲਾਂ ਇਹ ਟੈਕਸ ਪ੍ਰਤੀ ਜੀਅ 50 ਡਾਲਰ ਸੀ ਅਤੇ ਫਿਰ ਪੰਜ ਸਾਲ ਪਿੱਛੋਂ 1900 ਵਿੱਚ 100 ਡਾਲਰ ਅਤੇ 1903 ਵਿੱਚ 500 ਡਾਲਰ ਕਰ ਦਿੱਤਾ। ਕੈਨੇਡਾ ਸਰਕਾਰ ਨੇ 1901 ਤੋਂ 1918 ਤੱਕ 18 ਮਿਲੀਅਨ ਡਾਲਰ ਟੈਕਸ ਇਕੱਤਰ ਕੀਤਾ। ਦੂਜੇ ਪਾਸੇ ਇਸੇ ਸਮੇਂ ਦੌਰਾਨ ਗੋਰਿਆਂ ਨੂੰ ਕੈਨੇਡਾ ਆਉਣ ਲਈ 10 ਮਿਲੀਅਨ ਧਨ ਰਾਹਤ ਵੱਜੋਂ ਦਿੱਤਾ। ਭਾਵੇਂ ਇਹ ਟੈਕਸ ਲੱਗਣ ਕਾਰਨ ਚੀਨਿਆਂ ਦੀ ਗਿਣਤੀ ਤਾਂ ਘਟ ਗਈ, ਪਰ ਆਉਣਾ ਬੰਦ ਨਾ ਹੋਇਆ।

ਪਹਿਲਾਂ ਪਹਿਲ ਜਪਾਨੀ ਇੱਥੇ ਘੱਟ ਹੀ ਆਏ ਪਰ ਚੀਨਿਆਂ 'ਤੇ ਹੈੱਡ ਟੈਕਸ ਲੱਗਣ ਕਾਰਨ ਇਹਨਾਂ ਦੀ ਗਿਣਤੀ ਵਧ ਗਈ। ਗੋਰਿਆਂ ਨੇ ਚੀਨੇ ਤੇ ਜਪਾਨੀਆਂ ਨੂੰ 'ਪੀਲਾ ਖ਼ਤਰਾ' (Yellow peril) ਆਖ ਕੇ ਜਪਾਨੀਆਂ ਦਾ ਦਾਖਲਾ ਵੀ ਪਾਰਲੀਮੈਂਟ ਵਿੱਚ ਬਿੱਲ ਲਿਆ ਕੇ 1907-08 ਵਿੱਚ ਬੰਦ ਕਰ ਦਿੱਤਾ। ਇਸ ਕਾਰਵਾਈ ਲਈ ਨਨਾਇਮੋ ਹਲਕੇ ਦੇ ਪਾਰਲੀਮੈਂਟ ਮੈਂਬਰ ਮਿਸਟਰ ਰੈਲਫ਼ ਸਮਿੱਥ ਸਨ। ਪੀਲਾ ਖ਼ਤਰਾ ਇਹਨਾਂ ਨੂੰ ਇਸ ਕਰਕੇ ਆਖਿਆ ਕਿ ਇਨ੍ਹਾਂ ਦੇ ਰੰਗ ਪੀਲੇ ਸਨ। ਉਸ ਸਮੇਂ ਦੇ ਕੈਨੇਡਾ ਦੇ ਮੁੱਖ ਮੰਤ੍ਰੀ ਸਰ ਵਿਲਫ਼ਰਿਡ ਲੌਰੀਅਰ ਨੇ ਵੀ ਆਪਣੇ ਭਾਸ਼ਣਾਂ ਵਿੱਚ ਨਸਲੀ ਵਿਤਕਰੇ ਨੂੰ ਉਭਾਰਿਆ। ਹੋਰ ਤਾਂ ਹੋਰ ਕੈਨੇਡਾ ਦੇ ਪ੍ਰਧਾਨ ਮੰਤ੍ਰੀ ਦੇ ਬਿਆਨ ਵੀ ਨਸਲੀ ਮਾਮਲੇ ਵਿੱਚ ਅੱਗ ਤੇ ਤੇਲ ਪਾਉਣ ਵਾਲੇ ਸਨ, ਜਿਵੇਂ ਕਿ :

In 1891, Sir Johan A. Macdonald, the country's 1st Prime Minister declared, "A British subject I was born - a British subject I will die" and that attitude prevailed into the new century. Yet at this juncture Britain could ill afford Canada asserting its whiteness".

ਭਾਵ 1891 ਦੇ ਬਿਆਨ ਵਿੱਚ ਕੈਨੇਡਾ ਦੇ ਪਹਿਲੇ ਪ੍ਰਧਾਨ ਮੰਤ੍ਰੀ ਸਰ ਏ. ਮੈਕਡਾਨਲਡ ਨੇ ਚੜ੍ਹਨ ਵਾਲੀ ਨਵੀਂ ਸਦੀ ਬਾਰੇ ਕਿਹਾ ਕਿ ਮੇਰੇ ਮਨ ਦੀ ਮਨੋਬਿਰਤੀ ਹੈ ਕਿ ਮੈਂ ਬਰਤਾਨੀਆਂ ਵਿੱਚ ਪੈਦਾ ਹੋਇਆ ਹਾਂ ਅਤੇ ਬਰਤਾਨੀਆਂ ਖ਼ਾਤਰ ਹੀ ਮਰਨਾ ਹੈ। ਇਸ ਪਰਸਥਿਤੀ ਵਿੱਚ ਬਰਤਾਨੀਆਂ ਕੈਨੇਡਾ ਵਿਚਲੇ ਗੋਰਿਆਂ ਦੇ ਵਿਚਾਰਾਂ ਨੂੰ ਗਲਤ ਨਹੀਂ ਕਹਿ ਸਕਦਾ।

ਇੱਕ ਕਾਨੂੰਨ ਦੇ ਪ੍ਰੋਫ਼ੈਸਰ ਦਾ ਬਿਆਨ ਸੁਣੋ:

A law professor Andrey Maclin has pointed out, during this era, the doctrine of white racial superiority was an ideological force pervading every level of Canadian society almost without exception.

ਕਾਨੂੰਨ ਬਨਾਉਣ ਵਾਲੇ ਪ੍ਰੋਫ਼ੈਸਰ ਐਂਡਰੈ ਮੈਕਲਿਨ ਦਾ ਨੁਕਤਾ ਨਿਗਾਹ ਸੀ ਕਿ ਇਸ ਦੌਰ ਵਿੱਚ ਗੋਰਿਆਂ ਦਾ ਤਰਕ ਸਿਧਾਂਤ ਹੈ ਕਿ ਉਨ੍ਹਾਂ ਦੀ ਤਜਵੀਜ਼ ਹਰ ਜਗ੍ਹਾ 'ਤੇ ਕੈਨੇਡੀਅਨ ਭਾਈਚਾਰੇ ਲਈ ਸਹੀ ਹੈ ਅਤੇ ਇਸ ਵਿੱਚ ਕੋਈ ਇਤਰਾਜ਼ ਵਾਲੀ ਗੱਲ ਨਹੀਂ।

Canada's immigration strategy was based on the desire to build a nation imaginated as a 'white man's country'

ਭਾਵ ਕੈਨੇਡਾ ਦੀ ਆਵਾਸੀ ਪ੍ਰਤੀ ਦਿਲੀ ਸੋਚ ਇਹੀ ਸੀ ਕਿ ਇਹ ਦੇਸ਼ ਕੇਵਲ ਗੋਰਿਆਂ ਲਈ ਹੈ।

ਸਹੀ ਢੰਗ ਨਾਲ ਸੱਚੇ ਦਿਲੋਂ ਸੋਚੀਏ ਕਿ ਸਾਰੀ ਧਰਤੀ ਰੱਬ ਦੀ ਹੈ, ਸਾਰੀ ਕਾਇਨਾਤ ਉਸ ਨੇ ਬਣਾਈ ਹੈ ਪਰ ਬੰਦਾ ਹੰਕਾਰ ਵਿੱਚ ਆ ਕੇ ਤੇ ਸ਼ਕਤੀ ਵਰਤ ਕੇ ਵੱਧ ਤੋਂ ਵੱਧ ਜਗ੍ਹਾ 'ਤੇ ਆਪਣਾ ਅਧਿਕਾਰ ਜਤਾਉਂਦਾ ਹੈ ਅਤੇ ਮਾੜੇ-ਧੀੜੇ, ਗਰੀਬ-ਗੁਰਬੇ ਅਤੇ ਦੁਖੀਏ ਨੂੰ ਆਪਣੇ ਨੇੜੇ-ਤੇੜੇ ਵੀ ਟਿਕਣ ਨਹੀਂ ਦਿੰਦਾ-ਉਹਨਾਂ ਦਾ ਭਲਾ ਸੋਚਣਾ ਤਾਂ ਦੂਰ ਦੀ ਗੱਲ ਹੈ।

*ਸ਼ੇਖ ਫਰੀਦ ਜੀ ਫਰਮਾਉਂਦੇ ਹਨ:*

*ਅਵਲਿ ਅਲਾ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕੁ ਨੂਰ ਤੇ ਸਭੁ ਜਗ ਉਪਜਿਆ ਕਉਨ ਭਲੇ ਕੋ ਮੰਦੇ॥ (1349)*

ਗੁਰੂ ਸਾਹਿਬਾਨ ਨੇ ਵੀ ਸਿਧਾਂਤ ਦਿੱਤਾ:

*ਸਭੇ ਸਾਂਝੀਵਾਲ ਸਦਾਇਨ ਕੋਊ ਨ ਦਿਸੈ ਬਾਹਰਾ ਜੀਉ॥*

## ਸਿੱਖਾਂ ਦੀ ਆਮਦ ਦਾ ਵਿਰੋਧ

ਹਿੰਦੁਸਤਾਨ ਵਿੱਚ ਬਰਤਾਨੀਆਂ ਸਰਕਾਰ ਦਾ ਰਾਜ ਸੀ ਅਤੇ ਉਨ੍ਹੀ ਦਿਨੀ ਕੈਨੇਡਾ ਵੀ ਇਹਨਾਂ ਦੇ ਅਧੀਨ ਸੀ। ਸਿੱਖਾਂ ਦੀਆਂ ਫ਼ੌਜੀ ਰਜਮੈਂਟਾਂ ਨੇ ਅਫ਼ਗਾਨਿਸਤਾਨੀਆਂ ਦੀਆਂ ਵੱਖ ਵੱਖ ਜੰਗਾਂ ਵਿੱਚ ਅੰਗਰੇਜ਼ਾਂ ਦੀ ਬਹੁਤ ਮੱਦਦ ਕੀਤੀ। ਸਿੱਖਾਂ ਦੇ ਮਹਾਨ ਕਾਰਨਾਮਿਆਂ ਅਤੇ ਫ਼ੌਜੀਆਂ ਦੀ ਵੱਖਰੀ ਸ਼ਾਨ ਅਤੇ ਨਿਰਾਲੀ ਦਿੱਖ ਕਾਰਨ 1897 ਵਿੱਚ ਡਾਇਮੰਡ ਜੁਬਲੀ ਦੇ ਜ਼ਸ਼ਨਾਂ ਵਿੱਚ ਇੱਕ

ਫ਼ੌਜੀ ਟੁਕੜੀ ਇੰਗਲੈਂਡ ਮੰਗਵਾਈ ਗਈ ਸੀ। ਉਪਰੰਤ ਇਨ੍ਹਾਂ ਨੂੰ ਸਮੁੰਦਰੀ ਜਹਾਜ਼ ਰਾਹੀਂ ਕੈਨੇਡਾ ਦੇ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਦੀ ਸੈਰ ਕਰਵਾਈ। ਇਸ ਫੇਰੀ ਦੌਰਾਨ ਇੱਥੋਂ ਦਾ ਸਾਫ਼ ਸੁਥਰਾ ਵਾਤਾਵਰਨ, ਸੁੰਦਰ ਉੱਚੀਆਂ ਮਹਿਲ ਮਾੜੀਆਂ, ਸਵੱਛ ਜਲ ਨਾਲ ਭਰੇ ਦਰਿਆ ਅਤੇ ਪਾਣੀ ਦੇ ਵਹਿ ਰਹੇ ਆਬਸ਼ਾਰ ਦੇਖ ਕੇ ਇਨ੍ਹਾਂ ਦੇ ਹਿਰਦੇ ਖਿੱਚੇ ਗਏ। ਇਹਨਾਂ ਦਿਲਕਸ਼ ਨਜ਼ਾਰਿਆਂ ਅਤੇ ਹੁਸੀਨ ਵਾਦੀਆਂ ਨੇ ਇਹਨਾਂ ਫ਼ੌਜੀਆਂ ਨੂੰ ਐਸਾ ਮੋਹਿਤ ਕੀਤਾ ਕਿ ਰਹਿਣ ਲਈ ਐਸੀ ਜਗ੍ਹਾ ਹੋਣੀ ਚਾਹੀਦੀ ਹੈ। ਦੇਸ਼ ਵਾਪਸ ਪਰਤਣ ਪਿੱਛੋਂ ਅਤੇ ਸੇਵਾ ਮੁਕਤ ਹੋ ਕੇ ਇਹਨਾਂ ਵਿੱਚੋਂ ਕਈਆਂ ਨੇ ਮਜ਼ਦੂਰੀ ਕਰਨ ਲਈ ਕੈਨੇਡਾ ਆਉਣ ਦਾ ਮਨ ਬਣਾ ਲਿਆ।

ਇੰਞ ਜਦੋਂ ਕੁਝ ਸੇਵਾ ਮੁਕਤ ਫ਼ੌਜੀ ਹੀਲੇ-ਵਸੀਲੇ ਨਾਲ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਕੈਨੇਡਾ ਪਹੁੰਚ ਗਏ ਤਾਂ ਗੋਰਿਆਂ ਨੇ ਇਨ੍ਹਾਂ ਨੂੰ ਕਾਲੇ, ਗਰਦਾਨ ਕੇ ਕੇਵਲ ਵਿਰੋਧ ਹੀ ਨਹੀਂ ਕੀਤਾ ਸਗੋਂ ਥਾਂ ਥਾਂ ਤੇ ਇਨ੍ਹਾਂ ਦੀ ਬੇਇਜ਼ਤੀ ਕਰਨੀ ਵੀ ਸ਼ੁਰੂ ਕਰ ਦਿੱਤੀ। ਕਾਜ਼ੀਮੀ ਅਲੀ ਨੇ ਆਪਣੀ ਪੁਸਤਕ ਵਿੱਚ ਗੋਰਿਆਂ ਦੇ ਹਿੰਦੁਸਤਾਨੀਆਂ ਪ੍ਰਤੀ ਵਿਹਾਰ ਨੂੰ ਇੱਕ ਬੰਦੇ ਨਾਲ ਕੀਤੀ ਗੱਲਬਾਤ ਨੂੰ ਅੰਕਿਤ ਕੀਤਾ ਹੈ:

If an Indian went into a barber shop the proprietor was as likely as not to tell him with an path to get out. They would not in all probability be insulted  in the streets, but they would be made feel through small incidents that they were perihals-unfit to breathe the same air as the white man.

ਭਾਵ ਬੰਦੇ ਨੇ ਕਿਹਾ ਕਿ ਮੈਂ ਸਹੁੰ ਖਾ ਕੇ ਸਹੀ ਸਹੀ ਦੱਸਦਾ ਹਾਂ ਕਿ ਜਦੋਂ ਕੋਈ ਹਿੰਦੁਸਤਾਨੀ ਕਿਸੇ ਨਾਈ ਦੀ ਦੁਕਾਨ 'ਤੇ ਜਾਂਦਾ ਸੀ ਤਾਂ ਦੁਕਾਨ ਦਾ ਮਾਲਕ ਗੱਲ ਕੀਤੇ ਵਗੈਰ ਉਸ ਨੂੰ ਬਾਹਰ ਜਾਣ ਲਈ ਕਹਿੰਦਾ ਸੀ। ਹਿੰਦੁਸਤਾਨੀਆਂ ਦੀ ਬੇਇਜ਼ਤੀ ਇਹ ਲੋਕ ਕੇਵਲ ਗਲੀਆਂ 'ਚ ਹੀ ਨਹੀਂ ਬਲਕਿ ਹਰ ਗੱਲ ਵਿੱਚ ਕਰਦੇ ਸਨ। ਇਹ ਇੱਥੋਂ ਤੱਕ ਵੀ ਕਹਿੰਦੇ ਸਨ ਕਿ ਜਿਸ ਹਵਾ ਵਿੱਚ ਗੋਰੇ ਸਾਹ ਲੈਂਦੇ ਹਨ, ਤੁਸੀਂ ਨਹੀਂ ਲੈ ਸਕਦੇ।

ਐਸੀਆਂ ਘਟਨਾਵਾਂ ਦੇਖ ਅਤੇ ਸੁਣ ਕੇ ਇੱਕ ਸਿਆਣੇ ਗੋਰੇ ਨੇ ਪੱਤ੍ਰਕਾਰ ਨਾਲ ਗੱਲਬਾਤ ਕਰਦਿਆਂ ਆਖਿਆ, "ਸਾਨੂੰ ਸਿੱਖਾਂ ਪ੍ਰਤੀ ਸਤਿਕਾਰ ਵਰਤਣਾ ਚਾਹੀਦਾ ਹੈ ਕਿਉਂਕਿ ਇਹ ਪੁਰਾਣੇ ਫ਼ੌਜੀ ਸਿੱਖ ਪੈਨਸ਼ਨਰ ਹਨ। ਜੇਕਰ ਅਸੀਂ ਇਨ੍ਹਾਂ ਨਾਲ ਐਸਾ ਵਰਤਾਵ ਕਰਾਂਗੇ ਤਾਂ ਹਿੰਦੁਸਤਾਨ ਵਿੱਚ ਇਹ ਆਪਣਾ ਵਿਰੋਧ ਕਰਨਗੇ।"

ਕਈ ਮਿੱਲਾਂ ਵਾਲੇ ਸਿੱਖਾਂ ਨੂੰ ਕੰਮ ਖਾਤਰ ਪਹਿਲ ਦਿੰਦੇ ਸਨ ਕਿਉਂਕਿ ਇੱਕ ਤਾਂ ਇਹ ਮਿਹਨਤੀ, ਚੰਗੀ ਡੀਲ-ਡੌਲ ਵਾਲੇ ਅਤੇ ਸਿਰੜੀ ਸਨ। ਦੂਜਾ, ਇਹ ਘੱਟ ਮਜ਼ਦੂਰੀ ਤੇ ਕੰਮ ਕਰਨ ਲਈ ਸਹਿਮਤ ਸਨ ਅਤੇ ਤੀਜਾ, ਇਹ ਯੂਨੀਅਨ ਬਣਾ ਕੇ ਮਿੱਲ ਮਾਲਕਾਂ ਵਿਰੁੱਧ ਵਿਦਰੋਹ ਨਹੀਂ ਸੀ ਕਰਦੇ। ਪਰ ਇਨ੍ਹਾਂ ਕਾਰਨਾਂ ਕਰ ਕੇ ਬਹੁਤ ਸਾਰੇ ਗੋਰੇ ਲੋਕ ਇਨ੍ਹਾਂ ਦਾ ਹੋਰ ਵਿਰੋਧ ਕਰਨ ਲੱਗੇ।

21 ਸਤੰਬਰ 1906 ਨੂੰ ਲਿਬਰਲ ਪਾਰਟੀ ਦੇ ਇੱਕ ਐੱਮ ਪੀ (Wilfrid Laurier) ਨੇ ਉਸ ਵਕ਼ਤ ਦੇ ਪਰਾਈਮ ਮਨਿਸਟਰ R.G. Macpherson ਨੂੰ ਇੱਕ ਪੱਤ੍ਰ 'ਚ ਇੰਞ ਲਿਖਿਆ:

You can never make good citizens to them or their descendents and it is just as necessary to keep them out as it is keep out the Chinese. Most of them are big strapping fallows, men who have fought in British regiments in the little Indian wars but their ideas and their ways not ours nor can they ever be so. These people form India, come here alone just like the Chinese, and nothing on earth found make them Canadians. (Ramedo Sampat Mehta, International Barriers (Ottawa: Harpell's Press, 1973) p. 320

ਭਾਵ ਪਰਧਾਨ ਮੰਤ੍ਰੀ ਜੀ ਤੁਸੀਂ ਇਨ੍ਹਾਂ ਲੋਕਾਂ ਜਾਂ ਇਹਨਾਂ ਦੇ ਜਾਨ-ਨਸ਼ੀਨਾਂ ਨੂੰ ਚੰਗੇ ਸ਼ਹਿਰੀ ਨਹੀਂ ਬਣਾ ਸਕਦੇ। ਇਸ ਲਈ ਚੀਨਿਆਂ ਵਾਂਗ ਇਨ੍ਹਾਂ ਨੂੰ ਬਾਹਰ ਕੱਢਣਾ ਹੀ ਜ਼ਰੂਰੀ ਹੈ। ਇਹਨਾਂ ਵਿੱਚ ਬਹੁਤ ਮਸ਼ਟੰਡੇ ਹਨ ਜਿਨ੍ਹਾਂ ਨੇ ਬਰਤਾਨੀਆਂ ਦੀਆਂ ਰਜ਼ਮੈਂਟਾਂ ਵਿੱਚ ਹੁੰਦੇ ਹੋਏ ਭਾਰਤ ਅੰਦਰ ਛੋਟੀਆਂ-ਮੋਟੀਆਂ ਲੜਾਈਆਂ ਲੜੀਆਂ। ਪਰ ਇਹਨਾਂ ਦੇ ਖਿਆਲ ਅਤੇ ਰਸਤੇ ਸਾਡੇ ਵਰਗੇ ਨਹੀਂ ਅਤੇ ਨਾ ਹੀ ਹੋ ਸਕਦੇ ਹਨ। ਇਹ ਚੀਨਿਆਂ ਵਾਂਗ ਭਾਰਤ ਤੋਂ ਇਕੱਲੇ ਆਉਂਦੇ ਹਨ। ਇਸ ਧਰਤੀ ਤੇ ਇਹਨਾਂ ਨੂੰ ਕੋਈ ਕੈਨੇਡੀਅਨ ਨਹੀਂ ਬਣਾ ਸਕਦਾ (ਰਮਿਡੋ ਸੰਪਦ ਮੈਹਤਾ, ਇੰਟਰਨੈਸ਼ਨਲ ਬੈਰੀਅਰਜ਼ ਪੁਸਤਕ ਦੇ ਪੰਨਾ 320 ਤੇ ਉਪਰੋਕਤ ਸ਼ਬਦ ਲਿਖੇ ਹਨ। ਇਹ ਪੁਸਤਕ ਔਟਵਾ ਦੀ ਹਾਰਪੈੱਲ ਪਰੈੱਸ ਨੇ 1973 ਵਿੱਚ ਛਾਪੀ ਸੀ।

ਇੰਞ ਨਸਲਵਾਦ ਕਾਰਨ ਏਸ਼ੀਆਈ ਲੋਕਾਂ ਨੂੰ ਬੜੇ ਦੁੱਖ ਅਤੇ ਜ਼ਲਾਲਤ ਦਾ ਸਾਮ੍ਹਣਾ ਕਰਨਾ ਪੈ ਰਿਹਾ ਸੀ। ਉਨ੍ਹਾਂ ਨੂੰ ਭੱਦੇ ਮਜ਼ਾਕ, ਝੂਠੇ ਇਲਜ਼ਾਮ, ਕੁੱਟ-ਮਾਰ ਤੋਂ ਇਲਾਵਾ ਮਕਾਨ ਕਿਰਾਏ ਤੇ ਲੈਣ ਤੋਂ ਵੀ ਇਨਕਾਰ ਕੀਤਾ ਜਾਂਦਾ ਸੀ। ਇਹ ਵਿਚਾਰੇ ਗੁਸੇ ਨੂੰ ਪੀ ਕੇ ਗਮ ਦੀ ਹਾਲਤ ਵਿੱਚ ਪੇਟ ਪੂਰਤੀ ਲਈ ਧਾਰਮਿਕ ਅਸਥਾਨਾਂ 'ਤੇ ਟਿੱਕ ਕੇ ਦਿਨ ਕਟੀ ਕਰਦੇ ਰਹੇ। ਗੁਰਦੁਆਰਾ ਸਾਹਿਬ ਅੰਦਰ

ਜ਼ਾਤ-ਪਾਤ ਜਾਂ ਨਸਲ ਦੇ ਭੇਦ ਨੂੰ ਪਰੇ ਰੱਖ ਕੇ ਹਰ ਇੱਕ ਲਈ ਮੁਫ਼ਤ ਰਹਾਇਸ਼ ਅਤੇ ਲੰਗਰ ਦਾ ਪ੍ਰਬੰਧ ਸੀ। ਸਿੱਖ ਇਸ ਮਰਿਯਾਦਾ ਨੂੰ ਗੁਰੂ ਦੀ ਮਿਹਰ ਅਤੇ ਖੁਸ਼ੀ ਸਮਝਦੇ ਸਨ। ਇਸ ਔਕੜ ਭਰੇ ਸਮੇਂ ਨੂੰ ਗੁਰੂ ਦਾ ਭਾਣਾ ਸਮਝਕੇ ਬਿਤਾ ਰਹੇ ਸਨ।

## ਵੋਟ ਦਾ ਅਧਿਕਾਰ ਖੋਹਣਾ ਅਤੇ ਪ੍ਰਾਪਤ ਕਰਨਾ

ਨਸਲਵਾਦ ਅਨੇਕਾਂ ਹੀ ਬੁਰਾਈਆਂ ਨੂੰ ਜਨਮ ਦਿੰਦਾ ਹੈ ਜਿਵੇਂ ਕਿ ਘ੍ਰਿਣਾ, ਅਤਿਆਚਾਰ, ਜਾਬਰਪਣਾ, ਦੁਫੇੜ, ਨਿਰਦਈਪੁਣਾ, ਪਾਪ ਅਦਿ। ਰਾਜਨੀਤਿਕ ਬੰਦਾ ਬਹੁਤ ਹੀ ਸ਼ੈਤਾਨ, ਹੰਕਾਰੀ ਅਤੇ ਲਾਲਚੀ ਹੁੰਦਾ ਹੈ। ਉਹ ਆਪਣੇ ਰਾਜ ਭਾਗ ਨੂੰ ਕਾਇਮ ਰੱਖਣ ਲਈ ਇੱਕ ਦੂਜੇ ਵਿੱਚ ਪਾਟਕ ਪਾਉਣ ਅਤੇ ਏਕਤਾ ਨੂੰ ਲੀਰੋ-ਲੀਰ ਕਰਨ ਲਈ ਹਮੇਸ਼ਾ ਤਤਪਰ ਰਹਿੰਦਾ ਹੈ। ਵਿਰੋਧੀਆਂ ਨੂੰ ਦਬਾਉਣ ਲਈ ਉਹ ਨਵੇਂ ਕਾਨੂੰਨ ਘੜਦਾ ਹੈ ਅਤੇ ਸਿਰੇ ਦਾ ਖੁਦਗਰਜ਼ ਹੁੰਦਾ ਹੈ। ਲੋਕਤੰਤਰ ਵਿੱਚ ਰਾਜਨੀਤੀ ਕਿਉਂਕਿ ਵੋਟਾਂ 'ਤੇ ਨਿਰਭਰ ਹੁੰਦੀ ਹੈ। ਇਸ ਲਈ ਸਿਆਸਤਦਾਨ ਆਪਣੇ ਹੱਕ ਵਿੱਚ ਭੁਗਤਣ ਵਾਲੀਆਂ ਵੋਟਾਂ ਬਰਕਰਾਰ ਰੱਖਣ ਲਈ ਹਰ ਢੰਗ ਵਰਤਦਾ ਹੈ ਅਤੇ ਵਿਰੋਧ ਵਿੱਚ ਪੈਣ ਵਾਲੀਆਂ ਵੋਟਾਂ ਕਟਵਾ ਦਿੰਦਾ ਹੈ। ਸੋ ਐਸੀ ਹੀ ਰਾਜਨੀਤੀ ਅੰਗਰੇਜ਼ੀ ਸਰਕਾਰ ਨੇ ਕੈਨੇਡਾ ਵਿੱਚ ਅਪਣਾਈ।

ਇੰਝ ਕੈਨੇਡਾ ਵਿੱਚ ਪੈਦਾ ਹੋਏ ਇੱਕੜ-ਦੁੱਕੜ ਬੰਦਿਆਂ ਨੂੰ ਛੱਡ ਕੇ 1885 ਵਿੱਚ ਚੀਨੇ ਅਤੇ ਜਪਾਨੀ ਲੋਕਾਂ ਤੋਂ ਵੋਟ ਦਾ ਅਧਿਕਾਰ ਖੋਹ ਲਿਆ। ਰੌਲਾ-ਗੌਲਾ ਪੈਣ ਕਾਰਨ ਇਹ ਤਬਦੀਲੀ ਕਰ ਦਿੱਤੀ ਕਿ ਜਿਹੜੇ ਦੋ ਸਾਲ ਤੋਂ ਕੈਨੇਡਾ ਵਿੱਚ ਰਹਿ ਰਹੇ ਹਨ ਉਹ ਵੋਟ ਪਾ ਸਕਦੇ ਹਨ। ਪਰ 1907 ਵਿੱਚ ਹੇਠ ਦਿੱਤਾ ਕਾਨੂੰਨ ਲਾਗੂ ਕਰ ਦਿੱਤਾ। :

"No China man, Japanese, Hindu or Indian shall have his name placed on the register of voters for an electoral district, or entitled to vote at any election."

"ਭਾਵ ਕੋਈ ਵੀ ਚੀਨਾ, ਜਪਾਨੀ, ਹਿੰਦੂ ਜਾਂ ਭਾਰਤੀ ਵੋਟਾਂ ਵਾਲੇ ਰਜਿਸਟਰ (ਵੋਟਰ ਸੂਚੀ) ਵਿੱਚ ਆਪਣਾ ਨਾਂ ਦਾਖਲ ਨਹੀਂ ਕਰਵਾ ਸਕਦਾ ਅਤੇ ਨਾਂ ਹੀ ਕਿਸੇ ਚੋਣ ਵਿੱਚ ਵੋਟ ਪਾਉਣ ਦਾ ਹੱਕਦਾਰ ਹੋਵੇਗਾ"।

ਵੋਟ ਦਾ ਹੱਕ ਖੋਹਣ ਦਾ ਭਾਵ ਕੇਵਲ ਇਹ ਨਹੀਂ ਸੀ ਕਿ ਏਸ਼ੀਆਈ ਲੋਕ ਚੋਣਾਂ ਵਿੱਚ ਹਿੱਸਾ ਨਾ ਲੈ ਸਕਣ ਸਗੋਂ ਅਸਲ ਗੱਲ ਇਹ ਸੀ ਕਿ ਇਹ ਸਰਕਾਰੀ ਨੌਕਰੀ, ਡਾਕਟਰੀ, ਇੰਜੀਨੀਅਰ, ਵਕੀਲ, ਜੱਜ ਆਦਿ ਦੇ ਅਹੁਦੇ ਨਾ ਪ੍ਰਾਪਤ ਕਰ ਸਕਣ। ਬ੍ਰਿਟਿਸ਼ ਕੋਲੰਬੀਆ ਵਿੱਚ ਉਸ ਸਮੇਂ 99 ਪ੍ਰਤੀਸ਼ਤ ਹਿੰਦੁਸਤਾਨੀਆਂ ਵਿੱਚੋਂ 95 ਪ੍ਰਤੀਸ਼ਤ ਸਿੱਖ ਸਨ। 1907 ਤੋਂ ਪਿੱਛੋਂ ਸਮੇਂ ਸਮੇਂ 'ਤੇ ਏਸ਼ੀਆਈ

ਲੋਕਾਂ ਨੇ ਵੋਟ ਦੇ ਅਧਿਕਾਰ ਲਈ ਆਵਾਜ਼ ਬੁਲੰਦ ਕੀਤੀ ਪਰ ਇਹ ਹੱਕ 1947 ਤੱਕ ਨਾ ਮਿਲਿਆ। ਕੈਨੇਡਾ ਵਿੱਚ ਖ਼ਾਲਸਾ ਦੀਵਾਨ ਸੁਸਾਇਟੀ ਦੀ ਸਥਾਪਨਾ 1906 ਵਿੱਚ ਹੋਈ। ਇਸ ਸੰਸਥਾ ਨੇ ਜਿੱਥੇ ਸਿੱਖਾਂ ਦੇ ਸਮਾਜਿਕ ਆਰਥਿਕ, ਧਾਰਮਿਕ ਅਤੇ ਰਾਜਨੀਤਿਕ ਮਸਲਿਆਂ ਨੂੰ ਨਜਿੱਠਣ ਵਿੱਚ ਪੂਰੀ ਵਾਹ ਲਾਈ ਉੱਥੇ ਦੱਖਣੀ ਏਸ਼ੀਆਈ ਦੇਸ਼ਾਂ ਨੂੰ ਵੋਟ ਦਾ ਹੱਕ ਦਿਵਾਉਣ ਲਈ ਵੀ ਅਹਿਮ ਭੂਮਿਕਾ ਨਿਭਾਈ। ਕੁਦਰਤੀ 1941 ਵਿੱਚ ਮੋਗੇ ਜਿਲ੍ਹੇ ਦੇ ਪਿੰਡ ਚੂੜ੍ਹਚੱਕ ਦੇ ਵਸਨੀਕ ਸਰਦਾਰ ਨਗਿੰਦਰ ਸਿੰਘ ਗਿੱਲ ਜੋ ਚੰਗੇ ਪੜ੍ਹੇ ਲਿਖੇ, ਸੂਝਵਾਨ, ਦੂਰ-ਅੰਦੇਸ਼ੀ, ਹਿੰਮਤੀ ਅਤੇ ਪ੍ਰਭਾਵਸ਼ਾਲੀ ਸੱਜਣ ਸਨ ਖ਼ਾਲਸਾ ਦੀਵਾਨ ਸੁਸਾਇਟੀ ਦੇ ਸਕੱਤਰ ਬਣ ਗਏ। ਉਨ੍ਹਾਂ ਨੇ ਵੋਟ ਦਾ ਹੱਕ ਪ੍ਰਾਪਤ ਕਰਨ ਲਈ ਉਸ ਸਮੇਂ ਦੀਆਂ ਪ੍ਰਮੁੱਖ ਸਿਆਸੀ ਸੰਸਥਾਵਾਂ ਨੂੰ ਲਾਮਬੰਦ ਕੀਤਾ ਅਤੇ ਤਕੜਾ ਸੰਘਰਸ਼ ਵਿੱਢਿਆ। ਉਨ੍ਹਾਂ ਨੇ ਆਪਣੇ ਸਾਥੀ ਦਰਸ਼ਨ ਸਿੰਘ ਸੰਘਾ ਜੋ ਚੰਗਾ ਬੁਲਾਰਾ ਅਤੇ ਅਸਰ-ਰਸੂਖ ਵਾਲਾ ਸੀ, ਦੀ ਮੱਦਦ ਨਾਲ ਲੇਬਰ ਯੂਨੀਅਨਾਂ ਦੇ ਪ੍ਰਤੀਨਿਧੀਆਂ ਨੂੰ ਨਾਲ ਰਲਾ ਲਿਆ। ਮਾਰਚ 1944 ਵਿੱਚ ਉਨ੍ਹਾਂ ਲੇਬਰ ਮਨਿਸਟਰ (ਬੀ.ਸੀ. ਸਰਕਾਰ) ਜੋ ਆਪਣੇ ਬਿਆਨਾਂ ਰਾਹੀਂ ਹਿੰਦੁਸਤਾਨੀਆਂ ਨੂੰ ਬੇਈਮਾਨ, ਬੇਯਕੀਨੇ, ਬੇਸ਼ਰਮ ਆਦਿ ਕਹਿੰਦਾ ਸੀ ਅਤੇ ਇਨ੍ਹਾਂ ਦੇ ਵੋਟ ਦੇ ਹੱਕ ਦੀ ਡਟਕੇ ਵਿਰੋਧਤਾ ਕਰਦਾ ਸੀ ਦੀ ਗੋਡਨੀ ਲਵਾਈ ਅਤੇ ਉਸ ਦੇ ਮੰਦੇ ਬੋਲਾਂ ਸੰਬੰਧੀ ਮੁਆਫ਼ੀ ਵੀ ਮੰਗਾਈ।

ਸਰਦਾਰ ਨਗਿੰਦਰ ਸਿੰਘ 1944 ਵਿੱਚ ਨਵੰਬਰ ਮਹੀਨੇ ਵਿਜੈ ਲਕਸ਼ਮੀ ਪੰਡਿਤ (ਜਵਾਹਰ ਲਾਲ ਨਹਿਰੂ ਦੀ ਭੈਣ) ਜੋ ਅਮਰੀਕਾ ਸਿਆਸੀ ਦੌਰੇ 'ਤੇ ਆਈ ਸੀ ਨੂੰ ਸਨਫਰਾਂਸਿਸਕੋ ਜਾ ਕੇ ਮਿਲੇ, ਅਤੇ ਵੋਟ ਪ੍ਰਾਪਤੀ ਦੇ ਚੱਲ ਰਹੇ ਸੰਘਰਸ਼ ਬਾਰੇ ਗੱਲਬਾਤ ਕੀਤੀ। ਗਿੱਲ ਸਾਹਿਬ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਜਾਬ ਸਰਕਾਰ ਲਾਹੌਰ, ਅਤੇ ਗੌਰਮਿੰਟ ਆਫ਼ ਇੰਡੀਆ ਦੇ ਉਵਰਸੀਜ਼ ਡਿਪਾਰਟਮੈਂਟ, ਦਿੱਲੀ ਨੂੰ ਵੀ ਮੱਦਦ ਲਈ ਪੱਤਰ ਲਿਖੇ। ਡਾਕਟਰ ਡੀ. ਪੀ. ਪਾਂਡੀਆ ਜੋ ਕਿ ਇੱਕ ਉੱਘਾ ਵਕੀਲ ਸੀ ਨੇ ਵੀ ਏਸ਼ੀਅਨ ਭਾਈਚਾਰੇ ਨੂੰ ਵੋਟ ਦਾ ਹੱਕ ਦਿਵਾਉਣ ਲਈ ਬਹੁਤ ਭੱਜ-ਦੌੜ ਕੀਤੀ।

ਮਾਰਚ 1945 ਵਿੱਚ ਸੀ. ਸੀ. ਐੱਫ਼. ਦੇ ਐੱਮ.ਐੱਲ.ਏ. ਮਿਸਟਰ ਲੀਫੈਕਸ ਨੇ ਵਿਕਟੋਰੀਆ ਅਸੈਂਬਲੀ ਵਿੱਚ ਹਿੰਦੁਸਤਾਨੀਆਂ ਨੂੰ ਵੋਟ ਦੇ ਹੱਕ ਬਾਰੇ ਬਿੱਲ ਪੇਸ਼ ਕੀਤਾ ਪਰ ਇਹ ਥੋੜ੍ਹੀਆਂ ਵੋਟਾਂ ਦੇ ਫ਼ਰਕ ਨਾਲ ਪਾਸ ਹੋਣ ਤੋਂ ਰਹਿ ਗਿਆ ਸੀ। ਇਸ ਉਪਰੰਤ ਬੀ. ਸੀ. ਦੀਆਂ ਇਲੈਕਸ਼ਨਾਂ ਦਾ ਸਮਾਂ ਆ ਗਿਆ। ਸਰਦਾਰ ਨਗਿੰਦਰ ਸਿੰਘ ਨੇ ਸਾਰੀਆਂ ਸਿਆਸੀ ਪਾਰਟੀਆਂ ਦੇ ਉਮੀਦਵਾਰਾਂ ਨੂੰ ਪੱਤਰ ਲਿਖ ਕੇ ਮੰਗ ਕੀਤੀ ਕਿ ਉਹ ਜਿੱਤਣ ਉਪਰੰਤ ਹਿੰਦੁਸਤਾਨੀਆਂ ਲਈ ਵੋਟ ਦੇ ਅਧਿਕਾਰ ਬਾਰੇ ਮੱਦਦ ਕਰਨ। ਆਖੀਰ 2 ਅਪ੍ਰੈਲ 1947 ਨੂੰ ਵੋਟ ਪਾਉਣ ਦਾ ਬਿੱਲ ਅਸੈਂਬਲੀ ਵਿੱਚ ਪਾਸ ਹੋ ਗਿਆ ਅਤੇ ਗਿੱਲ ਸਾਹਿਬ ਅਤੇ ਉਹਨਾਂ ਦੇ

ਸਾਥੀਆਂ ਦੀ ਮਿਹਨਤ ਨੂੰ ਫ਼ਲ ਲੱਗਿਆ। (ਪੰਜਾਬੀ ਪੱਤ੍ਰਕਾ ਮਾਰਚ 29, 2013 ਵਿੱਚ ਸੁਖਮਿੰਦਰ ਸਿੰਘ ਗਿੱਲ ਨੇ ਇਸ ਸੰਬੰਧੀ ਲੇਖ ਵਿੱਚ ਵੋਟ ਦੇ ਹੱਕ ਦੀ ਪ੍ਰਾਪਤੀ ਸੰਬੰਧੀ ਲਿਖਿਆ ਸੀ)

## ਕੈਨੇਡਾ ਰਿਆਸਤ ਦੀ ਹੋਂਦ

ਸਰਕਾਰੀ ਤੌਰ ਤੇ ਕੈਨੇਡਾ ਦਾ ਨਾਂ ਪਹਿਲੀ ਵਾਰ 1791 ਵਿੱਚ ਵਰਤਿਆ ਗਿਆ ਜਦੋਂ ਕਿਊਬਕ ਨੂੰ ਦੋ ਕਲੋਨੀਆਂ ਉਪੱਰਲਾ ਅਤੇ ਹੇਠਲਾ ਕੈਨੇਡਾ ਵਿੱਚ ਵੰਡਿਆ ਗਿਆ ਸੀ। ਪਰ 1841 ਵਿੱਚ ਦੋਹਾਂ ਨੂੰ ਮਿਲਾ ਕੇ ਇਸ ਨੂੰ ਪਰੌਵਿਨਸ ਆਫ ਕੈਨੇਡਾ ਦਾ ਨਾਮ ਦਿੱਤਾ ਗਿਆ। ਸੰਨ 1867 ਵਿੱਚ ਪਹਿਲੀ ਜੁਲਾਈ ਵਾਲੇ ਦਿਨ ਬ੍ਰਿਟਿਸ਼ ਨਾਰਥ ਅਮਰੀਕਾ ਐਕਟ ਤਹਿਤ ਕੈਨੇਡਾ ਦੀ ਰਿਆਸਤ ਹੋਂਦ ਵਿੱਚ ਆਈ ਜਿਸ ਨੂੰ ਡੋਮੀਨੀਅਨ ਡੇਅ (ਰਾਸ਼ਟਰੀ ਦਿਵਸ) ਦਾ ਨਾਂ ਦਿੱਤਾ ਗਿਆ ਸੀ। 20 ਜੂਨ 1868 ਨੂੰ ਗਵਰਨਰ ਜਨਰਲ ਲਾਰਡ ਮੌਂਕ ਨੇ ਸ਼ਾਹੀ ਐਲਾਨ ਕਰਕੇ ਆਪਣੇ ਸ਼ਾਹੀ ਦਰਬਾਰ ਨੂੰ 1 ਜੁਲਾਈ ਵਾਲੇ ਦਿਨ ਬਰਤਾਨੀਆਂ ਅਤੇ ਉੱਤਰੀ ਅਮਰੀਕਾ ਦੇ ਪਰਦੇਸਾਂ ਨੂੰ ਕੈਨੇਡਾ ਦੇ ਨਾਂ ਹੇਠ ਪਹਿਲੀ ਬਰਸੀ ਮਨਾਉਣ ਲਈ ਆਖਿਆ। ਪਰ 1 ਜੁਲਾਈ ਦੀ ਛੁੱਟੀ 1879 ਤੋਂ ਮਨਾਉਣੀ ਸ਼ੁਰੂ ਹੋਈ। ਜਿਸ ਦਿਨ ਇਸ ਨੂੰ Dominion Day ਦਾ ਨਾਂ ਦਿੱਤਾ। ਅੱਜ ਕਲ੍ਹ 1 ਜੁਲਾਈ ਨੂੰ ਕੈਨੇਡਾ ਡੇਅ ਬੜੀ ਧੂਮ-ਧਾਮ, ਖੁਸ਼ੀਆਂ, ਖੇੜਿਆਂ ਅਤੇ ਗੀਤਾਂ-ਸੰਗੀਤਾਂ ਨਾਲ ਮਨਾਇਆ ਜਾਂਦਾ ਹੈ।ਸੰਨ 1982 ਵਿੱਚ ਕੈਨੇਡੀਅਨ ਪਾਰਲੀਮੈਂਟ ਨੇ ਕਾਨਸੀਚਿਊਸ਼ਨ ਐਕਟ ਪਾਸ ਕਰਕੇ ਕੈਨੇਡਾ ਨੂੰ ਇੱਕ ਆਜ਼ਾਦ ਦੇਸ਼ ਬਣਾ ਦਿੱਤਾ। ਉਸ ਸਮੇਂ ਕੈਨੇਡਾ ਕਾਨੂੰਨਨ ਤੌਰ ਤੇ ਬਰਤਾਨੀਆਂ ਸਰਕਾਰ ਦੀ ਇੱਕ ਬਸਤੀ ਹੀ ਸੀ। ਇਹ ਬਸਤੀ ਪਹਿਲੀ ਜੁਲਾਈ 1867 ਵਿੱਚ ਚਾਰ ਪ੍ਰਾਂਤਾਂ ਨੋਵਾ ਸਕੋਸ਼ੀਆ, ਨਿਊ ਬਰਨਸਵਿਕ, ਔਂਟਾਂਰੀਉ ਅਤੇ ਕਿਊਬਕ ਨੂੰ ਮਿਲਾ ਕੇ “ਕੈਨੇਡਾ ਡੋਮੀਨੀਅਨ” ਬਣਾਈ ਗਈ ਸੀ। ਬਹੁਤ ਲੰਮਾਂ ਸਮਾਂ ਕੈਨੇਡੀਅਨ ਡੇਅ ਦੇ ਜਸ਼ਨ ਬਰਤਾਨਵੀ ਪ੍ਰੰਪਰਾ ਅਨੁਸਾਰ ਹੀ ਮਨਾਏ ਜਾਂਦੇ ਰਹੇ। ਪਰ 1967 ਵਿੱਚ ਪਹਿਲੀ ਵਾਰ ਇਹ ਦਿਨ ਬਹੁ-ਸੱਭਿਆਚਾਰੀ ਢੰਗ ਨਾਲ ਮਨਾਇਆ ਗਿਆ ਸੀ।

ਕੈਨੇਡੀਅਨ ਰੀਮੈਂਬਰੈਂਸ ਡੇਅ ਹਰ ਸਾਲ 11 ਨਵੰਬਰ ਨੂੰ ਮਨਾਇਆ ਜਾਂਦਾ ਹੈ। ਇਸ ਦਿਨ ਸਾਰੇ ਕੈਨੇਡਾ ਵਾਸੀ ਆਪਣੇ ਕੋਟ ਜਾਂ ਜੈਕਟ ਆਦਿ 'ਤੇ ਪੌਪੀ ਵਰਗਾ ਕਪੜੇ ਦਾ ਬਣਿਆਂ ਲਾਲ ਰੰਗ ਦਾ ਪੌਪੀ ਫੁੱਲ ਨਿਸ਼ਾਨੀ ਵਜੋਂ ਪਹਿਨਦੇ ਹਨ। ਪਰਜਾ 11 ਹਜਾਰ ਸ਼ਹੀਦਾਂ ਦੀ ਯਾਦ ਵਿੱਚ ਇਸ 11 ਵੇਂ ਮਹੀਨੇ 11 ਵਜੇ ਇੱਕ ਮਿੰਟ ਦਾ ਮੋਨ ਧਾਰਨ ਕਰਕੇ ਖੜ੍ਹਦੀ ਹੈ। ਇਸ ਸਮੇਂ ਲੈਫਟੀਨੈਂਟ ਕਰਨਲ ਜ਼ੌਹਨ ਮੈਕਰੇ (John Mc Crae) ਦੀ ਬਣਾਈ ਕਵਿਤਾ “ਦੀ ਫਰੈਂਡਰਜ਼ ਫੀਲਡਜ਼” ਵੀ ਪੜ੍ਹੀ ਜਾਂਦੀ ਹੈ।

ਕੈਨੇਡਾ ਦੇ ਵਿਕਾਸ ਵਿੱਚ ਡਾਕਟਰ ਸਵਰਾਜ ਸਿੰਘ ਅਨੁਸਾਰ ਬਹੁਤ ਸਾਰੀਆਂ ਮਹੱਤਵ ਪੂਰਨ ਘਟਨਾਵਾਂ 'ਕੈਨੇਡਾ ਡੇਅ' ਨਾਲ ਜੁੜੀਆਂ ਹੋਈਆਂ ਹਨ। ਸੰਨ 1927 ਵਿੱਚ ਪਹਿਲਾ ਰਾਸ਼ਟਰੀ ਰੇਡੀਓ (First Radio Network) ਇਸ ਦਿਨ ਸ਼ੁਰੂ ਹੋਇਆ। ਸੰਨ 1958 ਵਿੱਚ ਸਲਾਨਾ ਜੋੜ ਮੇਲੇ ਤੇ ਡੌਮੀਨਅਨ ਡੇਅ ਨੂੰ ਕੌਮੀ ਕੈਨੇਡਾ ਡੇਅ ਦਾ ਨਾਂ ਦਿੱਤਾ ਗਿਆ। ਫਿਰ 1982 ਵਿੱਚ ਇਹ ਦਿਨ 'ਕੈਨੇਡਾ ਡੇਅ' ਵਜੋਂ ਜਾਣਿਆ ਗਿਆ। ਇਸੇ ਦਿਨ 'ਤੇ 1958 ਵਿੱਚ ਕੈਨੇਡੀਅਨ ਟੈਲੀਵਿਜ਼ਨ (ਬੀ.ਬੀ.ਸੀ) ਸ਼ੁਰੂ ਹੋਇਆ। ਰੰਗਦਾਰ ਟੀ. ਵੀ. ਕੈਨੇਡਾ ਡੇਅ 'ਤੇ 1966 ਵਿੱਚ ਸ਼ੁਰੂ ਹੋਇਆ। ਆਰਡਰ ਆਫ਼ ਕੈਨੇਡਾ ਜੋ ਇਸ ਦੀ ਹੋਂਦ ਵਿੱਚ ਇੱਕ ਸਦੀ ਪਿੱਛੋਂ ਆਇਆ ਕੈਨੇਡਾ ਡੇਅ 'ਤੇ ਸ਼ੁਰੂ ਕੀਤਾ ਗਿਆ। ਸੰਨ 1980 ਵਿੱਚ ਕੈਨੇਡਾ ਡੇ 'ਤੇ ਰਾਸ਼ਟਰੀ ਗੀਤ 'ਓ ਕੈਨੇਡਾ' ਪਹਿਲੀ ਵਾਰ ਪੜ੍ਹਿਆ ਗਿਆ। ਇਸੇ ਦਿਨ ਨਾਲ ਹੀ ਇੱਕ ਪੁਰਾਣੀ ਘਟਨਾ ਜੋ 1923 ਨਾਲ ਜੁੜੀ ਹੋਈ ਹੈ ਚੀਨੀ ਭਾਈਚਾਰੇ ਨਾਲ ਸੰਬੰਧਿਤ ਹੈ। ਇਹਨਾਂ ਨੇ ਇਸ ਦਿਨ ਨੂੰ 'ਹਿਊਮੀਲੇਸ਼ਨ ਡੇਅ' ਦੇ ਤੌਰ ਤੇ ਮਨਾਇਆ ਕਿਉਂਕਿ ਸਰਕਾਰ ਇਮੀਗਰੇਟਾਂ ਲਈ ਬਹੁਤ ਮੁਸ਼ਕਲਾਂ ਖੜ੍ਹੀਆਂ ਕਰ ਰਹੀ ਸੀ। ਇਹ ਘਟਨਾ 1947 ਤੱਕ ਵਾਪਰਦੀ ਰਹੀ। ਕੈਨੇਡਾ ਸਰਕਾਰ ਨੇ 1947 ਵਿੱਚ ਵੋਟ ਪਾਉਣ ਦਾ ਅਧਿਕਾਰ ਦੇ ਦਿੱਤਾ।

## ਰਾਸ਼ਟਰੀ ਝੰਡੇ ਵਿੱਚ ਮੈਪਲ ਲੀਫ (ਪੱਤਾ) ਕਿਉਂ, ਕਿਵੇਂ ਅਤੇ ਕਿਸ ਸਮੇਂ ਪਿਆ?

ਅਸਲ ਵਿੱਚ ਮੈਪਲ ਦਾ ਰਸ ਆਦਿ ਵਾਸੀਆਂ ਦਾ ਖ਼ਾਸ ਭੋਜਨ ਸੀ। ਉਹ ਇਸ ਤੋਂ ਸ਼ਰਬਤ ਬਣਾ ਕੇ ਵੀ ਪੀਂਦੇ ਸਨ ਜੋ ਕਿ ਕਾਫ਼ੀ ਮਿੱਠਾ ਅਤੇ ਕੈਲਸ਼ੀਅਮ ਭਰਪੂਰ ਹੈ। ਇਨ੍ਹਾਂ ਗੁਣਾਂ ਨੂੰ ਮੁੱਖ ਰੱਖ ਕੇ ਸੰਨ 1700 ਵਿੱਚ ਮੈਪਲ ਲੀਫ ਨੂੰ ਕੈਨੇਡਾ ਦਾ ਪਰੰਮਪ੍ਰਾਗਤ ਚਿਨ੍ਹ ਬਣਾ ਦਿੱਤਾ ਗਿਆ। ਇਸ ਉਪਰੰਤ 1836 ਵਿੱਚ ਮੈਪਲ ਸੇਂਟ ਜੀਨ ਬੈਪਟਿਸਟੇ ਸੁਸਾਇਟੀ, 1836 'ਚ ਲੇ ਕੈਨੇਡੀਅਨ ਅਖ਼ਬਾਰ ਜਿਹੜਾ ਲੋਅਰ ਕੈਨੇਡਾ ਤੋਂ ਛਪਦਾ ਸੀ ਅਤੇ 1848 ਵਿੱਚ ਟੋਰੰਟੋ ਲਿਟਰੇਰੀ ਐਨੂਅਲ ਨੇ ਇਸ ਨੂੰ ਕੈਨੇਡਾ ਦੇ ਨਿਸ਼ਾਨ ਵਜੋਂ ਪੇਸ਼ ਕੀਤਾ। ਸੰਨ 1860 ਵਿੱਚ ਮੈਪਲ ਲੀਫ ਨੂੰ 100 ਵੀਂ ਰਜਮੈਂਟ (ਰੁਆਇਲ ਕੈਨੇਡੀਅਨ) ਦੇ ਬੈਜ ਵਿੱਚ ਲਾਇਆ ਜਦੋਂ ਪਰਿੰਸ ਆਫ਼ ਵੇਲਜ਼ ਨੇ ਮਹਿਮਾਨ ਵਜੋਂ ਕੈਨੇਡਾ ਆਉਣਾ ਸੀ।

ਅਲਗਜ਼ੈਂਡਰ ਮੂਅਰ ਲਿਖਦਾ ਹੈ ਕਿ 1867 ਵਿੱਚ ਮੈਪਲ ਲੀਫ਼ ਹਮੇਸ਼ਾ ਲਈ ਕੈਨੇਡਾ ਮਹਾਂ ਸੰਘ ਦਾ ਗੀਤ ਬਣ ਗਿਆ ਅਤੇ ਕਈ ਦਹਾਕੇ ਰਾਸ਼ਟਰੀ ਗੀਤ ਵਜੋਂ ਗਾਇਆ ਜਾਂਦਾ ਰਿਹਾ। ਇਹ ਫ਼ੌਜੀਆਂ ਦੇ ਕੋਟ ਤੇ ਖਾਸ ਕਰਕੇ ਔਂਟਾਰੀਓ ਅਤੇ ਕਿਊਬਕ ਵਿੱਚ ਪੱਕੇ ਤੌਰ ਤੇ ਲਾਇਆ ਗਿਆ। ਇਸ ਤੋਂ ਇਲਾਵਾ ਇੱਕ

ਪੈਨੀ ਦੇ ਸਿੱਕੇ ਤੇ ਅੱਜ ਤੱਕ ਵੀ ਮੈਪਲ ਲੀਫ ਉਕਰਿਆ ਹੋਇਆ ਹੈ। ਸੰਨ 1876 ਤੋਂ 1901 ਤੱਕ ਇਹ ਹਰ ਸਿੱਕੇ ਤੇ ਮੌਜੂਦ ਸੀ।

ਪਹਿਲੀ ਵਿਸ਼ਵ ਜੰਗ ਦੌਰਾਨ ਕੈਨੇਡਾ ਦੀਆਂ ਫੌਜਾਂ ਦੇ ਬੈਜਾਂ 'ਤੇ ਨਿਸ਼ਾਨੀ ਵਜੋਂ ਇਹ ਲਾਇਆ ਗਿਆ ਸੀ। ਫਿਰ 1921 ਤੋਂ ਫ਼ੌਜ ਵਿੱਚ ਤਿੰਨ ਮੈਪਲ ਲੀਫ ਨਿਸ਼ਾਨ ਵਜੋਂ ਦਰਜ਼ ਕੀਤੇ। ਦੂਜੀ ਵਿਸ਼ਵ ਜੰਗ ਸਮੇਂ ਅਤੇ 1957 ਤੱਕ ਇਸ ਪੱਤੇ ਦਾ ਰੰਗ ਹਰਾ ਰੱਖਿਆ ਗਿਆ ਪਰ ਇਸੇ ਸਾਲ ਇਸ ਦਾ ਰੰਗ ਹਰੇ ਤੋਂ ਲਾਲ ਕਰ ਦਿੱਤਾ ਗਿਆ।

15 ਫਰਵਰੀ 1965 ਵਾਲੇ ਦਿਨ ਕੈਨੇਡਾ ਦੇ ਨਵੇਂ ਰਾਸ਼ਟਰੀ ਝੰਡੇ ਵਿੱਚ ਲਾਲ ਰੰਗ ਦਾ ਮੈਪਲ ਲੀਫ ਦਿਖਾ ਕੇ ਇਸ ਦਾ ਉਦਘਾਟਨ ਪਹਿਲੀ ਵਾਰ ਕੀਤਾ ਗਿਆ। ਲਾਲ ਰੰਗ ਮੈਪਲ ਲੀਫ ਦਾ ਇਸ ਕਰ ਕੇ ਰੱਖਿਆ ਕਿ ਬਹੁਤ ਕੁਰਬਾਨੀਆਂ ਪਿੱਛੋਂ ਕੈਨੇਡਾ ਇੱਕ ਆਜ਼ਾਦ ਮੁਲਕ ਵਜੋਂ ਉਭਰਿਆ।

## ਕੈਨੇਡਾ ਦਾ ਕੌਮੀ ਗੀਤ (National Anthem)

ਇਹ ਗੀਤ 1980 ਵਿੱਚ ਘੋਸ਼ਿਤ ਕੀਤਾ ਗਿਆ ਅਤੇ ਸਭ ਤੋਂ ਪਹਿਲਾਂ ਕਿਊਬਕ ਵਿੱਚ ਫ਼ਰੈਂਚ ਭਾਸ਼ਾ ਵਿੱਚ ਅਤੇ ਫਿਰ ਕੈਨੇਡੀਅਨ ਇੰਗਲਿਸ਼ ਵਿੱਚ ਗਾਇਆ ਗਿਆ ਸੀ। ਅੰਗਰੇਜ਼ੀ ਵਿੱਚ ਇਸ ਦੇ ਸ਼ਬਦ ਹਨ:

*O Canda*
*O Canada! Our home and native land!*
*True patriot love in all thy sons command with glowing hearts we see thee rise*
*The true North strong and free!*
*From far and wide, O Canada*
*We stand on guard for thee*
*God keep our land glories and free!*
*O Canada, we stand on ground for thee*
*O Canada, we stand on guard for thee*

## ਕੈਨੇਡਾ ਵਿੱਚ ਹੋਈਆਂ ਮਹਾਨ ਖੋਜਾਂ ਅਤੇ ਕਾਢਾਂ

- ਅਲੈਗਜ਼ੈਂਡਰ ਗ੍ਰਾਹਮ ਬੈੱਲ ਨੂੰ ਕੈਨੇਡਾ ਵਿਖੇ ਗਰਮੀ ਰੁੱਤੇ ਘਰ ਵਿੱਚ ਟੈਲੀਫੋਨ ਬਾਰੇ ਸੋਚ ਸੁੱਝੀ।

- ਜੌਸਫ ਆਰਮੰਡ ਬੰਬਾਰਡੀਅਰ ਨੇ ਸਰਦੀ ਰੁੱਤ ਵਿੱਚ ਬਰਫ਼ 'ਤੇ ਚੱਲਣ ਵਾਲੀ ਬਹੁਤ ਹਲਕੀ ਗੱਡੀ ਈਜ਼ਾਦ ਕੀਤੀ।
- ਸਰ ਸੈਂਡ ਫੋਰਡ ਫ਼ਲੈਮਿੰਗ ਨੇ ਦੁਨੀਆਂ ਭਰ ਦੇ ਖੇਤਰਾਂ ਲਈ ਮਿਆਰੀ ਸਮੇਂ ਸੰਬੰਧੀ ਪਰਣਾਲੀ ਤਿਆਰ ਕੀਤੀ।
- ਮੈਥੀਊ ਈਵੈਨਜ਼ ਅਤੇ ਹੈਨਰੀ ਵੁੱਡਵਰਡ ਨੇ ਇਕੱਠਿਆਂ ਮਿਲਕੇ ਸਭ ਤੋਂ ਪਹਿਲੇ ਬਿਜਲੀ ਬਲਬ ਦੀ ਕਾਢ ਕੱਢੀ ਅਤੇ ਫਿਰ ਇਹ ਅਧਿਕਾਰਤ ਬਲਬ ਥੋਮਸ ਐਡੀਸਨ ਨੂੰ ਦੇ ਦਿੱਤਾ ਜਿਸ ਨੇ ਵੱਡੇ ਪੈਮਾਨੇ ਤੇ ਰੋਸ਼ਨੀ ਦੇ ਬਲਬ ਤਿਆਰ ਕੀਤੇ।
- ਰੈਜ਼ੀਨਾਲਡ ਫਸੈਂਡਨ ਨੇ ਰੇਡੀਉ ਦੀ ਕਾਢ ਵਿੱਚ ਯੋਗਦਾਨ ਪਾਇਆ ਅਤੇ ਉਪਰੰਤ ਦੁਨੀਆਂ ਅੰਦਰ ਪਹਿਲਾ ਵਾਇਰਲੈੱਸ ਸੁਨੇਹਾ ਦਿੱਤਾ।
- ਡਾਕਟਰ ਵਾਈਲਡਰ ਪੈੱਨਫੀਲਡ ਮੌਂਟਰੀਅਲ ਯੂਨੀਵਰਸਿਟੀ ਮੈਕਗਿਲ (McGill) ਦਿਮਾਗ ਦੀ ਖੋਜ ਸੰਬੰਧੀ ਮੋਢੀ ਡਾਕਟਰ ਹੋਇਆ ਹੈ।
- ਡਾਕਟਰ ਜੌਹਨ ਏ ਹੌਪਸ ਨੇ ਪਹਿਲਾ ਕਾਰਡਿਅਕ (ਦਿਲ ਸੰਬੰਧੀ) ਪੇਸ ਮੇਕਰ ਤਿਆਰ ਕਰਕੇ ਹਜ਼ਾਰਾਂ ਹੀ ਦਿਲ ਦੇ ਮਰੀਜਾਂ ਦੀ ਜਾਨ ਬਚਾਈ ਹੈ।
- ਸਪਾਰ ਏਅਰੋਸਪੇਸ/ਨੈਸ਼ਨਲ ਰੀਸਰਚ ਕੌਂਸਲ ਕੈਨੇਡਾ ਨੇ, ਕੈਨਾਡਰਮ ਨਾਂ ਦੀ ਰੋਬੋਟਿਕ ਬਾਂਹ ਤਿਆਰ ਕੀਤੀ ਜਿਹੜੀ ਆਊਟ ਸਪੇਸ ਵਿੱਚ ਵਰਤੀ ਗਈ।
- ਮਾਈਕ ਲਿਜ਼ਾਰਡਸ ਅਤੇ ਜਿੰਮ ਬੈੱਲਸਿਲੀ ਜਿਹੜੇ ਤਾਰ ਰਹਿਤ ਕੰਪਨੀ (Co-CEO's of Research in Motion, RIM) ਵਿੱਚ ਕੰਮ ਕਰਦੇ ਹਨ ਨੇ ਬਲੈਕਬੈਰੀ ਦੀ ਮਹਾਨ ਖੋਜ ਕੀਤੀ।

(Source-Discover Canada The right and Responsibilities of citizenship)

ਹੁਣ ਤੱਕ 18 ਤੋਂ ਵੱਧ ਕੈਨੇਡੀਅਨ ਨੋਬਲ ਪਰਾਈਜ਼ (ਦੁਨੀਆਂ ਅੰਦਰ ਮਹਾਂ ਪੁਰਸਕਾਰ) ਵਿਜੇਤਾ ਹੋ ਚੁੱਕੇ ਹਨ। ਫਿਜ਼ਿਕਸ, ਕਮਿਸਟਰੀ, ਇਕਨਾਮਕਿਸ ਆਦਿ ਵਿੱਚ ਇਨ੍ਹਾਂ ਵੱਡੀਆਂ ਮੱਲਾਂ ਮਾਰੀਆਂ ਹਨ।

# ਕੈਨੇਡਾ ਦੇ ਪਰਾਂਤ

| **ਖਿੱਤੇ** | **ਪਰਾਂਤ** | **ਮੁੱਖ ਗੱਲਾਂ** |
|---|---|---|
| Atlantic Provinces (ਅੰਧ ਮਹਾਂ ਸਾਗਰ) | ਨਿਊਫਾਊਂਡ ਲੈਂਡ ਅਤੇ ਲੈਬਰੇਡਰ ਪਰਿੰਸ ਐਡਵਰਡ ਆਈਲੈਂਡ | ਤੇਲ, ਗੈਸ ਅਤੇ ਪਣ ਬਿਜਲੀ ਸਰੋਤ। ਦੁਨੀਆਂ ਦੇ ਸਭ ਤੋਂ ਲੰਬੇ ਅਤੇ ਮਲਟੀ ਸਪੈਨ ਪੁਲ, ਸਜਾਵਟੀ ਬੀਚਜ਼ (ਝੀਲਾਂ), ਆਲੂਆਂ ਦੀ ਖੇਤੀ। |
| | ਨੋਵਾ ਸਕੋਸ਼ੀਆ | ਕੋਲੇ ਦੀਆਂ ਖਾਣਾ, ਜੰਗਲ ਅਤੇ ਖੇਤੀ, ਕੈਨੇਡਾ ਦਾ ਵੱਡਾ ਸਮੁੰਦਰੀ ਆਧਾਰ। |
| Central Canada (ਕੇਂਦਰੀ ਕੈਨੇਡਾ) | ਨਿਊ ਬਰੁਨਜ਼ਵਿਕ | ਮੁੱਖ ਉਦਯੋਗ, ਜੰਗਲ, ਧਾਤਾਂ ਦੀਆਂ ਖਾਣਾਂ, ਮੱਛੀਆਂ ਦਾ ਵਣਜ। |
| | ਕਿਊਬਕ | ਮੁੱਖ ਭਾਸ਼ਾ, ਫਰੈਂਚ, ਕਾਗਜ਼ ਉਦਯੋਗ, ਪਣਬਿਜਲੀ ਭੰਡਾਰ |
| | ਔਂਟਾਰੀਉ | ਇਸ ਵਿੱਚ ਟੋਰੰਟੋ ਸਭ ਤੋਂ ਵੱਡਾ ਸ਼ਹਿਰ, ਉਦਯੋਗ, ਨਿਆਗਰਾ ਫ਼ਾਲਜ਼, ਡੇਅਰੀ, ਖੇਤੀ, ਬਹੁਤੇ ਲੋਕ ਫਰੈਂਚ ਬੋਲਦੇ ਹਨ,ਦੇਸ਼ ਦੀ ਰਾਜਧਾਨੀ, ਪੰਜਾਬੀ ਕਾਫ਼ੀ ਗਿਣਤੀ ਵਿੱਚ ਰਹਿੰਦੇ ਹਨ। |
| Prairie Province (ਘਾਹ ਵਾਲੇ ਮੈਦਾਨ) | ਮੈਨੀਟੋਬਾ | ਖੇਤੀ, ਖਣਜ ਪਦਾਰਥ, ਪਣ ਬਿਜਲੀ ਭੰਡਾਰ, ਯੁਕਰੇਨੀਅਨ ਸੱਭਿਅਤਾ ਦੇ ਲੋਕ ਬਹੁਗਿਣਤੀ ਵਿੱਚ ਹਨ। |
| | ਸਸਕਾਚੇਵਾਨ | ਦੁਨੀਆਂ ਦਾ ਅੰਨ-ਭੰਡਾਰ ਅਤੇ ਕਣਕ ਦਾ ਮੁੱਖ ਸੋਮਾ |
| | ਐਲਬਰਟਾ | ਸਸਕਾਟੂਨ ਵੱਡਾ ਸ਼ਹਿਰ ਹੈ, ਘਾਹ ਦੇ ਮੈਦਾਨ |
| West Coast (ਪੱਛਮੀ ਕੰਢਾ) | ਬ੍ਰਿਟਿਸ਼ ਕੋਲੰਬੀਆ | ਵੈਨਕੂਵਰ ਸ਼ਹਿਰ ਮੁੱਖ ਦੁਆਰ ਹੈ, ਲੱਕੜੀ ਦੀਆਂ ਮਿੱਲਾਂ, ਖਣਜ ਭੰਡਾਰ, ਮੱਛੀ ਦਾ ਵਪਾਰ, ਬਾਗ, ਵਿਕਟੋਰੀਆ ਰਾਜਧਾਨੀ, ਪੰਜਾਬੀਆਂ ਦਾ ਗੜ੍ਹ। |
| Northern Teritories (ਉੱਤਰੀ ਭਾਗ) | ਯੁਕੌਨ | ਸੋਨੇ ਦੀਆਂ ਖਾਣਾਂ, ਵਾਈਟ ਹਾਰਸ ਮੁੱਖ ਟੂਰਿਸਟ ਜਗ੍ਹਾ ਹੈ, ਤਾਪਮਾਨ -63°C ਤੱਕ ਚਲਾ ਜਾਂਦਾ ਹੈ। |
| | ਨੌਰਥ ਵੈਸਟ ਖਿੱਤੇ | ਡਾਇਮੰਡ ਕੈਪੀਟਲ (ਉੱਤਰੀ ਅਮਰੀਕਾ), ਆਦਿ ਵਾਸੀਆਂ ਦਾ ਗੜ੍ਹ। |
| | ਨੂਨਾਵਤ | ਇਨਿਊਟਾਂ ਦਾ ਗੜ੍ਹ |
| | ਕੈਨੇਡੀਅਨ ਰੇਂਜ਼ਰਜ਼ | ਉੱਤਰੀ ਪੋਲ ਲਾਗੇ ਬਰਫ਼ੀਲੇ ਪਹਾੜ, ਬਾਰਾਂ ਸਿੰਗੇ ਹਿਰਨ ਬਹੁਤ ਹਨ। |

# ਕੈਨੇਡਾ ਆਵਾਸੀਆਂ ਦੀ ਧਰਤੀ

ਸੰਨ 1967 ਦੇ ਬ੍ਰਿਟਿਸ਼ ਨਾਰਥ ਅਮਰੀਕਾ ਦੇ ਕਾਨੂੰਨ ਮੁਤਾਬਕ ਕੈਨੇਡਾ ਦਸਤੂਰ ਵਜੋਂ ਆਦੇਸ਼ ਅਤੇ ਚੰਗੀ ਸਰਕਾਰ (Peace, Order and good government) ਦਾ ਪ੍ਰਤੀਕ ਹੈ। ਇੱਥੇ ਆਜ਼ਾਦੀ, ਉਦੱਮ, ਸਖ਼ਤ ਮਿਹਨਤ ਅਤੇ ਨਿਆਂਕਾਰੀ ਨੀਤੀਆਂ ਹੋਣ ਕਾਰਨ ਖੁਸ਼ਹਾਲੀ ਭਰਿਆ ਸਮਾਜ ਵਸਦਾ ਹੈ। ਇੱਥੇ ਵਿਭਿੰਨਤਾ ਹੁੰਦੀਆਂ ਹੋਇਆਂ ਵੀ ਏਕਤਾ ਹੈ ਅਤੇ ਇਸ ਨੂੰ ਆਵਾਸੀਆਂ ਦੀ ਧਰਤੀ (Land of immigrants) ਕਹਿੰਦੇ ਹਨ। ਕੈਨੇਡਾ ਵਿੱਚ ਅਧਿਕਾਰ ਨਾਲੋਂ ਫਰਜ਼ ਭਾਰੂ ਹਨ।

ਕੈਨੇਡਾ ਵਿੱਚ ਲਿੰਗ, ਜ਼ਾਤੀ, ਧਰਮ, ਉਮਰ ਆਦਿ ਦਾ ਵਿਤਕਰਾ ਨਹੀਂ ਹੈ। ਹਰ ਇੱਕ ਨਾਗਰਿਕ ਲਈ ਪ੍ਰਗਟਾਉ, ਧਰਮ ਅਤੇ ਮੇਲ-ਮਿਲਾਪ ਦੀ ਸੁਤੰਤਰਤਾ ਹੈ। ਇੱਥੇ ਮੀਡੀਆ-ਅਖ਼ਬਾਰ, ਮੈਗਜ਼ੀਨ, ਰੇਡੀਉ, ਟੈਲੀਵਿਜ਼ਨ ਆਦਿ ਸਰਕਾਰ ਦੇ ਕੰਮਾਂ ਨੂੰ ਨੇੜਿਉਂ ਤੱਕ ਕੇ ਟਿਪਣੀ ਅਤੇ ਆਲੋਚਨਾ ਕਰ ਸਕਦੇ ਹਨ। ਭਾਵ ਮੀਡੀਏ ਦਾ ਅਹਿਮ ਰੋਲ ਹੈ। ਕੈਨੇਡੀਅਨ ਸਮਾਜ ਸੈਂਸਰਸ਼ਿਪ ਨੂੰ ਉਤਸ਼ਾਹ ਨਹੀਂ ਕਰਦਾ। ਚੁਣੇ ਹੋਏ ਪ੍ਰਤੀਨਿਧ ਲੋਕਾਂ ਅੱਗੇ ਜਵਾਬਦੇਹ ਹਨ।

ਡਾਕਟਰ ਸਵਰਾਜ ਸਿੰਘ ਅਨੁਸਾਰ ਜੋ ਸਥਾਨ ਪੰਜਾਬੀ ਭਾਈਚਾਰੇ ਅਤੇ ਵਿਸ਼ੇਸ਼ ਕਰਕੇ ਸਿੱਖ ਭਾਈਚਾਰੇ ਨੂੰ ਕੈਨੇਡਾ ਵਿੱਚ ਹਾਸਲ ਹੈ, ਉਹ ਪੰਜਾਬ ਤੋਂ ਬਾਹਰ ਕਿਸੇ ਜਗ੍ਹਾ ਤੇ ਸ਼ਾਇਦ ਨਹੀਂ ਮਿਲ ਸਕਿਆ। ਭਾਵੇਂ ਕਿ ਇਤਿਹਾਸ ਦਾ ਸਫ਼ਰ ਕਦੇ ਵੀ ਮਿਥੀ ਰੇਖਾ ਵਿੱਚ ਨਹੀਂ ਹੁੰਦਾ ਅਤੇ ਵਲ਼-ਛਲ਼ ਖਾਣੇ ਪੈਂਦੇ ਹਨ ਪਰ ਸਮੁੱਚੇ ਤੌਰ ਤੇ ਕੈਨੇਡਾ ਵਿੱਚ ਪੰਜਾਬੀ ਭਾਈਚਾਰਾ ਲਗਾਤਾਰ ਪ੍ਰਫੁਲੱਤ ਹੋ ਰਿਹਾ ਹੈ। ਮੈਨੂੰ ਸੰਸਾਰ ਦੇ ਕਈ ਦੇਸ਼ਾਂ ਵਿੱਚ ਜਿੱਥੇ ਕਿ ਪੰਜਾਬੀਆਂ ਦੀ ਚੋਖੀ ਆਬਾਦੀ ਹੈ, ਵਿੱਚ ਜਾਣ ਦਾ ਮੌਕਾ ਮਿਲਿਆ ਹੈ। ਜਿਵੇਂ ਅਮਰੀਕਾ, ਅਫ਼ਰੀਕਾ, ਕੀਨੀਆ, ਯੂਰਪ, ਸਿੰਘਾਪੁਰ, ਇੰਗਲੈਂਡ, ਮਲੇਸ਼ੀਆ, ਥਾਈਲੈਂਡ ਆਦਿ ਵਿੱਚ। ਪਰ ਮੇਰਾ ਇਹ ਨਿੱਜੀ ਅਨੁਭਵ ਹੈ ਕਿ ਜੋ ਸਥਾਨ ਪੰਜਾਬੀਆਂ ਅਤੇ ਸਿੱਖਾਂ ਨੂੰ ਕੈਨੇਡਾ ਵਿੱਚ ਹਾਸਲ ਹੈ ਉਹ ਹੋਰ ਕਿਤੇ ਹਾਸਲ ਨਹੀਂ ਹੋਇਆ। ਇੱਥੇ ਪੰਜਾਬੀਆਂ ਦਾ ਪ੍ਰਭਾਵ ਲਗਾਤਾਰ ਵਧਦਾ ਜਾ ਰਿਹਾ ਹੈ।

ਮੈਂ ਮਹਿਸੂਸ ਕੀਤਾ ਹੈ ਕਿ ਹਾਲੇ ਵੀ ਪੰਜਾਬੀ ਕੈਨਡੀਅਨ ਮੁੱਖ ਧਾਰਾ ਨੂੰ ਉਸ ਤਰ੍ਹਾਂ ਪ੍ਰਭਾਵਿਤ ਨਹੀਂ ਕਰ ਸਕੇ, ਜਿਤਨੀ ਕਿ ਉਹਨਾਂ ਦੀ ਸਮਰੱਥਾ ਹੈ। ਜੇਕਰ ਸਿੱਖ ਇੱਥੋਂ ਦੇ ਲੋਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਨੇਹਾ...... ਜੋ ਸਹੀ ਅਰਥਾਂ ਵਿੱਚ ਸੰਸਾਰ ਦਾ ਇੱਕੋ-ਇੱਕ ਬਹੁਸੱਭਿਅਤਾਚਾਰੀ ਧਾਰਮਿਕ ਗ੍ਰੰਥ ਹੈ ਅਤੇ ਜਿਸ ਵਿੱਚ ਹਲੇਮੀ ਰਾਜ (ਸਮਾਜਿਕ ਭਲਾਈ ਵਾਲਾ ਰਾਜ) ਹੈ ਸਹੀ ਢੰਗ ਨਾਲ ਪ੍ਰਚਾਰ ਦੇਣ ਤਾਂ ਪੂਰੀ ਤਰ੍ਹਾਂ ਸਫ਼ਲ ਹੋ ਸਕਦੇ ਹਨ (ਇਹ ਲੇਖ ਡਾਕਟਰ ਸਾਹਿਬ ਨੇ ਪਰਵਾਸੀ ਅਖਬਾਰ ਦੇ 21 ਸਤੰਬਰ 2012 ਦੇ ਅੰਕ ਵਿੱਚ ਲਿਖਿਆ ਸੀ)।

# 2

# ਸਿੱਖ ਫ਼ੌਜੀਆਂ ਦੀ ਜੰਗਾਂ-ਯੁਧਾਂ ਵਿੱਚ ਭੂਮਿਕਾ

*ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤੁ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥(1105)*

ਗੁਰੂ ਨਾਨਕ ਦੇਵ ਜੀ ਦਾ ਸਾਜਿਆ ਸਿੱਖ ਪੰਥ ਨਿਰਮਲ, ਨਿਰਾਲਾ, ਬੰਦੇ ਦੀ ਜੀਵਨ ਸ਼ਾਲਾ, ਗੁਰੂਆਂ ਦੀ ਸਾਖੀ ਵਾਲਾ ਅਤੇ ਉਨ੍ਹਾਂ ਦੇ ਮੁੱਖ ਤੋਂ ਉਚਾਰਣ ਕੀਤੇ ਸੱਚੇ ਸ਼ਬਦਾਂ ਦੀ ਦੀਪ ਮਾਲਾ ਹੈ। ਸਿੱਖੀ ਖੇਡ੍ਹ ਹੀ ਜੀਵਨ ਜਾਚ ਸਿੱਖਣ ਅਤੇ ਮਨੁੱਖੀ ਪ੍ਰੇਮ ਦੀ ਹੈ। ਇਸ ਪ੍ਰੇਮ ਵਿੱਚ ਸਿੱਖ ਨੂੰ ਗੁਰੂ ਸਾਹਿਬ ਨੇ ਪ੍ਰੇਰਣਾ ਹੀ ਇਹ ਦਿੱਤੀ ਹੈ, "ਸਿਖਾ! ਤੂੰ ਆਪਣਾ ਤਨ, ਮਨ ਤੇ ਧਨ ਗੁਰੂ ਚਰਨਾਂ ਵਿੱਚ ਅਰਪਨ ਕਰ ਕੇ ਆਪਾ ਤਿਆਗ ਦੇ"। ਪ੍ਰੇਮ ਦਾ ਭਾਵ ਹੈ ਮੈਂ ਨੂੰ ਪਰੇ ਰੱਖ ਦੇਣਾ। ਸਿੱਖੀ ਸਿੱਦਕ ਨਿਭਾਉਣ ਲਈ ਸੀਸ ਦੇਣਾ ਪੈਂਦਾ ਹੈ। ਗੁਰੂ ਜੀ ਦੇ ਬੋਲ ਹਨ:

*ਪਹਿਲਾ ਮਰਣ ਕਬੂਲ ਜੀਵਨ ਦੀ ਛਡ ਆਸ॥*
*ਹੋਹੋ ਸਭਨਾ ਕੀ ਰੇਣਕਾ ਤਉ ਆਉ ਹਮਾਰੇ ਪਾਸ॥*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਤੁਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਕਰਨ ਤੱਕ ਹੀ ਸੀਮਿਤ ਨਹੀਂ ਰੱਖੀਆਂ ਸਗੋਂ ਸੱਚ ਦੀ ਖ਼ਾਤਰ ਆਪ ਸ਼ਹਾਦਤ ਦੇ ਕੇ ਮੀਰੀ-ਪੀਰੀ ਅਰਥਾਤ ਸੰਤ-ਸਿਪਾਹੀ ਦਾ ਸੰਕਲਪ ਉਜਾਗਰ ਕੀਤਾ ਜੋ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੇ ਦੋ ਕਿਰਪਾਨਾਂ ਪਹਿਨ ਕੇ ਦਰਸਾਇਆ ਸੀ। ਸਿੱਖੀ ਅੰਦਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿੰਨ ਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਸਮੇਤ ਆਪ ਦਿੱਲੀ ਵਿੱਚ ਸੀਸ ਦੇ ਕੇ ਹਿੰਦੂ ਧਰਮ ਨੂੰ ਬਚਾਇਆ। ਇਹਨਾਂ ਸ਼ਹਾਦਤਾਂ ਨੇ ਇੱਕ ਮਹਾਨ ਇਨਕਲਾਬ ਲਿਆਂਦਾ ਜਿਸ ਵਿੱਚੋਂ ਖ਼ਾਲਸੇ ਦੀ ਉਪਜ ਹੋਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰਵਾ ਕੇ ਐਸੀ ਮਰਿਯਾਦਾ ਵਿੱਚ ਬੰਨ੍ਹ ਦਿੱਤਾ ਅਤੇ ਐਸੀ ਸ਼ਕਤੀ ਬਖਸ਼ ਦਿੱਤੀ ਅਤੇ ਆਖ ਦਿੱਤਾ "ਖ਼ਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮੈ ਹਉਂ ਕਰਉਂ ਨਿਵਾਸ॥ " ਖ਼ਾਲਸੇ ਦਾ ਲਕਸ਼ ਮਿਥ ਦਿੱਤਾ, 'ਧਰਮ ਚਲਾਵਨ, ਸੰਤ ਉਭਾਰਨ, ਦੁਸ਼ਟ ਸਗਲ ਕੋ ਮੂਲ ਉਪਾਰਨ'। ਖ਼ਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਆਖਿਆ। ਇਹ ਫ਼ੌਜ ਮਜ਼ਲੂਮ ਦੀ ਰੱਖਿਆ ਅਤੇ ਜਰਵਾਣਿਆਂ ਦੀ ਭੱਖਿਆ ਲਈ ਸਦਾ ਤਤਪਰ ਰਹੇਗੀ। ਸਰਬੱਤ ਦਾ ਭਲਾ, ਸ਼ੁੱਭ ਕਰਮ, ਜਿੱਤ ਦਾ ਨਿਸਚਾ ਅਤੇ ਜੂਝ-ਮਰਨ ਦਾ ਚਾਅ ਖ਼ਾਲਸੇ ਦੇ ਲੱਛਣ ਹਨ। ਸੱਚ ਦੀ ਖ਼ਾਤਰ ਮਰ ਮਿਟਣਾ ਮਨੁੱਖੀ ਜੀਵਨ ਦਾ ਸਿਖਰ ਹੈ ਅਤੇ ਜੰਮਣ-ਮਰਨ ਦੇ ਚੱਕਰ ਦਾ ਅੰਤ ਹੈ ਭਾਵ 'ਜੂਝ ਮਰੋਂ ਤੋ ਸਾਚ ਪਤੀਜੈ'।

ਸਿੱਖੀ ਦਾ ਇਹ ਫ਼ਲਸਫ਼ਾ ਤਰਕ ਅਤੇ ਪਰਖ 'ਤੇ ਆਧਾਰਤ ਸੰਸਾਰ ਅੰਦਰ ਬਹੁਤ ਹੀ ਆਧੁਨਿਕ ਅਤੇ ਉੱਤਮ ਹੈ ਕਿਉਂਕਿ ਇਹ ਮਨੁੱਖਤਾ ਦੇ ਭਲੇ ਦਾ ਪ੍ਰਤੀਕ ਹੈ। ਸਚਿਆਰ ਦੀ ਜ਼ਮੀਰ ਤਸ਼ੱਦਦ ਅੱਗੇ ਕਦੇ ਨਹੀਂ ਝੁਕਦੀ। ਉਹ ਸਰੀਰ ਦੀ ਮੌਤ ਨੂੰ ਮੌਤ ਨਹੀਂ ਸਮਝਦਾ ਸਗੋਂ ਜ਼ਮੀਰ ਦੇ ਮਰ ਜਾਣ ਨੂੰ ਮੌਤ ਸਮਝਦਾ ਹੈ।

ਅੰਮ੍ਰਿਤ ਦੀ ਸ਼ਕਤੀ ਬੰਦੇ ਨੂੰ ਪ੍ਰਭੂ ਭਗਤੀ ਵੱਲ ਲਾ ਕੇ ਸੱਚ ਦੇ ਮਾਰਗ 'ਤੇ ਤੋਰ ਦਿੰਦੀ ਹੈ। ਇਹ ਸਿੱਖ ਨੂੰ ਸਿੰਘ ਦੀ ਪਦਵੀ ਬਖਸ਼ਦੀ ਹੈ। ਸਿੰਘ ਪਦ ਦਾ ਸੰਬੰਧ ਨਰਸਿੰਘ ਨਾਲ ਹੈ। ਪ੍ਰਭੂ ਨੇ ਨਰਸਿੰਘ ਦਾ ਰੂਪ ਧਾਰਨ ਕਰਕੇ ਆਪਣੇ ਭਗਤ ਪ੍ਰਹਲਾਦ ਦੀ ਰੱਖਿਆ ਕੀਤੀ ਅਤੇ ਦੁਸ਼ਟ ਹਰਨਾਕਸ਼ ਦਾ ਨਾਸ਼ ਕੀਤਾ। ਗੁਰਬਾਣੀ ਦੇ ਬੋਲ ਹਨ:

*ਨਰ ਸਿੰਘ ਰੂਪ ਹੋਇ ਦੇਹ ਧਰਿਓ॥ (1204)*

ਅੰਮ੍ਰਿਤ ਛਕਾ ਕੇ ਗੁਰੂ ਕਲਗੀਧਰ ਨੇ ਆਪਣੇ ਆਪ ਨੂੰ ਜਿਹੜੇ ਮੂਰਤੀਆਂ ਕਹਾਉਂਦੇ ਸਨ ਉਨ੍ਹਾਂ ਨੂੰ ਮਰਦ ਬਣਾ ਦਿੱਤਾ। ਸਿਰਦਾਰ ਕਪੂਰ ਸਿੰਘ ਅਨੁਸਾਰ ਖ਼ਾਲਸੇ ਦਾ ਕੇਂਦਰ ਬਿੰਦੂ ਮਰਦਾਨਾ ਮੰਡਲ ਹੈ। ਸਾਬਤ ਮਰਦਾਨਾ ਦਾ ਭਾਵ ਹੈ ਅਕਾਲ ਜੋਤੀ ਜਾਂ ਪਰਮ ਪੁਰਖ ਜਾਂ ਪੂਰਨ ਮਨੁੱਖ। ਇਸੇ ਕਾਰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁੱਖ ਤੋਂ ਉਚਾਰਿਆ:

*ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥*

ਗੁਰੂ ਦਾ ਖ਼ਾਲਸਾ ਕਦੇ ਹਮਲਾਵਰ ਬਣ ਕੇ ਨਹੀਂ ਚੜ੍ਹਦਾ। ਜਿਹੜਾ ਵੀ ਇਸ ਤੇ ਚੜ੍ਹ ਕੇ ਆਉਂਦਾ ਹੈ ਇਹ ਉਸ ਨਾਲ ਦੋ ਹੱਥ ਕਰ ਕੇ ਦੰਦ ਖੱਟੇ ਕਰਨ ਜਾਣਦਾ ਹੈ। ਖ਼ਾਲਸੇ ਨੂੰ ਵੰਗਾਰਨਾ ਸੱਪ ਨੂੰ ਹੱਥ ਪਾਉਣ ਦੇ ਤੁੱਲ ਹੈ, ਸੁੱਤੇ ਸ਼ੇਰ ਨੂੰ ਜਗਾਉਣ ਦੀ ਤਰ੍ਹਾਂ ਹੈ ਅਤੇ ਲਾੜੀ ਮੌਤ ਦੇ ਨਾਲ ਵਿਆਹ ਕਰਾਉਣ ਦੇ ਬਰਾਬਰ ਹੈ। ਖ਼ਾਲਸਾ ਕਦੇ ਵੀ ਜਿੱਤ ਨੂੰ ਆਪਣੀ ਨਹੀਂ ਸਗੋਂ ਪਰਮਾਤਮਾ ਦੀ ਜਿੱਤ ਸਮਝਦਾ ਹੈ।

ਹਰ ਸੰਸਾਰੀ ਕੰਮ ਲਈ ਬਲ, ਦਲੇਰੀ, ਹੌਸਲਾ, ਦ੍ਰਿੜ ਇਰਾਦਾ ਅਤੇ ਤਿਆਗ ਜ਼ਰੂਰੀ ਹੈ। ਉਸ ਇਨਸਾਨ ਨੂੰ ਬਲਵਾਨ ਜਾਂ ਸੂਰਬੀਰ ਕਿਹਾ ਜਾ ਸਕਦਾ ਹੈ ਜਿਹੜਾ ਬਲ ਨੂੰ ਪ੍ਰਭੂ ਦੀ ਬਖਸ਼ੀ ਕਲਾ ਸਮਝਦਾ ਹੈ। ਸੂਰਬੀਰ ਬਣਨ ਲਈ ਸਰੀਰਕ ਬਲ, ਧਰਮ ਬਲ, ਵਿਦਿਆ ਬਲ ਅਤੇ ਨੀਤੀ ਬਲ ਹੋਣੇ ਜ਼ਰੂਰੀ ਹਨ। ਇਹਨਾਂ ਬਲਾਂ ਕਾਰਨ ਸਮਾਜਿਕ ਬਲ (ਪਰਉਪਕਾਰ) ਬੰਦੇ ਦੇ ਮਨ ਅੰਦਰ ਆਪੇ ਆ ਜਾਂਦਾ ਹੈ।

ਪ੍ਰਭੂ ਦੀ ਕਲਾ ਅਤੇ ਗੁਰੂ ਦੀ ਬਖਸ਼ਿਸ਼ ਵਿੱਚ ਕੋਈ, ਅੰਤਰ ਨਹੀਂ ਹੈ। ਗੁਰਬਾਣੀ ਦੇ ਬੋਲ ਹਨ, "ਗੁਰ ਪਰਮੇਸ਼ਰ ਏਕੋ ਜਾਣ"॥ ਗੁਰੂ ਕਲਗੀਧਰ ਨੇ

ਅੰਮ੍ਰਿਤ ਪਾਨ ਕਰਾਉਣ ਸਮੇਂ ਇਹ ਸ਼ਬਦ ਉਚਾਰਨ ਕੀਤੇ:

*ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਸਦਾਊਂ।*

ਮੁੱਖ ਤੋਂ ਉਚਾਰਨ ਕੀਤੇ ਇਹ ਬਚਨ ਗੁਰੂ ਸਾਹਿਬ ਨੇ ਚਮਕੌਰ ਦੀ ਕੱਚੀ ਗੜ੍ਹੀ ਅੰਦਰ ਵਿਹਾਰਿਕ ਰੂਪ ਵਿੱਚ ਸਿੱਧ ਕਰ ਦਿੱਤੇ। ਇਸ ਕੱਚੀ ਗੜ੍ਹੀ ਦੀ ਜੰਗ ਅੰਦਰ ਗੁਰੂ ਸਾਹਿਬ, ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਅਤੇ 40 ਕੁ ਸਿੰਘਾਂ ਨੇ 10 ਲੱਖ ਮੁਗਲ ਫ਼ੌਜ ਜੋ ਟਿੱਡੀ ਦਲ ਦੀ ਨਿਆਈਂ ਚੜ੍ਹ ਕੇ ਆਈ ਦਾ ਤਿੰਨ ਦਿਨ ਡਟ ਕੇ ਮੁਕਾਬਲਾ ਕੀਤਾ। ਗੁਰੂ ਜੀ ਤਿੰਨ ਸਿੰਘਾਂ ਸਮੇਤ, ਆਪਣੇ ਆਪ ਨੂੰ ਖੱਬੀ ਖਾਂ ਅਖਵਾਉਣ ਵਾਲੇ ਮੁਗਲਾਂ ਨੂੰ ਲਲਕਾਰਦੇ ਅਤੇ ਵੰਗਾਰਦੇ ਹੋਏ ਗੜ੍ਹੀ 'ਚੋਂ ਨਿਕਲ ਗਏ ਜਦ ਕਿ ਬਾਕੀ ਸਾਰੇ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਮੁੱਖ ਗੱਲ ਇਹ ਕਿ ਸਾਰੇ ਸਿੰਘ ਕਈ ਦਿਨਾਂ ਤੋਂ ਭੁੱਖਣਭਾਣੇ ਅਤੇ ਆਨੰਦਪੁਰ ਸਾਹਿਬ ਤੋਂ ਲੜਦੇ-ਲੜਾਉਂਦੇ ਦੇ ਥੱਕੇ-ਟੁੱਟੇ ਸਨ। ਭੋਜਨ ਵੀ 3-4 ਦਿਨ ਤੋਂ ਨਸੀਬ ਨਹੀਂ ਸੀ ਹੋਇਆ।

ਅੰਮ੍ਰਿਤ ਦੀ ਕਲਾ ਦਾ ਹੀ ਨਤੀਜਾ ਸੀ ਅਤੇ ਗੁਰੂ ਜੀ ਦੀ ਬਖਸ਼ਿਸ਼ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੰਘਾਂ ਦੀ ਮੱਦਦ ਨਾਲ ਜਿਨ੍ਹਾਂ ਦੀ ਗਿਣਤੀ ਆਟੇ ਵਿੱਚ ਲੂਣ ਦੇ ਸਮਾਨ ਸੀ, ਨੇ ਮੁਗਲਾਂ ਦੇ ਸ਼ਕਤੀਸ਼ਾਲੀ ਸੂਬੇ ਸਰਹਿੰਦ ਨੂੰ ਮਿੱਟੀ ਵਿੱਚ ਮਿਲਾ ਕੇ ਪਹਿਲੀ ਵਾਰ ਪੰਜਾਬ ਅੰਦਰ ਜੋ ਬਹਾਦਰੀ ਦੇ ਜੌਹਰ ਦਿਖਾਏ ਅਤੇ ਸਿੱਖ ਰਾਜ ਕਾਇਮ ਕੀਤਾ ਉਹ ਲਿਖਣ ਤੋਂ ਬਾਹਰ ਦੀ ਗੱਲ ਹੈ। ਭਾਵੇਂ ਬੰਦਾ ਬਹਾਦਰ ਅਤੇ ਸਿੰਘਾਂ ਦੀ ਸ਼ਹਾਦਤ ਪਿੱਛੋਂ 50 ਸਾਲ ਸਿੱਖ ਕੌਮ ਨੇ ਬੜੇ ਕਸ਼ਟ ਝੱਲੇ ਪਰ ਸਿੱਖ ਜਰਨੈਲਾਂ ਨੇ ਕਈ ਵਾਰ ਦਿੱਲੀ ਫ਼ਤਹਿ ਕੀਤੀ। ਫਿਰ ਸਿੱਖ ਮਿਸਲਾਂ ਦੀ ਕਾਇਮੀ ਉਪਰੰਤ 46 ਸਾਲ 9 ਮਹੀਨੇ ਕੁਝ ਦਿਨ ਮਹਾਰਾਜਾ ਰਣਜੀਤ ਸਿੰਘ ਦਾ 'ਖ਼ਾਲਸਾ ਰਾਜ' ਸਤਲੁਜ ਤੋਂ ਪੇਸ਼ਾਵਰ ਅਤੇ ਹਿੰਦੂ ਕੁਸ਼ ਪਰਬਤ ਤੱਕ ਰਿਹਾ। ਇਸ ਰਾਜ ਅੰਦਰ ਮਹਾਨ ਸਿੱਖ ਯੋਧੇ ਅਤੇ ਜਰਨੈਲ ਸਰਦਾਰ ਹਰੀ ਸਿੰਘ ਨਲੂਏ ਨੇ ਸਿੰਘਾਂ ਨਾਲ ਰਲਕੇ ਮੁਗਲਾਂ, ਤੁਰਕਾਂ ਅਤੇ ਪਠਾਣਾਂ ਨੂੰ ਐਸੀ ਭਾਂਜ ਦਿੱਤੀ ਕਿ ਜਮਰੌਦ ਦੇ ਦਰੇ ਰਾਹੀਂ ਉਸ ਪਿੱਛੋਂ ਹਿੰਦੁਸਤਾਨ 'ਤੇ ਚੜ੍ਹ ਕੇ ਆਉਣ ਦਾ ਕਿਸੇ ਨੇ ਹਿਆਂ ਨਾ ਕੀਤਾ। ਇਹ ਮੁਗਲ ਪਿਛਲੇ 600 ਸਾਲਾਂ ਤੋਂ ਇਸ ਰਸਤੇ ਬਿਨਾ ਕਿਸੇ ਡਰ ਭੌਅ ਤੋਂ ਚੜ੍ਹਕੇ ਆਉਂਦੇ ਸਨ ਅਤੇ ਸੋਨੇ ਦੀ ਚਿੜੀ ਕਹਾਉਣ ਵਾਲੇ ਮੁਲਕ ਨੂੰ ਕੇਵਲ ਲੁਟਦੇ ਹੀ ਨਹੀਂ ਸਨ ਸਗੋਂ ਜੁਆਨ ਲੜਕੇ ਲੜਕੀਆਂ ਨੂੰ ਗੁਲਾਮ ਬਣਾ ਕੇ ਗਜਨੀ ਦੇ ਬਾਜਾਰਾਂ ਅੰਦਰ ਵੇਚ ਕੇ ਉਨ੍ਹਾਂ ਦੀ ਪੱਤ ਅਤੇ ਇਜ਼ਤ ਮਿੱਟੀ ਵਿੱਚ ਮਿਲਾ ਦਿੰਦੇ ਸਨ। ਪਰ ਸਰਦਾਰ ਹਰੀ ਸਿੰਘ ਨਲੂਆ ਅਤੇ ਲੱਖਾਂ ਹੀ ਸਿੰਘਾਂ ਨੇ ਦੇਸ਼ ਦੀ ਆਜ਼ਾਦੀ ਲਈ ਜਾਨਾਂ ਵਾਰੀਆਂ।

# ਪੰਜਾਬ 'ਤੇ ਬਰਤਾਨੀਆਂ ਹਕੂਮਤ ਦਾ ਕਬਜ਼ਾ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਜੋ 1839 ਵਿੱਚ ਹੋਈ, ਬਰਤਾਨੀਆਂ ਦੀ ਹਕੂਮਤ ਨੇ ਪੰਜਾਬ ਵੱਲ ਨੂੰ ਮੂੰਹ ਕੀਤਾ। ਖ਼ਾਲਸਾ ਰਾਜ ਦੇ ਪਤਨ ਲਈ ਅੰਗਰੇਜ਼ਾਂ ਨੇ ਸਾਮ, ਦਾਮ, ਦੰਡ ਅਤੇ ਭੇਤ ਦੀ ਨੀਤੀ ਅਪਣਾਈ। ਉਹ ਸਮਝਦੇ ਸਨ ਕਿ ਖ਼ਾਲਸਾ ਰਾਜ ਦਾ ਖ਼ਾਤਮਾ ਕਰਨਾ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ ਹੈ। ਉਨ੍ਹਾਂ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਹੇਠ ਹਿੰਦੁਸਤਾਨ ਦੇ ਦੱਖਣੀ ਅਤੇ ਪੂਰਬੀ ਲੋਕਾਂ ਨੂੰ ਸਿੱਖਾਂ ਵਿਰੁੱਧ ਉਕਸਾਇਆ, ਭੜਕਾਇਆ ਅਤੇ ਆਪਣੇ ਨਾਲ ਰਲਾਇਆ। ਬਰਤਾਨੀਆਂ ਦੀ ਹਕੂਮਤ ਦੇ ਏਜੰਟਾਂ ਨੇ ਖ਼ੈਬਰ ਦੇ ਮੁਖੀਆਂ ਪੈਂਦਾ ਖਾਨ ਅਤੇ ਫ਼ਤਹਿ ਖਾਨ ਨੂੰ ਧਨ ਦੇ ਕੇ ਅਫ਼ਗਾਨਿਸਤਾਨ ਰਾਹੀਂ ਪੰਜਾਬ ਅੰਦਰ ਵੜਨ ਲਈ ਰਾਹ ਸਾਫ਼ ਕੀਤਾ। ਡੋਗਰਿਆਂ ਦੀ ਮੱਦਦ ਕਰ ਕੇ ਖਾਨਾ-ਜੰਗੀ ਸ਼ੁਰੂ ਕਰਾ ਦਿੱਤੀ।

ਖ਼ਾਲਸਾ ਪੰਥ ਅਤੇ ਫਰੰਗੀਆਂ ਵਿਚਕਾਰ ਜੋ ਜੰਗਾਂ ਹੋਈਆਂ ਉਨ੍ਹਾਂ ਅੰਦਰ ਸਿੰਘਾਂ ਨੇ ਜੋ ਬਹਾਦਰੀ ਦਿਖਾਈ ਅਤੇ ਅੰਗਰੇਜ਼ਾਂ ਦੇ ਦੰਦ ਖੱਟੇ ਕੀਤੇ ਉਸ ਸਬੰਧੀ ਜੰਗ-ਨਾਮੇ ਦੇ ਅੰਦਰ ਮੁਸਲਮਾਨ ਲਿਖਾਰੀ ਸ਼ਾਹ ਮੁਹੰਮਦ ਇੰਵ ਲਿਖਦਾ ਹੈ:

*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,*
*ਵਾਂਗ ਨਿੰਬੂਆਂ ਲਹੂ ਨਿਚੋੜ ਦਿੱਤੇ॥*
*ਨੰਦਨ ਟਾਪੂਆਂ ਵਿੱਚ ਕੁਰਲਾਟ ਪਿਆ,*
*ਕੋਠੀ ਚਾਰ ਹਜ਼ਾਰ ਹੈ ਸੱਖਣੀ ਜੀ।*
*ਸਿੰਘਾਂ ਮਾਰ ਕੇ ਕਟਕ ਮੁਕਾ ਦਿੱਤੇ,*
*ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*

ਸਿੰਘਾਂ ਦਾ ਵੀ ਇਨ੍ਹਾਂ ਜੰਗਾਂ ਵਿੱਚ ਬਹੁਤ ਭਾਰੀ ਨੁਕਸਾਨ ਹੋਇਆ ਅਤੇ ਬੇਅੰਤ ਸਿੰਘ ਸ਼ਹੀਦੀਆਂ ਪਾ ਗਏ। ਜਨਵਰੀ 1849 ਵਾਲੀ ਚਿੱਲਿਆਂ ਵਾਲੀ ਜੰਗ ਸਰਦਾਰ ਜਵਾਹਰ ਸਿੰਘ ਨਲੂਆ ਅਤੇ ਸਿੰਘ ਇਤਨੀ ਜਾਨ ਲਾਕੇ, ਜਵਾਂ-ਮਰਦੀ ਅਤੇ ਬੀਰ ਰਸ ਵਿੱਚ ਲੜੇ ਕਿ ਸੰਸਾਰ ਅੰਦਰ ਛੈਲ-ਛਬੀਲਿਆਂ ਦੀਆਂ ਧੁੰਮਾਂ ਪੈ ਗਈਆਂ। ਭਾਵੇਂ ਅੰਤ ਨੂੰ ਗਦਾਰਾਂ ਦੀ ਗਦਾਰੀ ਕਾਰਨ ਸਿੰਘਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਅਤੇ ਅੰਗਰੇਜ਼ ਹਕੂਮਤ ਪੰਜਾਬ ਦੇ ਰਾਜ ਭਾਗ ਤੇ ਕਾਬਜ ਹੋ ਗਈ ਪਰ ਇਸ ਸੰਬੰਧੀ ਇਤਿਹਾਸਕਾਰਾਂ ਦੇ ਵਿਚਾਰ ਪੜ੍ਹੋ:

ਗ੍ਰਿਫਨ ਅਤੇ ਮੈਸੀ (1909) ਵਿੱਚ ਲਿਖਦੇ ਹਨ ਕਿ ਚਿੱਲਿਆਂ ਵਾਲੀ ਜੰਗ ਨੇ ਬਰਤਾਨਵੀਂ ਇਤਿਹਾਸਕਾਰਾਂ ਨੂੰ ਵੀ ਸਸ਼ੋ ਪੰਚ 'ਚ ਪਾ ਦਿੱਤਾ ਕਿ ਉਹ ਲੜਾਈ ਬਾਰੇ ਲਿਖਣ ਤਾਂ ਕੀ ਲਿਖਣ। ਉਹਨਾਂ ਸੋਚ ਵਿਚਾਰ ਕੇ ਇਹ ਲਿਖਿਆ ਕਿ ਅੰਗਰੇਜ਼ ਜੇਕਰ ਇਹ ਜੰਗ ਜਿੱਤੇ ਤਾਂ ਸਮਝੋ ਜਿੱਤ ਕੇ ਵੀ ਹਾਰੇ ਹਨ ਕਿਉਂਕਿ ਜੰਗ

ਅੰਦਰ ਇਹਨਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ। ਉਨ੍ਹਾਂ ਅੱਗੇ ਲਿਖਿਆ ਕਿ ਜੇਕਰ ਅੰਗਰੇਜ਼ਾਂ ਦੀ ਜਿੱਤ ਹੋਈ ਤਾਂ ਉਹ ਉੱਤਮ ਤੋਪਖਾਨਾ, ਸਿੱਖਾਂ ਦੇ ਗਦਾਰਾਂ ਅਤੇ ਹਿੰਦੁਸਾਨੀਆਂ ਦੀ ਮੱਦਦ ਕਾਰਨ ਹੋਈ ਹੈ।

ਅੰਗਰੇਜ਼ ਲੇਡੀ ਹੈਰਵੇ (Hervey) ਨੇ 1856 ਵਿੱਚ ਆਪਣੀ ਪੁਸਤਕ ਦੇ ਪੰਨਾ 422-23 'ਤੇ ਅੰਕਿਤ ਕੀਤਾ ਹੈ:

…. On the occasion of our recent memorable defeat at Chillianwala, the prestige of our usually victorious army experienced a humiliating failure.

ਭਾਵ ਚਿੱਲਿਆਂ ਵਾਲਾ ਵਿਖੇ ਕੁਝ ਸਮਾਂ ਪਹਿਲਾਂ ਸਾਡੀ ਹੋਈ ਹਾਰ ਨੇ ਇੱਕ ਜੇਤੂ ਤਜ਼ਰਬੇਕਾਰ ਫ਼ੌਜ਼ ਨੂੰ ਜਲਾਲਤ ਭਰੀ ਅਸਫਲਤਾ ਦਰਸਾ ਦਿੱਤੀ ਹੈ।

ਅੰਗਰੇਜ਼ ਲਿਖਾਰੀ ਕਨਿੰਘਮ ਨੇ ਵੀ 1849 ਵਿੱਚ ਇਸ ਗੱਲ ਦੀ ਪ੍ਰੋੜਤਾ ਕੀਤੀ ਕਿ ਸਿੱਖਾਂ ਨੇ ਆਪਣੇ ਬਲਬੂਤੇ ਤੇ ਸਿੱਖ ਰਾਜ ਹਾਸਲ ਕੀਤਾ ਸੀ। ਇਹਨਾਂ ਵਰਗਾ ਦ੍ਰਿੜ ਹੌਂਸਲਾ, ਜੰਗੀ ਅਭਿਆਸ ਅਤੇ ਘੋੜ ਸਵਾਰੀ ਮੈਂ ਹੋਰ ਕਿਸੇ ਕੌਮ 'ਚ ਨਹੀਂ ਦੇਖੀ। ਸਿੱਖ ਹਾਰ ਨਹੀਂ ਸੀ ਸਕਦੇ ਜੇਕਰ ਹਿੰਦੁਸਤਾਨੀ ਇਨ੍ਹਾਂ ਦੀ ਮੱਦਦ ਕਰਦੇ। ਭਾਰਤ ਦੇ ਰਾਜਿਆਂ ਦੀ ਮੱਦਦ ਕਾਰਨ ਹੀ ਅੰਗਰੇਜ਼ਾਂ ਨੇ ਸਿੱਖ ਰਾਜ 'ਤੇ ਜਿੱਤ ਪ੍ਰਾਪਤ ਕੀਤੀ।

## ਬਰਤਾਨੀਆਂ ਸਰਕਾਰ ਵੱਲੋਂ ਸਿੱਖਾਂ ਨੂੰ ਫ਼ੌਜ ਵਿੱਚ ਭਰਤੀ ਕਰਨਾ

ਪੰਜਾਬ ਅੰਦਰਲੇ ਸਿੱਖ ਰਾਜ ਦੇ ਪਤਨ ਪਿੱਛੋਂ ਬਰਤਾਨੀਆਂ ਸਰਕਾਰ ਨੇ ਏਸ਼ੀਆ ਅਤੇ ਅਫ਼ਰੀਕਾ ਦੇ ਖਿੱਤਿਆਂ ਉੱਪਰ ਆਪਣਾ ਅਧਿਕਾਰ ਜਮਾਉਣ ਲਈ ਮੁਹਿੰਮ ਵਿੱਢ ਦਿੱਤੀ। ਇਸ ਲਈ ਫ਼ੌਜੀ ਸ਼ਕਤੀ ਵਧਾਉਣ ਦੀ ਲੋੜ ਸੀ। ਭਾਰਤ ਵਿੱਚ ਬਰਤਾਨਵੀ ਅੰਗਰੇਜ਼ ਹਕੂਮਤ ਨੇ ਫ਼ੌਜ ਦੀ ਭਰਤੀ ਲਈ ਇੱਕ ਨਵੀਂ ਵਿਧੀ 'ਜੰਗਜੂ ਨਸਲਾਂ' (Martial races) ਦੀ ਅਪਣਾਈ। ਲੁਕਾਈ ਨੂੰ ਉਨ੍ਹਾਂ ਦੇ ਜੰਗੀ ਕਰਤੱਬਾਂ ਬਾਰੇ ਜਾਣ ਕੇ ਵੰਡਿਆ। ਇਸ ਵਿੱਚ ਸਿੱਖਾਂ ਨੂੰ ਮੁੱਖ ਲੜਾਕੂ ਨਸਲ; ਮੁਸਲਮਾਨਾਂ, ਪਠਾਣਾਂ ਅਤੇ ਪਖਤੂਨਾਂ ਨੂੰ ਜੰਗੀ ਸ਼੍ਰੇਣੀ ਅਤੇ ਗੋਰਖਿਆਂ ਨੂੰ ਚੋਣਵੀਂ ਟੋਲੀ ਗਰਦਾਨਿਆਂ ਗਿਆ। ਅੰਗਰੇਜ਼ੀ ਹਕੂਮਤ ਸਮੇਂ ਅੰਕੜਿਆਂ ਅਨੁਸਾਰ ਭਾਰਤ ਅੰਦਰ ਸਿੱਖਾਂ ਦੀ ਗਿਣਤੀ ਭਾਵੇਂ ਕੇਵਲ 1.5 ਪ੍ਰਤੀਸ਼ਤ ਸੀ ਪਰ ਫ਼ੌਜ ਵਿੱਚ 25 ਪ੍ਰਤੀਸ਼ਤ ਭਰਤੀ ਸਿੱਖਾਂ ਲਈ ਨੀਯਤ ਕੀਤੀ ਗਈ। ਇੰਞ ਬਰਤਾਨਵੀ ਭਾਰਤੀ ਫ਼ੌਜ ਮੁੱਖ ਤੌਰ ਤੇ ਪੰਜਾਬੀ ਫ਼ੌਜ ਸੀ ਜਿਸ ਵਿੱਚ ਮਹਾਂਰਥੀ ਪੱਗ ਦਾੜ੍ਹੀਆਂ ਵਾਲੇ ਅੰਮ੍ਰਿਤਧਾਰੀ ਸਿੱਖ ਸਿਪਾਹੀ ਸਨ। ਇਤਿਹਾਸਕਾਰਾਂ ਨੇ ਸਿੱਖ ਫ਼ੌਜੀਆਂ ਨੂੰ

ਬਰਤਾਨੀਆਂ ਸਾਮਰਾਜ ਦੀ ਖੜਗ ਭੁਜਾ (Sword Arm) ਲਿਖਿਆ ਹੈ। ਅੰਗਰੇਜ਼ਾਂ ਨੇ ਇਹਨਾਂ ਸਿਪਾਹੀਆਂ ਨੂੰ ਬਰਤਾਨਵੀ ਅਫਸਰਾਂ ਦੀ ਨਿਗਰਾਨੀ ਅਤੇ ਅਗਵਾਈ ਹੇਠ ਯੂਰਪੀਨ ਤੌਰ ਤਰੀਕਿਆਂ ਨਾਲ ਤਿਆਰੀ ਕਰਵਾਈ ਅਤੇ ਬਰਦੀ ਤੋਂ ਲੈ ਕੇ ਹਰ ਸਾਜੋ-ਸਮਾਨ ਨਾਲ ਲਾਮਬੰਦ ਕੀਤਾ। ਇਸ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਬਚਨਾਂ ਦੀ ਪਾਣ ਕਿ, "ਸਿੱਖਾ! ਤੂੰ ਕਦੇ ਵੀ ਲੂਣ ਹਰਾਮ ਨਹੀਂ ਕਰਨਾ ਆਪਣੇ ਫਰਜ਼ ਪੂਰੀ ਤਰ੍ਹਾਂ ਨਿਭਾਉਣੇ ਹਨ, ਜੰਗੇ ਮੈਦਾਨ ਅੰਦਰ ਪਿੱਠ ਨਹੀਂ ਦਿਖਾਉਣੀ ਭਾਵੇਂ ਤੈਨੂੰ ਸਰੀਰ ਦੀ ਅਹੂਤੀ ਵੀ ਦੇਣੀ ਪਵੇ"। ਜ਼ੋਰ, ਜਬਰ ਅਤੇ ਜੁਲਮ ਦੇ ਵਿਰੁੱਧ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਸੀ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (142)*

ਗੁਰੂ ਸਾਹਿਬਾਨ ਦੇ ਮਹਾਨ ਸਿਧਾਤਾਂ ਨੇ ਐਸਾ ਗੌਰਵਮਈ ਰਾਹ ਉਲੀਕਿਆ ਜਿਸ ਨੇ ਇਤਿਹਾਸ ਦਾ ਮੂੰਹ-ਮਹਾਂਦਰਾ ਹੀ ਬਦਲ ਦਿੱਤਾ। ਸਿੰਘਾਂ ਦੀਆਂ ਲਾਸਾਨੀ ਕੁਰਬਾਨੀਆਂ ਨੇ ਅੰਗਰੇਜ਼ ਹਾਕਮਾਂ ਦੇ ਵਿਸ਼ਵਾਸ਼ ਨੂੰ ਜਿਨ੍ਹਾਂ ਖਾਸ ਕਾਰਨਾਮਿਆਂ ਕਰਕੇ ਹੋਰ ਪੱਕਾ ਕੀਤਾ ਉਹ ਅੱਗੇ ਸੰਖੇਪ ਵਿੱਚ ਲਿਖੇ ਜਾ ਰਹੇ ਹਨ:

## ਬਰਤਾਨੀਆਂ ਸਰਕਾਰ ਦੀਆਂ ਪਖਤੂਨਾਂ ਵਿਰੁੱਧ ਮੁਹਿੰਮਾਂ

ਕੈਪਟਨ ਫਲਕਨ ਦੇ ਨੁਕਤਾ ਨਿਗਾਹ ਤੋਂ ਸਿੱਖ ਇੱਕ ਲੜਾਕੂ ਯੋਧਾ ਹੈ ਅਤੇ ਇਸ ਦੀ ਇਹ ਯੋਗਤਾ ਕੁਦਰਤੀ ਦਿਖਾਈ ਦੇ ਰਹੀ ਹੈ। ਇਹ ਬੜੇ ਨਿੱਗਰ, ਸਾਹਸੀ, ਆਗਿਆਕਾਰ ਅਤੇ ਨਿਯਮਬੱਧ ਹਨ। ਸਿੱਖ ਸਿਆਣੇ, ਚਿੜਚੜੇ ਪਣ ਤੋਂ ਰਹਿਤ ਅਤੇ ਗਿਲੇ-ਸ਼ਿਕਵੇ ਤੋਂ ਦੂਰ ਰਹਿਣ ਵਾਲੇ ਇਨਸਾਨ ਹਨ। ਭਾਵੇਂ ਇਨ੍ਹਾਂ ਅੱਗੇ ਅੱਗ ਦੇ ਭਾਂਬੜ ਬਲ ਰਹੇ ਹੋਣ ਇਹ ਅਡੋਲ ਹੋ ਕੇ ਦੁਸ਼ਮਣ 'ਤੇ ਧਾਵਾ ਬੋਲ ਦਿੰਦੇ ਹਨ ਅਰਥਾਤ ਮੌਤ ਦੀ ਵੀ ਪਰਵਾਹ ਨਹੀਂ ਕਰਦੇ। ਸੋ ਸਿੱਖਾਂ ਨੇ ਫ਼ੌਜ ਵਿੱਚ ਇੱਕ ਨਵੀਂ ਰੂਹ ਫੂਕ ਦਿੱਤੀ ਹੈ।...ਪਖਤੂਨਾਂ ਦੇ ਇਲਾਕੇ ਖ਼ੈਬਰ ਵਿੱਚ ਸਿੱਖ ਜਰਨੈਲ ਸਰਦਾਰ ਹਰੀ ਸਿੰਘ ਨੇ ਕੇਵਲ ਸਫ਼ਲਤਾ ਹੀ ਨਹੀਂ ਹਾਸਲ ਕੀਤੀ ਸਗੋਂ ਅਫ਼ਗਾਨਾਂ ਦੇ ਛੱਕੇ ਐਸੇ ਛੁਡਾਏ ਕਿ ਮੁੜ ਉਹ ਹਿੰਦੁਸਤਾਨ ਤੇ ਚੜ੍ਹ ਕੇ ਨਹੀਂ ਆਏ। ਸੰਨ 1850 ਤੋਂ 1870 ਦੇ ਦਰਮਿਆਨ ਬਰਤਾਨੀਆਂ ਦੀਆਂ ਜੋ 16 ਮੁਹਿੰਮਾਂ ਪਖਤੂਨਾਂ ਵਿਰੁੱਧ ਹੋਈਆਂ ਵਿੱਚ ਸਿੱਖ ਫ਼ੌਜੀਆਂ ਨੇ ਵੱਡਾ ਰੋਲ ਅਦਾ ਕੀਤਾ। ਇਹਨਾਂ ਹਮਲਿਆਂ ਵਿੱਚ ਸਫ਼ਲਤਾ ਕਾਰਨ ਸਿੱਖ ਬਟਾਲੀਅਨਾਂ ਨੂੰ ਸਦੀ ਦੇ ਅੰਤ 'ਚ ਦੋ ਵਿਕਟੋਰੀਆ ਕਰਾਸ ਅਤੇ ਬਹੁਤ ਸਾਰੇ ਬਹਾਦਰੀ ਇਨਾਮਾਂ ਤੋਂ ਇਲਾਵਾ 15 ਯੁੱਧ ਗੌਰਵਮਈ ਪੁਰਸਕਾਰ ਅੰਗਰੇਜ਼ੀ ਸਰਕਾਰ ਨੇ ਪ੍ਰਦਾਨ ਕੀਤੇ।

ਇੱਕ ਬਰਤਾਨੀਆਂ ਦੇ ਅਫ਼ਸਰ ਨੇ ਸਿੱਖ ਫ਼ੌਜੀਆਂ ਬਾਰੇ ਹੇਠ ਲਿਖੇ ਸ਼ਬਦ 'Hand Book on Sikhs for Regional Officers' ਚੋਂ ਪੜ੍ਹ ਕੇ ਸੁਣਾਏ।

'ਤਣਾਅ (ਜੋਖਮ) ਵਾਲੀ ਹਾਲਤ ਵਿੱਚ ਵੀ ਸਿੱਖ ਮੌਤ ਨੂੰ ਤਰਜੀਹ ਦਿੰਦਾ ਹੈ ਅਤੇ ਮਰ ਕੇ ਆਪਣੇ ਕੱਦ-ਕਾਠ ਨੂੰ ਵੱਡਾ ਕਰਨਾ ਸਮਝਦਾ ਹੈ। ਇਹ ਜਿੰਦਗੀ ਵਿੱਚ ਕਦੇ ਵੀ ਟਿਕ ਕੇ ਨਹੀਂ ਬੈਠ ਸਕਦਾ  ਹਮੇਸ਼ਾ ਕੁਝ ਕਰਨ ਦੀ ਸੋਚਦਾ ਹੈ। ਇਸ ਲਈ ਅਸੀਂ ਇਸ ਨੂੰ ਹਰ ਸਮੇਂ ਰੁਝੇਵੇਂ 'ਚ ਹੀ ਰੱਖਦੇ ਹਾਂ ਜਿਵੇਂ ਟਰੇਨਿੰਗਜ਼ (ਮਸ਼ਕਾਂ), ਖੇਡਾਂ, ਪੜ੍ਹਾਈ ਆਦਿ।

## ਸਾਰਾਗੜ੍ਹੀ ਦੀ ਜੰਗ

ਸਾਰਾਗੜ੍ਹੀ ਦੀ ਜੰਗ 36 ਸਿੱਖ ਰਜ਼ਮੈਂਟ ਨੇ 1891 ਵਿੱਚ ਬਲੋਚਿਸਤਾਨ ਦੇ ਇਲਾਕੇ ਸੋਮਾਨਾ ਪਹਾੜੀਆਂ 'ਤੇ ਸਥਿਤ ਚੌਕੀ 'ਤੇ ਲੜੀ ਸੀ। ਅੰਗਰੇਜ਼ ਹਕੂਮਤ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਬਣਾਏ ਦੋ ਕਿਲ੍ਹਿਆਂ ਲੋਖਰਟ ਅਤੇ ਗੁਲਿਸਤਾਨ ਵਿਚਕਾਰ ਇੱਥੇ ਫ਼ੌਜੀ ਚੌਕੀ ਸਥਾਪਤ ਕੀਤੀ ਸੀ। 12 ਸਤੰਬਰ 1891 ਨੂੰ ਦਸ ਹਜ਼ਾਰ ਪਖਤੂਨਾਂ (ਅਫ਼ਗਾਨੀ ਫ਼ੌਜਾਂ) ਨੇ ਇਸ ਉੱਪਰ ਕਬਜ਼ਾ ਕਰਨ ਲਈ ਧਾਵਾ ਬੋਲ ਦਿੱਤਾ। ਹਮਲੇ ਸਮੇਂ ਇਸ ਚੌਕੀ 'ਤੇ ਹੌਲਦਾਰ ਈਸ਼ਰ ਸਿੰਘ ਦੀ ਕਮਾਂਡ ਹੇਠ ਕੇਵਲ 21 ਸਿੱਖ ਫ਼ੌਜੀ ਤਾਇਨਾਤ ਸਨ। ਪਖਤੂਨਾਂ ਨੇ ਸਿੱਖ ਫ਼ੌਜੀਆਂ ਨੂੰ ਹੱਥ ਖੜ੍ਹੇ ਕਰ  ਕੇ ਅਤੇ ਹਥਿਆਰ ਸੁੱਟ ਕੇ ਮਰਨ ਤੋਂ ਬਚਣ ਲਈ ਆਖਿਆ। ਪਰ ਯੋਧਿਆਂ ਨੇ ਜ਼ੈਕਾਰਿਆਂ ਦੀ ਗੂੰਜ ਵਿੱਚ ਇਸ ਹਮਲੇ ਦਾ ਬੜੀ ਦਲੇਰੀ ਨਾਲ ਤਾਬੜ ਤੋੜ ਜੁਆਬ ਦਿੱਤਾ। ਸਿੱਖ ਫ਼ੌਜੀਆਂ ਨੇ ਤਕਰੀਬਨ 8 ਘੰਟੇ ਮੁਕਾਬਲਾ ਕਰਕੇ ਦੁਸ਼ਮਣ ਨੂੰ ਅੱਗੇ ਵਧਣ ਤੋਂ ਰੋਕੀ ਰੱਖਿਆ। ਇਸ ਲੜਾਈ ਦੌਰਾਨ ਅੱਧੇ ਕੁ ਸਿੱਖ ਫ਼ੌਜੀ ਸ਼ਹੀਦ ਹੋ ਗਏ। ਗੋਲੀ ਸਿੱਕਾ ਮੁੱਕਣ ਕਰਕੇ ਫਿਰ ਅਫ਼ਗਾਨੀਆਂ ਨਾਲ ਬੰਦੂਕਾਂ ਦੇ ਬੇਨੇਟਸ (ਬੰਦੂਕ ਦੇ ਮੂਹਰੇ ਲੱਗੇ ਕ੍ਰਿਪਾਨ ਵਰਗੇ ਤਿੱਖੇ ਹਥਿਆਰ) ਨਾਲ ਹੱਥੋਪਾਈ ਵਿੱਚ ਲੜਦੇ ਬਾਕੀ ਦੇ ਸਾਰੇ ਸਿੱਖ ਫ਼ੌਜੀ ਜਾਨਾਂ ਵਾਰ ਗਏ। ਦਿਲਚਸਪ ਗੱਲ ਇਹ ਕਿ ਕੋਈ ਵੀ ਜਿਉਂਦੇ ਜੀਅ ਪਖਤੂਨਾਂ ਦੇ ਕਾਬੂ ਨਾ ਆਇਆ। ਸੋ ਇਸ ਜੰਗ ਵਿੱਚ ਸਿੰਘਾਂ ਵੱਲੋਂ ਦਿਖਾਏ ਜੌਹਰ ਦੇਖਣ ਜਾਂ ਪੜ੍ਹਨ-ਸੁਣਨ ਵਾਲਿਆਂ ਦੇ ਲੂੰ ਕੰਡੇ ਖੜ੍ਹੇ ਕਰ ਦੇਣ ਵਾਲੇ ਹਨ।

ਇਹਨਾਂ 21 ਸਿੰਘਾਂ ਦਾ ਸਾਰਾ ਗੜ੍ਹੀ ਵਿਖੇ ਜੂਝ ਕੇ ਸ਼ਹੀਦ ਹੋਣ ਦਾ ਜ਼ਿਕਰ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਹੋਇਆ। ਪਾਰਲੀਮੈਂਟ ਦੇ ਸਾਰੇ ਮੈਂਬਰਾਂ ਨੇ ਇਨ੍ਹਾਂ ਦੀ ਯਾਦ ਵਿੱਚ ਖੜ੍ਹੇ ਹੋ ਕੇ ਮੋਨ ਧਾਰਨ ਕੀਤਾ। ਉਪਰੰਤ ਇਹ ਸ਼ਬਦ ਪੜ੍ਹੇ ਗਏ, 'ਬਰਤਾਨੀਆਂ ਅਤੇ ਭਾਰਤੀਆਂ ਨੂੰ 36 ਸਿੱਖ ਰਜਮੈਂਟ 'ਤੇ ਭਾਰੀ ਮਾਣ ਹੈ। ਇਹ ਕੋਈ ਵਧਾ ਝੜਾ ਕੇ ਕਹਿਣ ਵਾਲੀ  ਗੱਲ ਨਹੀਂ ਕਿ ਉਹ ਫ਼ੌਜ ਜਿਸ ਵਿੱਚ ਸਿੱਖ ਹੋਣਗੇ, ਉਸ ਨੂੰ ਹਾਰ ਦਾ ਮੂੰਹ ਨਹੀਂ ਦੇਖਣਾ ਪਵੇਗਾ।'

"The British, as well as the Indians are proud of the 36th Sikh Regiment. It is no exaggretion to record that the armies

which possess the valiant Sikhs cannot face defeat in war".ਉਸ ਸਮੇਂ ਦੇ ਫੀਲਡ ਮਾਰਸ਼ਲ ਵਿਲੀਅਮ ਜੌਲਿਫ ਸਲਿਮ ਦੇ ਸ਼ਬਦ ਹਨ:

"You are never disappointed when you are with the Sikhs. Those 21 soldiers all fought to the death. That bravery should be within us. Those soldiers were lauded in Britain and their pride went throughout the Indian army. Inside every sikh should have this pride and courage"

(Field Marshal Willam Joseph Slim)

ਭਾਵ ਜਦੋਂ ਤੁਸੀਂ ਸਿੱਖਾਂ ਦੇ ਨਾਲ ਹੋਂ ਤਾਂ ਤੁਹਾਨੂੰ ਕਦੇ ਵੀ ਨਿਰਾਸ਼ਾ ਨਹੀਂ ਹੋਵੇਗੀ। ਉਹ 21 ਸਿਪਾਹੀ ਮੌਤ ਤੱਕ ਲੜੇ। ਐਸੀ ਬਹਾਦਰੀ ਸਾਡੇ ਵਿੱਚ ਵੀ ਹੋਣੀ ਚਾਹੀਦੀ ਹੈ। ਇਹਨਾਂ ਸਿਪਾਹੀਆਂ ਦੀ ਬਰਤਾਨੀਆਂ ਅਤੇ ਭਾਰਤੀ ਫ਼ੌਜਾਂ ਵਿੱਚ ਭਾਰੀ ਪ੍ਰਸੰਸਾ ਹੋਈ ਹੈ। ਇੰਞ ਹਰ ਇੱਕ ਸਿੱਖ ਅੰਦਰ ਇਸਦਾ ਮਾਣ ਹੋਣਾ ਚਾਹੀਦਾ ਹੈ ਅਤੇ ਹਰ ਸਿੱਖ ਐਸਾ ਹੀ ਹੌਸਲਾ ਰੱਖੇ।

ਯੂਨੈਸਕੋ ਨੇ ਸਾਰਾਗੜ੍ਹੀ ਦੀ ਜੰਗ ਨੂੰ ਦੁਨੀਆਂ ਦੀਆਂ ਅੱਠ ਬਹਾਦਰੀ ਦਿਖਾਉਣ ਵਾਲੀਆਂ ਮਿਸਾਲ ਰੂਪੀ ਜੰਗਾਂ ਵਿੱਚ ਛਾਪਿਆ ਹੈ। ਅੰਗਰੇਜ਼ ਸਰਕਾਰ ਨੇ ਇਨ੍ਹਾਂ ਸਾਰਿਆਂ ਸਿੱਖ ਫ਼ੌਜੀਆਂ ਨੂੰ ਮਰਨ ਉਪਰੰਤ ਸਮੇਂ ਦਾ ਸਰਬੋਤਮ ਬਹਾਦਰੀ ਇਨਾਮ 'ਇੰਡੀਅਨ ਆਰਡਰ ਆਫ਼ ਮੈਰਿਟ' ਦੇਣ ਦੇ ਨਾਲ ਨਾਲ ਹਰ ਇੱਕ ਦੇ ਪਰਿਵਾਰ ਨੂੰ ਇਨਾਮ ਵਜੋਂ ਇੱਕ ਮੁਰੱਬਾ (100 ਵਿੱਘੇ) ਜ਼ਮੀਨ ਅਤੇ 500 ਰੁਪਏ ਨਕਦ ਦਿੱਤੇ। ਇਸ ਜੰਗ ਦੇ ਗੌਰਵਮਈ ਇਤਿਹਾਸ ਬਾਰੇ ਫਰਾਂਸ ਵਿੱਚ ਸਕੂਲੀ ਬੱਚਿਆਂ ਦੇ ਸਲੇਬਸ ਅੰਦਰ ਵੀ ਦਰਜ਼ ਕੀਤਾ। ਸਾਰਾਗੜ੍ਹੀ ਦੀ ਇੱਕ ਯਾਦਗਾਰ ਸਾਰਾਗੜ੍ਹੀ ਪਿੰਡ ਅਰਥਾਤ ਲੜਾਈ ਦੇ ਅਸਥਾਨ 'ਤੇ, ਇੱਕ ਫ਼ੀਰੋਜ਼ਪੁਰ ਵਿੱਚ ਅਤੇ ਇੱਕ ਅੰਮ੍ਰਿਤਸਰ ਵਿੱਚ ਬਣੀ ਹੋਈ ਹੈ।

## ਚਿਤਰਾਲ ਦੀ ਲਾਸਾਨੀ ਮੁਹਿੰਮ

ਇਹ ਮੁਹਿੰਮ ਜੋ ਚਿਤਰਾਲ ਦੇ ਇਲਾਕੇ ਵਿੱਚ 4 ਜੂਨ ਨੂੰ ਸਿੱਖ ਸੈਨਿਕਾਂ ਨੇ ਵਿੱਢੀ ਅਤੇ ਆਪਣੀ ਸੂਰਮਗਤੀ ਦਿਖਾਈ ਉਸ ਸੰਬੰਧੀ ਜਨਰਲ ਸਰ ਹੈਮਿਲਟਨ ਲਿਖਦਾ ਹੈ, "ਚਾਰ ਜੂਨ ਦੇ ਬੇਹੱਦ ਨੁਕਸਾਨ ਉਠਾਉਣ ਦੇ ਬਾਵਜੂਦ ਦਿਨ ਭਰ ਜਿੱਤੇ ਇਲਾਕੇ ਦਾ ਇੱਕ ਇੰਚ ਵੀ ਦੁਸ਼ਮਣ ਦੇ ਹੱਥ ਨਹੀਂ ਜਾਣ ਦਿੱਤਾ ਗਿਆ। ਦੁਸ਼ਮਣ ਦੀਆਂ ਖੁੰਦਕਾਂ (ਮੋਰਚੇ) ਦੇ ਮੂੰਹ, ਹੱਥੋਂ-ਪਾਈ ਦੀ ਲੜਾਈ ਲੜ ਕੇ ਆਪਣੀਆਂ ਲਾਸ਼ਾਂ ਨਾਲ ਭਰ ਦਿੱਤੇ। ਉਨ੍ਹਾਂ ਦਾ ਆਪਣੀ ਡਿਊਟੀ ਪ੍ਰਤੀ ਸਮੱਰਪਣ, ਅਫ਼ਸਰਾਂ ਦੇ ਹੁਕਮਾਂ ਪ੍ਰਤੀ ਸ਼ਾਨਦਾਰ ਵਫ਼ਾਦਾਰੀ ਅਤੇ ਜੰਗੀ ਮੁਹਾਜ਼ 'ਤੇ ਨਿੱਡਰਤਾ

ਆਪਣੀ ਮਿਸਾਲ ਆਪ ਸੀ। ਬਰਤਾਨਵੀ ਸਰਕਾਰ ਅਤੇ ਸਿੱਖ ਕੌਮ ਦੀਆਂ ਆਉਣ ਵਾਲੀਆਂ ਪੁਸ਼ਤਾਂ ਇਨ੍ਹਾਂ ਦੇ ਸੋਹਲੇ ਗਾਉਂਦੀਆਂ ਰਹਿਣਗੀਆਂ।

## ਯੂਰਪ ਵਿੱਚ ਸਿੱਖ ਫ਼ੌਜੀਆਂ ਦੀਆਂ ਅਦੁੱਤੀ ਸ਼ਹਾਦਤਾਂ

ਵੀਹਵੀਂ ਸਦੀ ਅੰਦਰ ਦੁਨੀਆਂ ਦੀ ਪਹਿਲੀ ਅਤੇ ਦੂਜੀ ਜੰਗ ਵਿੱਚ ਸਿੱਖ ਸੈਨਿਕਾਂ ਨੇ ਬਰਤਾਨਵੀ ਜਿੱਤ ਲਈ ਵੱਡੀ ਭੂਮਿਕਾ ਨਿਭਾਈ। ਬਰਤਾਨਵੀ 'ਹਾਊਸ ਆਫ ਲਾਰਡਜ਼' ਵਿੱਚ ਲਾਰਡ ਮੈਲਰਾਨ ਨੇ ਯੂਨਾਨ ਵਿੱਚ ਸਿੱਖ ਸੈਨਿਕਾਂ ਦੀ ਕੁਰਬਾਨੀ ਬਾਰੇ ਦਸਾਇਆ। ਉਸ ਨੇ ਆਖਿਆ, "ਪਹਿਲੇ ਮਹਾਂ ਯੁੱਧ ਵਿੱਚ ਗੈਲੀਪੌਲੀ (ਤੁਰਕੀ) ਵਿੱਚ 4 ਜੂਨ 1915 ਨੂੰ ਇੱਕ ਸਿੱਖ ਰਜਮੈਂਟ ਦੇ 10 ਅਫ਼ਸਰ ਅਤੇ 700 ਜੁਆਨਾਂ ਨੇ ਜੰਗ ਵਿੱਚ ਹਿੱਸਾ ਲਿਆ। ਜੰਗ ਦੌਰਾਨ ਦਿਨ ਤੇ ਛਿਪਾਅ ਸਮੇਂ ਉਨ੍ਹਾਂ ਵਿੱਚੋਂ ਕੇਵਲ 2 ਅਫ਼ਸਰ ਅਤੇ 70 ਜੁਆਨ ਹੀਂ ਬਚੇ ਸਨ, ਬਾਕੀ ਸਭ ਜਾਨਾਂ ਵਾਰ ਗਏ।"

## ਬੈਲਜ਼ੀਅਮ ਦੀ ਆਜ਼ਾਦੀ ਵਿੱਚ ਸਿੱਖ ਸੈਨਿਕਾਂ ਦਾ ਰੋਲ

ਬੈਲਜ਼ੀਅਮ ਦੇ ਲਿਖਾਰੀ ਡਾਕਟਰ ਜੌਹਨ ਮੋਰੇ ਨੇ ਆਪਣੇ ਪੀ.ਐੱਚ.ਡੀ. ਦੇ ਥੀਸਿਸ ਵਿੱਚ ਸਿੱਖ ਫ਼ੌਜੀਆਂ ਦੀ ਕੁਰਬਾਨੀ ਨੂੰ ਬੜੇ ਹਿਰਦੇ ਵੇਦਕ ਢੰਗ ਨਾਲ ਪੇਸ਼ ਕੀਤਾ ਹੈ। ਇਸ ਕੁਰਬਾਨੀ ਨੂੰ ਮਹਿਸੂਸ ਕਰਕੇ ਸਭ ਦੀਆਂ ਅੱਖਾਂ 'ਚੋਂ ਨੀਰ ਵਗਣ ਲੱਗ ਪੈਂਦਾ ਹੈ ਅਤੇ ਸੀਸ ਆਪ-ਮੁਹਾਰੇ ਝੁਕ ਜਾਂਦੇ ਹਨ।

ਬੈਲਜ਼ੀਅਮ ਦੀ ਆਜ਼ਾਦੀ ਖ਼ਾਤਰ ਸਿੱਖਾਂ ਦੀਆਂ ਲਾਹੌਰ ਅਤੇ ਮੇਰਠ ਡਵੀਜ਼ਨਾਂ ਖਾਸ ਕਰਕੇ 47 ਵੀਂ ਸਿੱਖ ਰਜਮੈਂਟ ਵੱਲੋਂ ਦਿਖਾਏ ਜ਼ਾਹਰੀ ਕ੍ਰਿਸ਼ਮਿਆਂ ਅਤੇ ਕੁਰਬਾਨੀਆਂ ਨੂੰ 15 ਨਵੰਬਰ ਵਾਲੇ ਦਿਨ ਹਰ ਸਾਲ ਤਾਜ਼ਾ ਕੀਤਾ ਜਾਂਦਾ ਹੈ। ਇਸ ਆਜ਼ਾਦੀ ਵਾਲੇ ਦਿਨ ਸਿੱਖਾਂ ਵੱਲੋਂ ਆਯੋਜਿਤ ਨਗਰ ਕੀਰਤਨ (Sikhs Parade Day) ਜਦੋਂ ਮੈਨਨ ਗੇਟ ਕੋਲ ਪਹੁੰਚਦਾ ਹੈ ਤਾਂ ਇੰਗਲੈਂਡ ਦੀ ਮਹਾਰਾਣੀ ਐਲਜ਼ਬੈਥ ਆਜ਼ਾਦੀ ਖ਼ਾਤਰ ਜਾਨਾਂ ਵਾਰਨ ਵਾਲਿਆਂ ਨੂੰ ਸ਼ਰਧਾਂਜਲੀ ਭੇਂਟ ਕਰਦੀ ਹੈ। ਉਸ ਸਮੇਂ ਮੈਨਨ ਗੇਟ, 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉਠਦਾ ਹੈ। ਮੈਨਨ ਗੇਟ 'ਤੇ ਸ਼ਹੀਦ ਹੋਣ ਵਾਲੇ ਸਿੱਖ ਫ਼ੌਜੀਆਂ ਦੇ ਨਾਂ ਸੁਨਹਿਰੀ ਅੱਖਰਾਂ ਵਿੱਚ ਅੰਕਤ ਹਨ। ਇਸ ਆਜ਼ਾਦੀ ਦੀ ਜੰਗ ਦੌਰਾਨ 47 ਵੀਂ ਸਿੱਖ ਰਜ਼ਮੈਂਟ ਦੇ 444 ਵਿੱਚੋਂ 352 ਸਿੱਖ ਸੈਨਿਕ ਸ਼ਹੀਦ ਹੋ ਗਏ ਸਨ।

ਈਪਰ **(ਬੈਲਜ਼ੀਅਮ)** ਦੇ ਕਬਰਸਤਾਨ ਵਿੱਚ ਇਹਨਾਂ ਸ਼ਹੀਦ ਫ਼ੌਜੀਆਂ ਦੀਆਂ ਖੂਬਸੂਰਤ ਸਮਾਧਾਂ ਬਣੀਆਂ ਹੋਈਆਂ ਹਨ। ਇਨ੍ਹਾਂ ਸਮਾਧਾਂ 'ਤੇ 'ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ' ਮੋਟੇ ਅੱਖਰਾਂ ਵਿੱਚ ਉੱਕਰਿਆ ਹੋਇਆ ਹੈ। ਸਰਦਾਰ

ਵਰਿੰਦਰ ਸਿੰਘ ਵਾਲੀਆ ਸੰਪਾਦਕ ਪੰਜਾਬੀ ਟਰੀਬਿਊਨ ਨੇ ਗੁਰਮਤਿ ਪ੍ਰਕਾਸ਼, ਜੁਲਾਈ 2005 ਦੇ ਰਸਾਲੇ ਵਿੱਚ ਸਿੱਖ ਜੁਝਾਰੂਆਂ ਬਾਰੇ ਇਹ ਵਿਸ਼ੇਸ਼ ਜਾਣਕਾਰੀ ਬਾਰੇ ਲੇਖ ਲਿਖਿਆ। ਉਨ੍ਹਾਂ ਲਿਖਿਆ ਕਿ ਬੈਲਜ਼ੀਅਮ ਦੇ ਇੱਕ ਅਜਾਇਬ ਘਰ ਵਿੱਚ ਇੱਕ ਪੋਸਟ ਕਾਰਡ 'ਤੇ ਇੱਕ ਬੈਲਜ਼ੀਅਮ ਔਰਤ ਸਿੱਖ ਫ਼ੌਜੀਆਂ ਦੀ ਵਰਦੀ ਤੇ ਗੁਲਾਬ ਦਾ ਫੁੱਲ ਟੰਗ ਰਹੀ ਹੈ। ਪੋਸਟ ਕਾਰਡ ਦੇ ਦੂਜੇ ਪਾਸੇ ਅੰਕਿਤ ਹੈ, "ਘਬਰਾਹਟ ਦੀ ਲੋੜ ਨਹੀਂ ਸਿੱਖ ਜੁਝਾਰੂ ਆ ਗਏ ਹਨ, ਜਿਨ੍ਹਾਂ ਨੇ ਜੰਗ ਦਾ ਰੂਪ ਮੋੜ ਦੇਣਾ ਹੈ", ਇਹ ਤੱਥ ਸਰਦਾਰ ਵਾਲੀਆ ਨੇ ਇੰਟਰਨੇਸ਼ਨਲ ਸਿੱਖ ਯੂਥ ਫੈਡਰੇਸ਼ਨ, ਹਾਲੈਂਡ ਦੇ ਪ੍ਰਧਾਨ ਸਰਦਾਰ ਭੁਪਿੰਦਰ ਸਿੰਘ ਵੱਲੋਂ ਤਿੰਨ ਜਿਲਦਾਂ (How Europe is indebted to the Sikhs?) ਭਾਵ ਯੂਰਪ ਸਿੱਖਾਂ ਦਾ ਰਿਣੀ ਕਿਵੇਂ ਹੈ? ਵਿੱਚੋਂ ਲਏ ਹਨ।

ਭੁਪਿੰਦਰ ਸਿੰਘ ਨੇ ਬੜੀ ਮਿਹਨਤ ਨਾਲ ਪਹਿਲੇ ਅਤੇ ਦੂਜੇ ਸੰਸਾਰ ਯੁੱਧਾਂ ਵਿੱਚ ਸ਼ਹੀਦ ਹੋਏ ਸਿੱਖ ਸੈਨਿਕਾਂ ਦੀ ਗਿਣਤੀ ਬਾਰੇ ਜਾਣਕਾਰੀ ਇਕੱਤਰ ਕਰਕੇ ਕਲਮਬੰਦ ਕੀਤੀ ਹੈ। ਜਿਵੇਂ ਪਹਿਲੇ ਸੰਸਾਰ ਯੁੱਧ ਦੇ ਪੱਛਮ ਮੋਰਚੇ (ਫਰਾਂਸ ਅਤੇ ਬੈਲਜ਼ੀਅਮ) ਵਿੱਚ ਕੁੱਲ 34522 ਸਿੱਖ ਸੈਨਕਾਂ ਨੇ ਸ਼ਹਾਦਤ ਪ੍ਰਾਪਤ ਕੀਤੀ। ਇਸ ਤੋਂ ਇਲਾਵਾ ਇਟਲੀ, ਮਿਸਰ, ਈਰਾਨ ਫ਼ਲਸਤੀਨ, ਅਫ਼ਰੀਕਾ ਆਦਿ ਦੇਸ਼ਾਂ ਵਿੱਚ 45960 ਦੇ ਕਰੀਬ ਸਿੱਖ ਸੈਨਿਕ ਸਸਕਾਰੇ ਗਏ। ਇਸੇ ਤਰ੍ਹਾਂ ਦੂਜੀ ਸੰਸਾਰ ਜੰਗ ਵਿੱਚ 82005 ਦੇ ਲਗ ਭਗ ਸਿੱਖ ਫ਼ੌਜੀ ਸ਼ਹੀਦ ਹੋਏ।

## ਯਾਈਪਰਜ਼ ਦੇ ਮੋਰਚੇ ਦੀ ਅਲੌਕਿਕ ਫ਼ਤਹਿ

27 ਅਪ੍ਰੈਲ 1915 ਨੂੰ 15 ਸਿੱਖ ਕੰਪਨੀ ਨੇ ਅਨੂਠੀ ਬਹਾਦਰੀ ਦਿਖਾ ਕੇ ਜਰਮਨ ਵਿਖੇ ਯਾਈਪਰਜ਼ ਦੇ ਮੋਰਚੇ 'ਤੇ ਫ਼ਤਹਿ ਹਾਸਲ ਕੀਤੀ। ਕਮਾਂਡਿੰਗ ਅਫ਼ਸਰਾਂ ਨੇ ਜਦੋਂ ਦੇਖਿਆ ਕਿ ਐਂਗਲੋ-ਫਰੈਂਚ ਇਸ ਮੁਹਾਜ ਉੱਤੇ ਫੇਲ੍ਹ ਹੋ ਚੁੱਕੇ ਹਨ ਅਤੇ ਮੌਤ ਤੋਂ ਡਰਦੇ ਮੈਦਾਨ 'ਚੋਂ ਭੱਜ ਰਹੇ ਹਨ ਤਾਂ ਇੱਕੇ ਦਮ ਹੁਕਮ ਕਰਕੇ 15 ਸਿੱਖ ਕੰਪਨੀ ਬੁਲਾਈ ਗਈ। ਨਾਲ ਹੀ ਜਲੰਧਰ ਅਤੇ ਸਰਹਿੰਦ ਦੀਆਂ ਬ੍ਰਗੇਡਾਂ ਵੀ ਝੋਕ ਦਿੱਤੀਆਂ। 16 ਮਈ ਨੂੰ 15 ਸਿੱਖ ਸੈਨਿਕ ਕੰਪਨੀ ਨੇ ਚੜ੍ਹਾਈ ਕੀਤੀ ਅਤੇ 18 ਮਈ ਨੂੰ ਜਰਮਨਾਂ ਦਿਆਂ ਮੋਰਚਿਆਂ ਤੇ ਕਬਜ਼ਾ ਕਰ ਲਿਆ। ਇਸ ਦੌਰਾਨ ਸਿੱਖ ਸੈਨਿਕਾਂ 'ਤੇ ਭਾਰੀ ਬੰਬਾਰੀ ਹੋਈ ਪਰ ਇਹ ਬੇਖ਼ੌਫ਼ ਹੋ ਕੇ ਲਹੂ ਡੋਲ੍ਹਦੇ ਅੱਗੇ ਵਧਦੇ ਗਏ। ਲੈਫ਼ਟੀਨੈਂਟ ਜੌਹਨ ਸਮਿੱਥ ਨੇ 10 ਕੁ ਸਿੱਖ ਸੈਨਿਕਾਂ ਸਮੇਤ ਜਰਮਨ ਦੇ ਬੰਬਾਂ ਵਾਲੇ ਦੋ ਬਕਸਿਆਂ ਜਿਨ੍ਹਾਂ ਵਿੱਚ 96 ਬੰਬ ਸਨ ਕਾਬੂ ਕਰ ਲਏ। ਇਸ ਸਮੇਂ ਇੱਕ ਦਿਲਚਸਪ ਘਟਨਾ ਹੋਈ ਉਹ ਇਹ ਸੀ ਕਿ ਮਸ਼ੀਨਗੰਨਾਂ ਦੇ ਆ ਰਹੇ ਲਗਾਤਾਰ ਗੋਲਿਆਂ ਵਿੱਚ ਭਾਵੇਂ ਇਹ ਬਕਸੇ ਸਿਰਾਂ 'ਤੇ ਚੱਕ ਕੇ

ਲਿਜਾਣੇ ਮੁਸ਼ਕਲ ਸਨ ਪਰ ਸਿੱਖ ਯੋਧਿਆਂ ਨੇ ਆਪਣੀਆਂ ਵੱਡੀਆਂ ਪੱਗਾਂ ਉਤਾਰੀਆਂ ਅਤੇ ਇਹਨਾਂ ਬਕਸਿਆਂ ਦੇ ਕੁੰਡਿਆਂ ਨੂੰ ਬੰਨ੍ਹ ਕੇ ਧਰਤੀ ਤੇ ਪਈਆਂ ਲੋਥਾਂ ਵਿੱਚ ਦੀ ਘੜੀਸ ਕੇ ਜਰਮਨ ਸਿਪਾਹੀਆਂ ਤੋਂ ਹਥਿਆ ਲਿਆ। ਇਹ ਵੀ ਵਰਨਣ ਯੋਗ ਗੱਲ ਹੈ ਕਿ ਜੇਕਰ ਇੱਕ ਵੀ ਗੋਲਾ ਇਹਨਾਂ ਬਕਸਿਆਂ 'ਤੇ ਡਿੱਗ ਪੈਂਦਾ ਤਾਂ ਸਭ ਨੇ ਤੂੰਬਾ ਤੂੰਬਾ ਹੋ ਕੇ ਉੱਡ ਜਾਣਾ ਸੀ। ਇਸ ਕਾਰਵਾਈ ਦੌਰਾਨ ਸਰਦਾਰ ਫ਼ਤਹਿ ਸਿੰਘ, ਸੁੱਚਾ ਸਿੰਘ, ਉਜਾਗਰ ਸਿੰਘ ਤੇ ਸੁੰਦਰ ਸਿੰਘ ਬੁਰੀ ਤਰ੍ਹਾਂ ਫੱਟੜ ਹੋ ਗਏ ਅਤੇ ਸੁਰੈਨ ਸਿੰਘ, ਹਰਨਾਮ ਸਿੰਘ ਅਤੇ ਸੰਪੂਰਨ ਸਿੰਘ ਮਾਰੇ ਗਏ। ਅਖੀਰ ਸਮਿੱਥ ਨੂੰ ਬਚਾਉਂਦਿਆਂ ਲਾਲ ਸਿੰਘ ਵੀ ਚੜ੍ਹਾਈ ਕਰ ਗਿਆ। ਦੋ ਹੋਰ ਸੈਨਿਕ ਸਰਦਾਰ ਗੰਗਾ ਸਿੰਘ ਅਤੇ ਨਾਇਕ ਮੰਗਲ ਸਿੰਘ ਵੀ ਭਾਵੇਂ ਫੱਟੜ ਸਨ ਪਰ ਯਾਈਪਰਜ਼ ਦਾ ਮੋਰਚਾ ਫ਼ਤਹਿ ਕਰ ਲਿਆ। ਇਸ ਬਹਾਦਰੀ ਬਦਲੇ ਲੈਫਟੀਨੈਂਟ ਜੌਹਨ ਸਮਿੱਥ ਨੂੰ ਵਿਕਟੋਰੀਆ ਕਰਾਸ, ਨਾਇਕ ਮੰਗਲ ਸਿੰਘ ਨੂੰ ਇੰਡੀਅਨ ਆਫ਼ੀਸਰ ਮੈਡਲ ਅਤੇ ਸਿੱਖ ਸਿਪਾਹੀਆਂ ਨੂੰ ਇੰਡੀਅਨ ਡਿਸਟਿੰਗੂਇਸ਼ਡ ਮੈਡਲ ਪ੍ਰਦਾਨ ਕੀਤੇ ਗਏ।

## ਅਫ਼ਰੀਕਾ ਵਿੱਚ ਸਿੱਖ ਫ਼ੌਜੀਆਂ ਨੇ ਗੁਲਾਮਾਂ ਦੇ ਵਪਾਰ ਨੂੰ ਵੱਡੀ ਠੱਲ ਪਾਈ

ਸਿੱਖ ਫ਼ੌਜੀਆਂ ਦੀ ਦਲੇਰੀ, ਅਟੱਲਤਾ, ਅਣਥੱਕਤਾ ਅਤੇ ਸਿਰੜੀਪੁਣੇ ਤੋਂ ਅੰਗਰੇਜ਼ ਚੰਗੀ ਤਰ੍ਹਾਂ ਵਾਕਫ ਸਨ। ਬਰਤਾਨੀਆਂ ਦੀ ਸਰਕਾਰ ਨੇ ਹੈਰੀ ਜਾਨਸਟਨ ਨੂੰ ਕੇਂਦਰੀ ਅਫ਼ਰੀਕਾ ਦਾ ਕਮਿਸ਼ਨਰ ਨਿਯੁਕਤ ਕੀਤਾ ਅਤੇ ਹਦਾਇਤ ਕੀਤੀ ਕਿ ਉਹ ਇਸ ਹੋ ਰਹੇ ਖਿੱਤੇ ਵਿੱਚ ਗੁਲਾਮਾਂ ਦੇ ਹੋ ਰਹੇ ਵਾਪਾਰ ਨੂੰ ਬੰਦ ਕਰਾਉਣ ਲਈ ਕਦਮ ਚੁੱਕੇ।

ਅਫ਼ਰੀਕਾ ਦੇ 'ਆਉ' ਕਬੀਲੇ ਦਾ ਮੁਖੀ ਚਿਕੁੰਬੂ ਗੁਲਾਮਾਂ ਦੇ ਅਤਿ ਬਦਨਾਮ ਗਰੋਹ ਦਾ ਸਰਦਾਰ ਸੀ। ਉਹ ਕਿਸੇ ਵਿਦੇਸ਼ੀ ਨੂੰ ਆਪਣੇ ਇਲਾਕੇ ਵਿੱਚ ਨਾਂ ਤਾਂ ਖੰਘਣ ਅਤੇ ਨਾ ਹੀ ਲੰਘਣ ਦਿੰਦਾ ਸੀ। ਜਿਹੜਾ ਲੰਘਣ ਦੀ ਕੋਸ਼ਿਸ਼ ਕਰਦਾ ਸੀ ਉਸ ਤੋਂ ਹਰਜ਼ਾਨਾ ਲੈਂਦਾ ਸੀ ਅਤੇ ਹਰਜ਼ਾਨਾ ਨਾ ਦੇਣ ਦੀ ਹਾਲਤ ਵਿੱਚ ਪਾਰ ਬੁਲਾ ਦਿੰਦਾ ਸੀ।

ਭਾਵ ਇਲਾਕੇ 'ਚ ਉਸ ਦੀ ਤਕੜੀ ਦਹਿਸ਼ਤ ਸੀ। ਉਹ ਨੌਜੁਆਨਾਂ ਨੂੰ ਬੰਦੀ ਬਣਾ ਕੇ ਉਨ੍ਹਾਂ ਪਾਸੋਂ ਘਰੇਲੂ ਕੰਮ ਜਿਹੜੇ ਬਹੁਤ ਘਟੀਆ ਸਨ ਕਰਵਾਉਂਦਾ ਸੀ ਅਤੇ ਸੁੰਦਰ ਨਾਰੀਆਂ ਨੂੰ ਰਖੇਲਾਂ ਬਣਾ ਕੇ ਇੱਜ਼ਤਾਂ ਲੁੱਟਦਾ ਸੀ। ਸੋ ਇਸ ਅਣਮਨੁੱਖੀ ਕਾਰਵਾਈ ਨੂੰ ਖ਼ਤਮ ਕਰਨ ਲਈ ਬਲਵਾਨ ਅਤੇ ਤਕੜੇ ਬੰਦਿਆਂ, ਖਾਸ ਜੁਗਤ ਅਤੇ ਚੰਗੇ ਫ਼ੌਜੀ ਦਾਅ-ਪੇਚ ਦੀ ਲੋੜ ਸੀ।

ਜਾਨਸਟਨ ਪਾਸ ਇਸ ਕਠਨ ਕੰਮ ਲਈ ਇੱਕ ਫ਼ੌਜੀ ਟੁਕੜੀ ਸੀ। ਜਿਸ ਵਿੱਚ 50 ਸਿੱਖ ਸਨ ਅਤੇ 21 ਹੈਦਰਾਬਾਦ ਲਾਂਸਰਜ਼ ਦੇ ਫ਼ੌਜੀ ਸਨ। ਇਸ ਨੇ ਚਿਕੁੰਬੂ ਦੇ ਗਰੋਹ ਦੀ ਸੁਧਾਈ ਲਈ ਕੇਵਲ ਸਿੱਖਾਂ ਨੂੰ ਹੀ ਭੇਜਿਆ। ਇਨ੍ਹਾਂ ਫ਼ੌਜੀਆਂ ਲਈ ਉਸ ਨੇ ਇੱਕ ਛੋਟੀ ਜਿਹੀ ਡੰਗ-ਟਪਾਊ ਗੜ੍ਹੀ ਤਿਆਰ ਕਰਵਾਈ ਜਿਹੜੀ ਮਿੱਟੀ ਦੀਆਂ ਕੰਧਾਂ ਅਤੇ ਬਾਸਾਂ ਦੀ ਛੱਤ ਨਾਲ ਬਣਾਈ ਗਈ ਸੀ। ਇਸ ਦੇ ਆਲੇ ਦੁਆਲੇ ਚੌੜੀ ਖਾਈ ਵੀ ਖੁਦਵਾਈ ਗਈ। ਸਿੱਖ ਫ਼ੌਜੀਆਂ ਨੂੰ ਦੇਖ ਚਿਕੁੰਬੂ ਨੇ ਆਪਣੇ ਗੁਰੀਲੇ ਇਕੱਠੇ ਕਰ ਕੇ ਹਥਿਆਰਾਂ ਨਾਲ ਤਕੜਾ ਹੱਲਾ ਬੋਲਿਆ। ਘਮਸਾਨ ਦਾ ਜੰਗ ਹੋਇਆ, ਦੋਹਾਂ ਪਾਸਿਆਂ ਦਾ ਭਾਰੀ ਖੂਨ ਡੁਲ੍ਹਿਆ। ਚਿਕੁੰਬੂ ਤਾਂ ਫਟੜ ਹੋਣ ਕਰ ਕੇ ਮੌਤ ਤੋਂ ਡਰਦਾ ਮੈਦਾਨ 'ਚੋਂ ਦੌੜ ਗਿਆ ਪਰ ਸਿੱਖ ਫ਼ੌਜੀਆਂ ਨੇ ਉਸ ਦੇ ਸਾਥੀ ਵੱਡੀ ਗਿਣਤੀ ਵਿੱਚ ਬੰਦੀ ਬਣਾ ਲਏ। ਮੁੜ ਕੇ ਚਿਕੁੰਬੂ ਇਧਰ ਕਦੇ ਵੀ ਨਹੀਂ ਸੀ ਆਇਆ। ਇੰਵ ਸਿੱਖ ਫ਼ੌਜੀਆਂ ਨੇ ਗੁਲਾਮ ਵਪਾਰ ਦਾ ਧੰਦਾ ਖ਼ਤਮ ਕਰ ਦਿੱਤਾ। ਜਿਸ ਨਾਲ ਸੁੱਖ ਦਾ ਸਾਹ ਲਿਆ। ਦਸਦੇ ਹਨ ਕਿ ਜਾਨਸਟਨ ਚੰਗੇ ਪ੍ਰਸ਼ਾਸਕ ਹੋਣ ਦੇ ਨਾਲ ਨਾਲ ਇੱਕ ਵਧੀਆ ਚਿਤ੍ਰਕਾਰ ਵੀ ਸੀ। ਉਸ ਨੇ ਮੈਦਾਨ ਫ਼ਤਹਿ ਹੋਣ ਉਪਰੰਤ ਉਸ ਗੜ੍ਹੀ ਦਾ ਚਿਤ੍ਰ ਬਣਾਇਆ ਜਿਸ ਪਾਸ ਇੱਕ ਸਿੱਖ ਫ਼ੌਜੀ ਸੁਰੱਖਿਆ ਵਜੋਂ ਖੜ੍ਹਾ ਦਿਖਾਇਆ।

ਸੰਸਾਰ ਦੀ ਪਹਿਲੀ ਜੰਗ ਸਮੇਂ ਜਰਮਨ ਦੇ ਜਰਨੈਲ ਹਿਟਲਰ ਜਿਸ ਨੂੰ ਇਤਿਹਾਸਕਾਰਾਂ ਨੇ ਬਹੁਤ ਹੀ ਬਹਾਦਰ, ਅਣਖੀਲਾ, ਸਿਰੜੀ ਅਤੇ ਜੰਗਜੂ ਦਾ ਖਿਤਾਬ ਦਿੱਤਾ ਹੈ, ਸਿੱਖ ਸੈਨਿਕਾਂ ਪ੍ਰਤੀ ਉਸ ਦੇ ਇਹ ਸ਼ਬਦ ਸਨ, "ਜੇਕਰ ਮੇਰੇ ਬਹਾਦਰ ਸਿਪਾਹੀਆਂ ਅੱਗੇ ਕੋਈ ਅੜਿਆ ਜਾਂ ਖੜ੍ਹਿਆ ਤਾਂ ਉਹ ਪਗੜੀਧਾਰੀ ਸਿੱਖ ਹਨ। ਇਹਨਾਂ ਨੇ ਮੇਰੇ ਦਿਲ ਅੰਦਰ ਜੋ ਕੰਡਾ ਚੁਬੋਇਆ ਉਹ ਮੈਂ ਸਾਰੀ ਜਿੰਦਗੀ ਯਾਦ ਰਖਾਂਗਾ। ਵਾਕਿਆ ਹੀ ਇਹ ਬਹੁਤ ਨਿਧੜਕ ਯੋਧੇ ਹਨ।"

ਇੰਗਲੈਂਡ ਵਿਖੇ 'ਦਸਤਾਰ ਬਚਾਉ ਮੋਰਚਾ' ਜਦੋਂ ਸਿੱਖਾਂ ਨੇ ਲਾਇਆ ਤਾਂ 1972 ਵਿੱਚ ਮੈਂਬਰ ਪਾਰਲੀਮੈਂਟ ਚਰਚਲ ਨੇ ਕਿਹਾ, "ਅੰਗਰੇਜ਼ ਕੌਮ ਦੇ ਸਿਰ ਸਿੱਖਾਂ ਦਾ ਚੱਲਿਆ ਆ ਰਿਹਾ ਅਹਿਸਾਨਮੰਦੀ ਦਾ ਭਾਰੀ ਫਰਜ਼ ਹੈ। ਮੈਂ ਜਾਣਦਾ ਹਾਂ ਇਸੇ ਸਦੀ (ਭਾਵ 20 ਵੀਂ ਸਦੀ) ਵਿੱਚ ਦੋ ਵਾਰੀ ਜਦੋਂ ਅਸੀਂ ਬਿਪਤਾ ਵਿੱਚ ਸਾਂ ਤੇ ਸਾਨੂੰ ਇਨ੍ਹਾਂ ਦੀ ਲੋੜ ਸੀ ਤਦ ਇਹ ਸਿੱਖ ਸਾਨੂੰ ਚੰਗੀ ਤਰ੍ਹਾਂ ਬਹੁੜੇ ਜਿਸ ਦੀ ਬਦੌਲਤ ਅਸੀਂ ਅੱਜ ਅਣਖ, ਮਾਣ ਅਤੇ ਆਜ਼ਾਦੀ ਨਾਲ ਜੀ ਰਹੇ ਹਾਂ। ਇਹ ਦੋਨਾਂ ਵਿਸ਼ਵ ਮਹਾਂ ਜੰਗਾਂ ਵਿੱਚ ਦਸਤਾਰਾਂ ਸਜਾ ਕੇ ਸਾਡੇ ਲਈ ਜਾਨਾਂ ਦਿੰਦੇ ਰਹੇ ਹਨ।

ਅੰਗਰੇਜ਼ ਲਿਖਾਰੀ ਫਿਲਪ ਮੈਸਨ (Philip Mason) ਲਿਖਦਾ ਹੈ ਕਿ ਪਹਿਲਾਂ ਪਹਿਲ ਬਰਤਾਨਵੀ ਭਾਰਤੀ ਫ਼ੌਜ ਭਾੜੇ ਦੇ ਟੱਟੂ ਵਰਗੀ ਹੀ ਸੀ। ਪਰ ਸਿੱਖਾਂ ਨੂੰ ਸ਼ਾਮਲ ਕਰਨ ਉਪਰੰਤ ਅਤੇ ਬਰਤਾਨਵੀ ਅਫਸਰਾਂ ਦੀ ਟਰੇਨਿੰਗ ਹੇਠ

ਇਹ ਬਹੁਤ ਹੀ ਕੁਸ਼ਲ, ਨਿਰਵਿਵਾਦ, ਨਿਯਮਬੱਧ ਅਤੇ ਪੇਸ਼ਾ ਵਰ ਫ਼ੌਜ ਬਣ ਗਈ।.... ਇਹ ਜੰਗ ਵਿੱਚ ਆਪਣੀ ਇਜ਼ਤ, ਮਾਣ, ਇਮਾਨਦਾਰੀ ਅਤੇ ਬਰਿਟਸ਼ ਕਰਾਊਨ ਦੀ ਵਫ਼ਾਦਰੀ ਨਿਭਾਉਣ ਖਾਤਰ ਤਨ ਦੇਹੀ ਨਾਲ ਜੂਝੀ।

ਇੰਞ ਸਿੱਖ ਕੌਮ ਦੇ ਬਹਾਦਰ, ਹੋਣਹਾਰ ਅਤੇ ਧਰਮ ਵਿੱਚ ਪਰਪੱਕ ਮਰਜੀਵੜਿਆਂ ਨੇ ਆਪਣੇ ਦੇਸ਼ ਦੀ ਰਖਵਾਲੀ ਲਈ ਨਹੀਂ ਬਲਕਿ ਬਰਤਾਨਵੀ ਹਕੂਮਤ ਦੀ ਜਿੱਤ ਲਈ ਨਿਰਭੈ ਹੋ ਕੇ ਕੁਰਬਾਨੀਆਂ ਦੇ ਜਾਮ ਪੀਤੇ। ਵੱਡੀ ਅਤੇ ਮੁੱਖ ਗੱਲ ਇਹ ਹੈ ਕਿ ਇਹਨਾਂ ਮਾਣਮੱਤੀਆਂ ਨੇ ਆਪਣੀ ਅਣਖ, ਗੈਰਤ, ਚੜ੍ਹਦੀ ਕਲਾ ਅਤੇ ਕੌਮੀ ਅਸੂਲਾਂ ਨੂੰ ਧਿਆਨ ਗੋਚਰੇ ਰੱਖਿਆ। ਇਹਨਾਂ ਗੱਲਾਂ ਦਾ ਤੱਤ ਹੇਠ ਦਿੱਤੀਆਂ ਜਾ ਰਹੀਆਂ ਸਤਰਾਂ ਸਿੱਧ ਕਰ ਰਹੀਆਂ ਹਨ:

ਜੰਗਾਂ ਯੁੱਧਾਂ ਦੌਰਾਨ ਅੰਗਰੇਜ਼ ਫ਼ੌਜੀ ਅਫ਼ਸਰਾਂ ਨੇ ਸਿੱਖ ਸੈਨਿਕਾਂ ਨੂੰ ਸਿਰ ਵਿੱਚ ਗੋਲੀ ਤੋਂ ਬਚਣ ਲਈ ਲੋਹ ਟੋਪ ਪਹਿਨਣ ਲਈ ਹੁਕਮ ਜਾਰੀ ਕੀਤਾ। ਸਿਰ 'ਤੇ ਗੋਲੀਆਂ ਲੱਗਣ ਕਾਰਨ ਬਹੁਤ ਸਿੱਖ ਸੈਨਿਕ ਸ਼ਹੀਦ ਹੋ ਰਹੇ ਸਨ। ਸਿੱਖ ਫ਼ੌਜੀਆਂ ਨੇ ਆਖਿਆ ਕਿ ਸਾਡੇ ਲਈ ਟੋਪ ਪਹਿਨਣਾ ਗੁਰੂ ਤੋਂ ਬੇਮੁੱਖ ਹੋਣਾ ਹੈ। ਇਹ ਗੱਲ ਸਾਡੇ ਲਈ ਅਸਹਿ ਹੈ। ਸਰਕਾਰ ਨੇ ਉੱਤਰ ਵਿੱਚ ਆਖਿਆ ਕਿ ਸਾਡੇ ਪਾਸ ਇਤਨਾ ਧਨ ਨਹੀਂ ਹੈ ਕਿ ਤੁਹਾਨੂੰ ਮੌਤ ਪਿੱਛੋਂ ਪੈਨਸ਼ਨਾਂ ਦਿੱਤੀਆਂ ਜਾ ਸਕਣ। ਇਸ ਦੇ ਉੱਤਰ ਵਿੱਚ ਸਿੱਖ ਫ਼ੌਜੀ ਜੁਆਨਾਂ ਨੇ ਲਿਖ ਕੇ ਦੇ ਦਿੱਤਾ ਕਿ ਜਿਹੜਾ ਸਿੱਖ ਸਿਰ ਦੇ ਵਿੱਚ ਗੋਲੀ ਲੱਗਣ ਨਾਲ ਸ਼ਹੀਦ ਹੋਵੇਗਾ ਉਹ ਪੈਨਸ਼ਨ ਦੀ ਮੰਗ ਨਹੀਂ ਕਰੇਗਾ ਅਤੇ ਨਾ ਹੀ ਉਸ ਦਾ ਹੱਕਦਾਰ ਹੋਵੇਗਾ। ਗੁਰੂ ਦਾ ਹੁਕਮ ਸਾਨੂੰ ਜੀਵਨ ਅਤੇ ਧਨ ਨਾਲੋਂ ਵੱਧ ਪਿਆਰਾ ਹੈ। ਇਸ ਤੋਂ ਵੱਡੀ ਕੁਰਬਾਨੀ ਦੀ ਮਿਸਾਲ ਹੋਰ ਕੀ ਹੋਵੇਗੀ? ਇਹ ਮਿਸਾਲ ਸਿੱਖ ਦੇ ਸੰਤੋਖ, ਗੁਰੂ 'ਤੇ ਸ਼ਰਧਾ ਅਤੇ ਕੁਰਬਾਨੀ ਦੇ ਸਿਦਕ ਨੂੰ ਦਰਸਾਉਂਦੀ ਹੈ। ਸਿੱਖ ਦੀ ਕੁਰਬਾਨੀ ਅਤੇ ਸ਼ਰਧਾ ਸੰਬੰਧੀ ਪ੍ਰਿੰਸੀਪਲ ਗਿਆਨ ਸਿੰਘ ਕੋਟਲੀ ਦੇ ਬੋਲ ਹਨ:

*ਅਸੀਂ ਦੀਪਕ ਹਾਂ ਕੁਰਬਾਨੀ ਦੇ, ਜੋ ਜਗਦੇ ਨੇ ਤੁਫਾਨਾਂ ਵਿੱਚ।*
*ਜੀਵਨ ਦੀ ਜੋਤ ਜਗਾਉਂਦੇ ਨੇ, ਜੋ ਮੁਰਦਾ ਦਿਲ ਸ਼ਮਸ਼ਾਨਾਂ ਵਿੱਚ।*
*ਅਸੀਂ ਕੌਮ ਦੀ ਸ਼ਮਾਂ ਜਗਾਉਂਦੇ ਹਾਂ, ਪਾ ਚਰਬੀ ਆਪਣੇ ਸੀਨੇ ਚੋਂ।*
*ਜਦ ਕਦੇ ਬੁਝਣ 'ਤੇ ਆ ਜਾਵੇ, ਤਨ ਫੂਕ ਦਈ ਦਾ ਸ਼ਾਨਾਂ ਵਿੱਚ....।*
*ਆਜਿਜ਼ ਹਾਂ, ਪਰ ਕਾਇਰ ਨਹੀਂ, ਸ਼ਰਧਾ ਨੂੰ ਸੀਸ ਝੁਕਾਉਂਦੇ ਹਾਂ।*
*ਜ਼ਾਲਿਮ ਦੀ ਖਾਤਰ ਜ਼ਾਲਿਮ ਹਾਂ, ਇਨਸਾਨ ਵੀ ਹਾਂ ਇਨਸਾਨਾਂ ਵਿੱਚ...।*
*ਅਸੀਂ ਦੂਲੇ ਦੇਸ਼ ਪੁਜਾਰੀ ਹਾਂ, ਆਸ਼ਿਕ ਹਾਂ ਵੀਰ ਭਰਾਵਾਂ ਦੇ।*
*ਪਰਵਾਨੇ ਹਾਂ ਇਸ ਧਰਤੀ ਦੇ, ਪਰ ਚਰਚੇ ਨੇ ਅਸਮਾਨਾਂ ਵਿੱਚ।*

# 3

# ਕੈਨੇਡਾ ਵਿੱਚ ਸਿੱਖਾਂ ਦੀ ਆਮਦ

ਛੇ ਸਦੀਆਂ ਤੋਂ ਵੀ ਵੱਧ ਸਮੇਂ ਅੰਦਰ ਮੁਗਲਾਂ ਅਤੇ ਬਰਤਾਨਵੀ ਹਕੂਮਤ ਦੀ ਗੁਲਾਮੀ ਕਾਰਨ ਹਿੰਦੁਸਤਾਨੀਆਂ ਦੀ ਸਮਾਜਿਕ ਰਾਜਨੀਤਕ, ਧਾਰਮਿਕ ਅਤੇ ਆਰਥਿਕ ਹਾਲਤ ਬਹੁਤ ਨਿੱਘਰ ਗਈ ਸੀ। ਲੁਕਾਈ ਸਾਹ-ਸਤ ਹੀਣ, ਲੱਜਾ ਹੀਣ ਅਤੇ ਢੀਠਤਾਈ ਅਧੀਨ ਜਕੜੀ ਪਈ ਸੀ। ਪੰਜਾਬੀ ਇੱਕ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦਾ ਰੰਗ ਮਾਣ ਚੁੱਕੇ ਸਨ ਜਿਸ ਰਾਜ ਅੰਦਰ ਹਰ ਇੱਕ ਨੂੰ ਆਪਣਾ ਧਰਮ ਕਰਮ ਮਾਣਨ ਦੀ ਖੁਲ੍ਹ ਸੀ ਅਤੇ ਧਾਰਮਿਕ ਤੌਰ ਤੇ ਬਰਾਬਰਤਾ ਸੀ। ਦੂਜਾ ਗੁਰੂਆਂ ਦੇ ਆਜ਼ਾਦ ਵਿਚਰਨ ਵਾਲੇ ਉਪਦੇਸ਼ ਸਦਕਾ ਉਹ ਗੁਲਾਮੀ ਦੀ ਹਾਲਤ ਸਹਾਰ ਨਹੀਂ ਸੀ ਸਕਦੇ। ਪੰਜਾਬੀ ਖਾਸ ਕਰ ਜੱਟ ਸਿੱਖ ਖੇਤੀਬਾੜੀ ਦਾ ਧੰਦਾ ਕਰਦੇ ਸਨ ਜਦ ਕਿ ਦੂਜੀਆਂ ਸ਼੍ਰੇਣੀਆਂ ਕਿਸਾਨਾਂ 'ਤੇ ਨਿਰਭਰ ਸਨ। ਅੰਗਰੇਜ਼ੀ ਰਾਜ ਸਮੇਂ ਸਭ ਤੋਂ ਮੰਦੀ ਹਾਲਤ ਕਿਸਾਨਾਂ ਦੀ ਹੋ ਗਈ ਸੀ ਕਿਉਂਕਿ ਸਰਕਾਰ ਨੇ ਜ਼ਮੀਨ ਤੇ ਟੈਕਸ ਲਾ ਦਿੱਤਾ। ਖੇਤੀਬਾੜੀ ਵਰਖਾ ਤੇ ਨਿਰਭਰ ਹੋਣ ਕਾਰਨ ਅਤੇ ਕੁਦਰਤੀ ਆਫ਼ਤਾਂ ਕਾਰਨ ਲਾਹੇਵੰਦ ਨਹੀਂ ਸੀ। ਇੰਞ ਜ਼ਮੀਨ ਕਿਸਾਨ 'ਤੇ ਇੱਕ ਭਾਰ ਸੀ ਪਰ ਉਹ ਜ਼ਮੀਨ ਵੇਚਣ ਨੂੰ ਹੱਤਕ ਸਮਝਦੇ ਸਨ। ਕਿਸਾਨਾਂ ਦੇ ਮੁੰਡਿਆਂ ਕੁੜੀਆਂ ਦੇ ਵਿਆਹ ਜ਼ਮੀਨਾਂ 'ਤੇ ਹੀ ਅਧਾਰਤ ਸਨ। ਖਰਾਬ ਮੌਸਮ ਕਰਕੇ ਜਾਂ ਕਾਲ ਕਾਰਨ ਜਦੋਂ ਲੰਮੇ ਸਮੇਂ ਤੋਂ ਵਰਖਾ ਬਿਲਕੁਲ ਨਾ ਪੈਣੀ ਕਈ ਵਾਰ ਫ਼ਸਲਵਾੜੀ ਫੇਲ੍ਹ ਹੋ ਜਾਂਦੀ ਸੀ ਅਤੇ ਕਿਸਾਨਾਂ ਨੂੰ ਸ਼ਾਹੂਕਾਰਾਂ ਤੋਂ ਕਰਜੇ 'ਤੇ ਧਨ ਲੈਣਾ ਪੈਂਦਾ ਸੀ। ਪਰ ਇਹ ਸ਼ਾਹੂਕਾਰ ਕਿਸਾਨਾਂ ਨੂੰ ਜੋਕਾਂ ਦੀ ਤਰ੍ਹਾਂ ਚਿੰਬੜੇ ਹੋਏ ਸਨ। ਇੱਕ ਤਾਂ ਇਹਨਾਂ ਨੇ ਵਿਆਜ ਦੀ ਦਰ ਉੱਚੀ ਰੱਖੀ ਹੋਈ ਸੀ ਦੂਜਾ ਅਨਪੜ੍ਹਤਾ ਕਾਰਨ ਠੱਗੀ-ਠੋਰੀ ਬਹੁਤ ਲਾਉਂਦੇ ਸਨ।

ਖੇਤੀਬਾੜੀ ਕਰਨ ਕਰਕੇ ਕਿਸਾਨਾਂ ਦੇ ਸਰੀਰ ਸਡੌਲ , ਹੱਥ ਪੈਰ ਸਖ਼ਤ, ਕੱਦ ਕਾਠ ਚੰਗੇ, ਵਾਹੀ ਸਮੇਂ ਸੱਪਾਂ ਦੀਆਂ ਸਿਰੀਆਂ ਮਿੱਧਣ ਕਾਰਨ ਭੈਅ ਰਹਿਤ, ਭੈੜੇ ਤੋਂ ਭੈੜੇ ਮੌਸਮ ਵਿੱਚ ਕੰਮ ਕਰਨ ਦੇ ਆਦੀ ਅਤੇ ਹਰ ਆਫ਼ਤ ਦਾ ਮੁਕਾਬਲਾ ਕਰਨ ਦੇ ਸਮਰੱਥ ਸਨ। ਇਸ ਤੋਂ ਇਲਾਵਾ ਗੁਰੂ ਕ੍ਰਿਪਾ ਸਦਕਾ ਬੜੇ ਬਹਾਦਰ, ਸਿਰੜੀ, ਸਿਦਕੀ ਅਤੇ ਜਾਨ ਵਾਰਨ ਨੂੰ ਤਿਆਰ ਰਹਿੰਦੇ ਸਨ। ਐਸੇ ਗੁਣਾਂ ਕਰਕੇ ਇਹ ਫ਼ੌਜ ਦੀ ਨੌਕਰੀ ਦੇ ਯੋਗ ਸਨ। ਗਰੀਬੀ ਕਾਰਨ ਨੌਕਰੀ ਕਰਨ ਲਈ ਵੀ ਤਾਹੂ ਸਨ। ਉਨ੍ਹੀ ਦਿਨੀਂ ਪ੍ਰਵਾਰ ਵਿੱਚ ਲੜਕੇ ਲੜਕੀਆਂ ਵੀ ਕਈ ਕਈ ਹੁੰਦੇ ਸਨ। ਉਪਰਰੋਕਤ ਗੁਣਾਂ ਕਰਕੇ ਅੰਗਰੇਜ਼ਾਂ ਨੇ ਪੰਜਾਬੀਆਂ ਅਤੇ ਖਾਸ ਕਰ ਸਿੱਖਾਂ ਨੂੰ ਫ਼ੌਜ ਵਿੱਚ ਭਰਤੀ ਲਈ ਤਰਜੀਹ ਦਿੱਤੀ। ਅੰਗਰੇਜ਼ਾਂ ਨੇ ਸਿੱਖਾਂ ਨੂੰ ਭਰਤੀ ਲਈ

ਇਸ ਕਰਕੇ ਵੀ ਪਸੰਦ ਕੀਤਾ ਕਿ ਇਹਨਾਂ ਨੇ 1857 ਦੇ ਗਦਰ ਵਕਤ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ ਅਤੇ ਆਪਣੀ ਵਫ਼ਾਦਾਰੀ ਦਰਸਾਈ ਸੀ। ਭਾਵੇਂ 1857 ਦੇ ਗਦਰ ਸੰਬੰਧੀ ਜੋ ਅੰਗਰੇਜ਼ੀ ਸਰਕਾਰ ਦੇ ਵਿਰੁੱਧ ਸੀ ਅਤੇ ਬਹੁਤੇ ਇਤਿਹਾਸਕਾਰਾਂ ਅਨੁਸਾਰ ਦੇਸ਼ ਦੀ ਆਜ਼ਾਦੀ ਦੀ ਲੜਾਈ ਸੀ, ਵਿੱਚ ਸਿੱਖਾਂ ਨੇ ਗਦਾਰੀ ਕੀਤੀ। ਪਰ ਗੁਰੂ ਦਾ ਸਿੱਖ ਕਦੇ ਦੇਸ਼ ਕੌਮ ਨਾਲ ਗਦਾਰੀ ਨਹੀਂ ਕਰਦਾ। ਸਿੱਖਾਂ ਨੇ ਇਸ ਕਰਕੇ ਗਦਰ ਲਹਿਰ ਵਿੱਚ ਭਾਗ ਨਹੀਂ ਸੀ ਲਿਆ ਕਿਉਂਕਿ ਇਹ ਲਹਿਰ ਹਿੰਦੁਸਤਾਨ ਦੀ ਰਜਵਾੜਾਸ਼ਾਹੀ ਵੱਲੋਂ ਚਲਾਈ ਗਈ ਸੀ। ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਇਸ ਰਜਵਾੜਾਸ਼ਾਹੀ ਵਿਰੁੱਧ ਰੰਜਸ਼ ਜ਼ਰੂਰ ਸੀ। ਮੁਸਲਮਾਨ ਲਿਖਾਰੀ ਸ਼ਾਹ ਮੁਹੰਮਦ ਆਪਣੇ ਜੰਗ ਨਾਮੇ ਵਿੱਚ ਲਿਖਦਾ ਹੈ, ਜਿਸ ਨੂੰ ਉਸ ਨੇ ਹਿੰਦ ਅਤੇ ਪੰਜਾਬ ਦਾ ਨਾਮ ਦਿੱਤਾ:

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਬਾਦਸ਼ਾਹੀ ਫ਼ੌਜਾਂ ਭਾਰੀਆਂ ਜੀ।*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਜੀ।*

..............................
*ਸਿੰਘਾਂ ਮਾਰ ਕੇ ਕਟਕ ਮੁਕਾ ਦਿੱਤੇ, ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*

..............................
*ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ, ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਜੀ।*

1857 ਦੇ ਗਦਰ ਬਾਰੇ ਪੰਡਤ ਜਵਾਹਰ ਲਾਲ ਨਹਿਰੂ ਨੇ ਆਪਣੀ ਪੁਸਤਕ 'ਡਿਸਕਵਰੀ ਆਫ਼ ਇੰਡੀਆ' ਦੇ ਪੰਨਾ 324-25 'ਤੇ ਇੰਞ ਲਿਖਿਆ ਹੈ:

'ਇਹ ਵਿਦਰੋਹ ਕੇਵਲ ਕੁਝ-ਕੁ-ਰਜਵਾੜਿਆਂ ਅਤੇ ਉਨ੍ਹਾਂ ਦੇ ਪੈਰੋਕਾਰਾਂ ਦੀ ਨਿੱਜੀ ਭੜਾਸ ਸੀ। ਨਿਕੰਮੇ ਅਤੇ ਅਨ-ਸੰਗਠਤ ਹੋਣ ਤੋਂ ਇਲਾਵਾ ਉਹ ਕਿਸੇ ਨਿੱਗਰ ਅਤੇ ਠੋਸ ਪ੍ਰੋਗਰਾਮ ਜਾਂ ਸਾਂਝੇ ਨਿਸ਼ਾਨੇ ਤੋਂ ਬਿਲਕੁਲ ਸੱਖਣੇ ਸਨ।....... ਕੁਝ ਕੁ ਰਜਵਾੜਿਆਂ ਦੇ ਹਿਰਦੇ ਵਿੱਚ ਵਿਦੇਸ਼ੀ ਹਾਕਮਾਂ ਵਿਰੁੱਧ ਈਰਖਾ ਦੀ ਭਾਵਨਾ ਨੂੰ ਆਜ਼ਾਦੀ ਦੀ ਲੜਾਈ ਨਹੀਂ ਕਿਹਾ ਜਾ ਸਕਦਾ"।

ਗਦਰ ਦੀ ਮੁਹਿੰਮ ਸਿਰੇ ਨਾ ਚੜ੍ਹਨ ਪਿੱਛੋਂ ਅੰਗਰੇਜ਼ ਹਕੂਮਤ ਨੇ ਰਾਜ ਭਾਗ ਦੀ ਰਖਵਾਲੀ ਲਈ ਫ਼ੌਜੀ ਭਰਤੀ ਸ਼ੁਰੂ ਕਰ ਦਿੱਤੀ। ਜਦੋਂ ਸਿੱਖ ਮਾਤਾਵਾਂ ਨੂੰ ਪਤਾ ਲੱਗਿਆ ਕਿ ਭਰਤੀ ਵਿੱਚ ਸਿੱਖਾਂ ਨੂੰ ਪਹਿਲ ਦਿੱਤੀ ਜਾ ਰਹੀ ਹੈ ਤਾਂ ਉਨ੍ਹਾਂ ਆਪਣੇ ਪੁੱਤਰਾਂ ਨੂੰ ਵਧੇਰੇ ਦੁੱਧ, ਦਹੀਂ, ਮਲਾਈ, ਅਧਰਿੜਕ ਅਤੇ ਘਿਉ ਦੇਣਾ ਸ਼ੁਰੂ ਕਰ ਦਿੱਤਾ। ਸਰੀਰ ਬਨਾਉਣ ਲਈ ਪਿੰਡਾਂ ਵਿੱਚ ਕੁਸ਼ਤੀ ਦੇ ਮੱਲ-ਅਖਾੜੇ, ਭਾਰ ਚੁੱਕਣ ਅਤੇ ਮੂੰਗਲੀਆਂ ਫੇਰਨ ਦਾ ਕੰਮ ਵੱਡੀ ਪੱਧਰ 'ਤੇ ਸ਼ੁਰੂ ਹੋ ਗਿਆ। ਸਿੱਖਾਂ ਦੇ ਫ਼ੌਜ ਵਿੱਚ ਭਰਤੀ ਹੋਣ ਦੇ ਉਤਸ਼ਾਹ ਨੂੰ ਤੱਕ ਕੇ ਅੰਗਰੇਜ਼ੀ ਸਰਕਾਰ ਨੇ ਵੱਡੀ ਪੱਧਰ 'ਤੇ ਭਰਤੀ ਆਰੰਭ ਦਿੱਤੀ ਅਤੇ ਸਿੱਖ ਕੰਪਨੀਆਂ ਖੜ੍ਹੀਆਂ ਕਰ ਦਿੱਤੀਆਂ।

ਇੰਞ ਸਿੱਖ ਕਿਸਾਨਾਂ ਦੇ ਜੁਝਾਰੂ ਪੁੱਤਰਾਂ ਨੇ ਆਪਣੇ ਜੱਦੀ ਪੁਸ਼ਤੀ ਕਿੱਤੇ ਖੇਤੀਬਾੜੀ ਨੂੰ ਛੱਡ ਫ਼ੌਜ ਵਿੱਚ ਜਾਣ ਦੇ ਮਨ ਬਣਾ ਲਏ। ਵੈਸੇ ਵੀ ਇਨ੍ਹਾਂ ਦੇ ਦਿਲਾਂ ਅੰਦਰ ਇੱਕ ਤਾਂ ਧਨ ਕਮਾਉਣ ਦਾ ਚਾਅ ਸੀ ਅਤੇ ਦੂਜਾ ਬਾਹਰਲੇ ਦੇਸ਼ਾਂ ਨੂੰ ਜਾਣ ਦੀ ਖੁਸ਼ੀ ਸੀ।

## ਸਿੱਖ ਫ਼ੌਜੀਆਂ ਨੂੰ ਵਿਦੇਸ਼ਾਂ 'ਚ ਭੇਜਣਾ

ਬਰਤਾਨਵੀ ਸਰਕਾਰ ਨੇ ਸਭ ਤੋਂ ਪਹਿਲਾਂ ਸਿੱਖ ਫ਼ੌਜ ਨੂੰ ਮਲਾਇਆ ਭੇਜਿਆ। ਜਿਥੇ ਪੈਰਾਕ ਵਿਖੇ ਸੋਨੇ ਦੀਆਂ ਖਾਣਾਂ ਸਨ। ਇੱਥੇ ਚੀਨੇ ਲੁਟੇਰੇ ਲੁੱਟਮਾਰ ਕਰਦੇ ਅਤੇ ਅੰਗਰੇਜ਼ਾਂ ਨੂੰ ਬਹੁਤ ਤੰਗ ਕਰਦੇ ਸਨ। ਸਿੱਖ ਫ਼ੌਜੀਆਂ ਨੇ ਪੈਰਾਕ ਵਿਖੇ ਪਹੁੰਚ ਕੇ ਚੀਨੇ ਧਾੜਵੀਆਂ ਨੂੰ ਐਸਾ ਸੋਧਿਆ ਕਿ ਇਸ ਉਪਰੰਤ ਕੋਈ ਲੁੱਟਮਾਰ ਨਾ ਹੋਈ। ਇਸ ਸਫ਼ਲਤਾ ਦੀ ਚਰਚਾ ਚਾਰ-ਚੁਫੇਰੇ ਹੋ ਗਈ। ਇਸ ਕਾਰਨ ਮਲਾਇਆ ਵਿੱਚ ਸਿੱਖ ਫ਼ੌਜੀਆਂ ਅਤੇ ਸਿੱਖ ਪਹਿਰੇਦਾਰਾਂ ਦੀ ਮੰਗ ਵਧ ਗਈ। ਸਰਕਾਰੀ ਇਮਾਰਤਾਂ ਅਤੇ ਬੈਂਕਾਂ ਦੀ ਰਾਖੀ ਲਈ ਸਿੱਖਾਂ ਨੂੰ ਨੌਕਰੀਆਂ ਮਿਲਣ ਲੱਗ ਪਾਈਆਂ। ਹੌਲੀ ਹੌਲੀ ਇਨ੍ਹਾਂ ਨੇ ਆਪਣੇ ਭਰਾਵਾਂ, ਰਿਸ਼ਤੇਦਾਰਾਂ ਅਤੇ ਮਿੱਤਰਾਂ ਨੂੰ ਵੀ ਵਤਨ ਛੱਡ ਕੇ ਵਿਦੇਸ਼ਾਂ ਵਿੱਚ ਕੰਮ ਕਰਨ ਲਈ ਉਤਸ਼ਾਹਤ ਕੀਤਾ। ਇਹੀ ਮੁੱਖ ਕਾਰਨ ਸੀ ਕਿ ਸਿੱਖ ਫ਼ੌਜੀ ਤੇ ਸਿਪਾਹੀ ਸ਼ੰਘਾਈ, ਮਲਾਇਆ, ਸਿੰਘਾਪੁਰ ਆਦਿ ਮੁਲਕਾਂ ਜਾਂ ਹੋਰ ਥਾਵਾਂ ਤੇ ਪਹੁੰਚ ਗਏ। ਇਹ ਖੁਲਾਸਾ ਮਨਜੀਤ ਸਿੰਘ ਸਿੱਧੂ ਅਤੇ ਡਾਕਟਰ ਪੂਰਨ ਸਿੰਘ ਨੇ ਆਪਣੀਆਂ ਪੁਸਤਕਾਂ ਵਿੱਚ ਕੀਤਾ ਹੈ।

## ਸਿੱਖ ਫ਼ੌਜੀਆਂ ਦੀ ਕੈਨੇਡਾ ਵਿਚਲੀ ਸੈਰ

ਇੱਕ ਸੂਚਨਾ ਅਨੁਸਾਰ ਬਰਤਾਨੀਆਂ ਦੀ ਮਹਾਰਾਣੀ ਦੀ ਸ਼ਾਨ-ਸ਼ੌਕਤ ਲਈ ਡਾਇਮੰਡ ਜੁਬਲੀ ਦੇ ਜਸ਼ਨਾਂ ਸਮੇਂ 1897 ਈਸਵੀ ਨੂੰ ਹਿੰਦੁਸਤਾਨ ਤੋਂ ਇੰਗਲੈਂਡ ਵਿੱਚ ਇੱਕ ਸਿੱਖ ਫ਼ੌਜੀਆਂ ਦੀ ਟੁਕੜੀ ਮੰਗਵਾਈ ਗਈ ਸੀ। ਇਸ ਦਾ ਮੁੱਖ ਮੰਤਵ ਇਹ ਸੀ ਕਿ ਇੱਕ ਤਾਂ ਸਿੱਖ ਫ਼ੌਜੀਆਂ ਦੀ ਦਿੱਖ ਪੱਗ ਦਾੜ੍ਹੀਆਂ ਕਰਕੇ ਦੂਜਿਆਂ ਨਾਲੋਂ ਵੱਖਰੀ ਹੈ; ਦੂਜਾ ਇਹਨਾਂ ਦੀ ਪ੍ਰੇਡ ਵਾਲੇ ਕਰਤੱਵ ਵੀ ਬੜੇ ਨਿਰਾਲੇ, ਜੋਸ਼ ਭਰੇ ਅਤੇ ਦਿਲਚਸਪ ਸਨ ਅਤੇ ਤੀਜਾ ਇਹ ਕਿ ਅਜਿਹਾ ਮਾਣ ਸਤਿਕਾਰ ਮਹਿਸੂਸ ਕਰਕੇ ਹੋਰ ਸਿੱਖ ਨੌਜੁਆਨ ਫ਼ੌਜ ਵਿੱਚ ਭਰਤੀ ਹੋਣਗੇ। ਸਿੱਖ ਫ਼ੌਜੀਆਂ ਨੇ ਉਪਰੋਕਤ ਜਸ਼ਨਾਂ ਵਿੱਚ ਨੇਕਨੀਤੀ, ਨਿਯਮਬੱਧਤਾ ਅਤੇ ਪੂਰੇ ਤਾਣ ਨਾਲ ਪ੍ਰੇਡ ਕੀਤੀ। ਇੰਗਲੈਂਡ ਠਹਿਰਨ ਸਮੇਂ ਇਨ੍ਹਾਂ ਦੀ ਚੰਗੀ ਮਹਿਮਾਨ ਨਿਵਾਜ਼ੀ ਕੀਤੀ ਗਈ ਅਤੇ ਉਪਰੰਤ ਸਰਕਾਰੀ ਹੁਕਮਾਂ ਮੁਤਾਬਿਕ ਖੁਸ਼ ਹੋ ਕੇ ਇਹਨਾਂ ਨੂੰ ਖੁਸ਼ ਕਰਨ ਲਈ ਸਮੁੰਦਰੀ ਜਹਾਜ਼ ਰਾਹੀਂ ਕੈਨੇਡਾ ਦੇ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਦੀ ਸੈਰ ਦਾ ਪ੍ਰੋਗ੍ਰਾਮ ਉਲੀਕਿਆ ਗਿਆ। ਇਸ ਫੇਰੀ ਦੌਰਾਨ ਜਦੋਂ ਇਹਨਾਂ ਫੌਜੀਆਂ

ਨੂੰ ਆਲੇ-ਦੁਆਲੇ ਘੁਮਾਇਆ-ਫਿਰਾਇਆ ਤਾਂ ਇਹ ਇੱਥੋਂ ਦੇ ਅਦਭੁੱਤ ਨਜ਼ਾਰੇ ਦੇਖ ਕੇ ਬੜੇ ਅਨੰਦਤ ਹੋਏ। ਇੱਥੋਂ ਦੀ ਪ੍ਰਕਿਰਤਕ ਸੁੰਦਰਤਾ, ਪਾਣੀ ਦੇ ਆਬਸ਼ਾਰਾਂ, ਉੱਚੇ ਉੱਚੇ ਬ੍ਰਿਛਾਂ ਅਤੇ ਬਰਫ਼ ਨਾਲ ਲੱਦੀਆਂ ਪਹਾੜੀਆਂ, ਹੁਸੀਨ ਵਾਦੀਆਂ, ਸਾਫ਼-ਸੁਥਰੇ ਵਾਤਾਵਰਨ, ਵੰਨ-ਸੁਵੰਨੇ ਲੋਕਾਂ, ਉੱਚੀਆਂ ਮਹਿਲ-ਮਾੜੀਆਂ ਅਤੇ ਗੋਰਿਆਂ ਦੀਆਂ ਸੁੰਦਰ ਬਗੀਚੀਆਂ ਨੂੰ ਦੇਖ ਇਨ੍ਹਾਂ ਦੇ ਮਨ ਮੋਹੇ ਗਏ। ਇੱਥੇ ਘਣੇ ਜੰਗਲ ਅਤੇ ਵੱਡੀਆਂ ਵੱਡੀਆਂ ਲੱਕੜ ਦੀਆਂ ਮਿੱਲਾਂ ਦੇਖ ਕੇ ਇਨ੍ਹਾਂ ਦੇ ਮਨਾਂ ਅੰਦਰ ਕੰਮ-ਕਾਜ ਦੇ ਵਸੀਲਿਆਂ ਦਾ ਵੀ ਗਿਆਨ ਹੋ ਗਿਆ। ਐਸੀ ਸੁੰਦਰ ਜਗ੍ਹਾ 'ਤੇ ਕਿਰਤ ਕਮਾਈ ਅਤੇ ਨੌਕਰੀ ਕਰਨ ਦੀ ਖਾਹਸ਼ ਇਨ੍ਹਾਂ ਦੇ ਦਿਲਾਂ ਅੰਦਰ ਘਰ ਕਰ ਗਈ। ਗੱਲ ਕੀ ਵਾਪਸੀ ਉਪਰੰਤ ਘਰ ਪਹੁੰਚ ਕੇ ਇੱਥੋਂ ਦੀਆਂ ਖ਼ੂਬਸੂਰਤ ਯਾਦਾਂ ਸੁਪਨਿਆਂ ਵਿੱਚ ਵੀ ਆਉਣ ਲੱਗੀਆਂ। ਜੀਅ ਲੋਚਨ ਲੱਗੇ ਕਿ ਕੈਨੇਡਾ ਜਾ ਕੇ ਰਹੀਏ। ਅਖੀਰ ਹਿੰਮਤ ਕਰਕੇ ਸਰਦੇ-ਪੁਜਦੇ ਪਰਵਾਰਾਂ ਵਿੱਚੋਂ ਸੇਵਾ ਮੁਕਤੀ ਉਪਰੰਤ ਸਿੱਖ ਫ਼ੌਜੀਆਂ ਨੇ ਕੈਨੇਡਾ ਵੱਲ ਨੂੰ ਚਾਲੇ ਪਾ ਦਿੱਤੇ।

ਬਚੀ ਗਨਾਨੀ ਦੀ ਪੁਸਤਕ ਜੋ ਉਨ੍ਹਾਂ ਨੇ 1985 ਵਿੱਚ ਲਿਖੀ ਦੇ ਪੰਨਾ 6 'ਤੇ ਦਰਜ਼ ਹੈ ਕਿ ਸਿੱਖ ਪਹਿਲੀ ਵਾਰ 1997 ਵਿੱਚ ਕੈਨੇਡਾ ਪਧਾਰੇ। ਉਨ੍ਹਾਂ ਇਹ ਵੀ ਲਿਖਿਆ ਕਿ ਇੰਗਲੈਂਡ ਵਿਖੇ ਪ੍ਰਿੰਸ ਐਡਵਰਡ ਸੱਤਵੇਂ ਦੀ ਤਾਜਪੋਸ਼ੀ ਦੇ ਅਵਸਰ 'ਤੇ ਸਿੱਖ ਅਤੇ ਪੰਜਾਬੀ ਫ਼ੌਜੀ ਹਾਂਗਕਾਂਗ ਤੋਂ ਮੰਗਵਾਏ ਗਏ। ਇਨ੍ਹਾਂ ਦੇ ਦਸਤੇ ਦਾ ਕਮਾਂਡਰ ਮੁਸਲਮਾਨ ਮੇਜਰ ਸੀ, ਪਰ ਸਾਰੇ ਦਸਤਾਰਧਾਰੀ ਸਨ। ਇਹ ਫ਼ੌਜੀ ਜਪਾਨ ਦੇ ਜਹਾਜ਼ 'ਇੰਪਰਸ' ਰਾਹੀਂ 3 ਜੂਨ 1902 ਨੂੰ ਵਾਪਸੀ ਸਮੇਂ ਵਿਕਟੋਰੀਆ (ਕੈਨੇਡਾ) ਪਹੁੰਚੇ ਅਤੇ ਫਿਰ ਵਿਕਟੋਰੀਆ ਤੋਂ ਵੈਨਕੂਵਰ ਆਏ। ਵੈਨਕੂਵਰ ਪਹੁੰਚ ਕੇ ਇਨ੍ਹਾਂ ਨੇ ਪੰਗਤੀਆਂ ਵਿੱਚ ਚੱਲ ਕੇ ਆਪਣੇ ਕਰਤਵਾਂ ਦਾ ਸ਼ਾਨਦਾਰ ਪ੍ਰਦਰਸ਼ਨ ਕੀਤਾ। ਵੈਨਕੂਵਰ ਦੇ ਲੋਕ ਇਨ੍ਹਾਂ ਫ਼ੌਜੀਆਂ ਦੀ ਦਿੱਖ ਅਤੇ ਪ੍ਰੇਡ ਤੋਂ ਅਤਿਅੰਤ ਪ੍ਰਭਾਵਤ ਹੋਏ। ਅਗਲੇ ਦਿਨ ਅਖਬਾਰਾਂ ਵਿੱਚ ਇਹ ਸੁਰਖੀਆਂ ਛਪੀਆਂ:

"ਕਮਾਲ ਹੈ! ਦਸਤਾਰ ਵਾਲੇ ਫ਼ੌਜੀਆਂ ਦੀ....ਜਿਨ੍ਹਾਂ ਨੇ ਆਪਣੀ ਪ੍ਰਭਾਵਸ਼ਾਲੀ ਪ੍ਰਦਰਸ਼ਨੀ ਨਾਲ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਅਤੇ ਆਮ ਲੋਕ ਦਸਤਾਰ ਧਾਰੀ ਫ਼ੌਜੀਆਂ ਨੂੰ ਦੇਖਣ ਲਈ ਇੱਕਠੇ ਹੋਏ"।

ਕੈਨੇਡਾ ਦੇ ਗਵਰਨਰ ਜਨਰਲ ਮਿੰਟੋ ਨੇ ਇਨ੍ਹਾਂ ਫ਼ੌਜੀਆਂ ਦੀ ਪ੍ਰੇਡ ਦਾ ਮੁਆਇਨਾ ਕੀਤਾ ਅਤੇ ਇੰਗਲੈਂਡ ਦੇ ਬਾਦਸ਼ਾਹ ਨੇ ਵੀ ਇਹ ਪ੍ਰੇਡ ਦੇਖੀ। ਉਪਰੰਤ ਇਨ੍ਹਾਂ ਫ਼ੌਜੀਆਂ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਕੁਝ ਦਿਨ ਵੈਨਕੂਵਰ ਠਹਿਰ ਕੇ ਇਹ ਫ਼ੌਜੀ 8 ਸਤੰਬਰ 1902 ਨੂੰ ਵਾਪਸ ਹਾਂਗਕਾਂਗ ਪਰਤ ਗਏ।

# ਸਾਬਕਾ ਸਿੱਖ ਫ਼ੌਜੀਆਂ ਦਾ ਕੈਨੇਡਾ ਪਹੁੰਚਣਾ

ਮਿਸਟਰ ਜੈਨਸਨ ਦੀ ਖੋਜ ਮੁਤਾਬਕ ਕੈਨੇਡਾ ਵਿੱਚ ਸਭ ਤੋਂ ਪਹਿਲਾਂ ਸਾਬਕਾ ਸੇਵਾ ਮੁਕਤ ਸਿੱਖ ਫ਼ੌਜੀ ਹੀ ਆਏ। ਉਨ੍ਹਾਂ ਦੀ ਪੁਸ਼ਾਕ ਕੋਟ ਪੈਂਟ ਭਾਵ ਪੱਛਮੀ ਪਹਿਰਾਵੇ ਵਾਲੀ ਸੀ। ਉਹ ਆਮ ਕਰ ਕੇ ਨੀਲੀ ਜਾਂ ਕਾਲੀ ਦਸਤਾਰ ਬੰਨ੍ਹਦੇ ਸਨ। ਲਗਦਾ ਹੈ ਉਹ ਇਨ੍ਹਾਂ ਰੰਗਾਂ ਨੂੰ ਧਾਰਮਿਕ ਅਕੀਏ ਦੇ ਆਧਾਰ 'ਤੇ ਤਰਜੀਹ ਦਿੰਦੇ ਹੋਣ ਜਾਂ ਬਰਤਾਨਵੀ ਤੋਪਖਾਨੇ ਜਾਂ ਰਸਾਲੇ ਦੀ ਵਰਦੀ ਵਿੱਚ ਦਸਤਾਰ ਦਾ ਰੰਗ ਕਾਲਾ ਹੋਵੇ। ਉਹ ਸਭ ਸਿੱਖੀ ਸਰੂਪ ਦੇ ਧਾਰਨੀ ਅਤੇ ਰਹਿਤ-ਬਹਿਤ ਵਿੱਚ ਪੱਕੇ ਸਨ। ਹੈਰਾਨੀ ਵਾਲੀ ਗੱਲ ਉਹ ਕੰਮ ਦੀ ਪ੍ਰਾਪਤੀ ਖ਼ਾਤਰ ਮਿੱਲ ਮਾਲਕਾਂ ਦੇ ਸਿੱਖੀ ਤੋਂ ਖਾਰਜ਼ ਹੋਣ ਬਾਰੇ ਕਹਿਣ 'ਤੇ ਵੀ ਸਿੱਖੀ ਸਰੂਪ ਨੂੰ ਨਹੀਂ ਸਨ ਤਿਆਗਦੇ। ਹਾਂ, ਕੁਝ ਸਿੱਖਾਂ ਵਿੱਚ ਸ਼ਰਾਬ ਪੀਣ ਦੀ ਆਦਤ ਜ਼ਰੂਰ ਸੀ।

ਰੇ ਹੁੰਦਲ ਅਨੁਸਾਰ ਪਹਿਲਾ ਸਿੱਖ 1880 ਵਿੱਚ ਗੋਲਡਨ ਬ੍ਰਿਟਿਸ਼ ਕੋਲੰਬੀਆ ਵਿਖੇ ਆਇਆ। ਇਸੇ ਤਰ੍ਹਾਂ ਮਿਸ ਹੀਥਰ ਮਿਲਟਰ ਲਿਖਦੀ ਹੈ।

'During the later 1880's a number of Hindus moved in Columbia to work in a newly developed CRT mill'

ਅਰਥਾਤ 1880 ਦੇ ਅਖੀਰ ਵਿੱਚ ਹਿੰਦੂ (ਸਿੱਖਾਂ ਨੂੰ ਵੀ ਗੋਰੇ ਹਿੰਦੂ ਹੀ ਲਿਖਦੇ ਸਨ) ਕੋਲੰਬੀਆ ਵਿਖੇ ਨਵੀਂ ਸਥਾਪਤ ਹੋਈ ਸੀ. ਆਰ. ਟੀ. ਮਿੱਲ ਵਿੱਚ ਕੰਮ ਕਰਨ ਆਏ।

ਨੌਰਮ ਕਿੰਗ ਵੀ ਲਿਖਦਾ ਹੈ ਕਿ 1900 ਤੋਂ ਪਹਿਲਾਂ ਕੁਝ ਸਿੱਖ ਕੈਨੇਡਾ ਵਿੱਚ ਸਨ। ਪਰ 1901 ਦੀ ਮਰਦਮ ਸ਼ੁਮਾਰੀ ਵਿੱਚ ਕਿਸੇ ਵੀ ਹਿੰਦੂ, ਸਿੱਖ ਜਾਂ ਪੰਜਾਬੀ ਦਾ ਨਾਂ ਦਰਜ਼ ਨਹੀਂ ਹੈ। ਸੰਨ 1904 ਵਿੱਚ ਕਾਨੂੰਨੀ ਤੌਰ ਤੇ ਜੋ ਭਾਰਤੀ ਲੋਕ ਕੈਨੇਡਾ ਆਏ ਉਨ੍ਹਾਂ ਦੀ ਗਿਣਤੀ 45 ਸੀ। (ਪੂਰਨ ਸਿੰਘ, ਅੰਤਿਕਾ 1 ਟੇਬਲ 1)। ਪਰ 1906 ਤੱਕ ਗਿਣਤੀ 2556 ਤੱਕ ਪਹੁੰਚ ਗਈ 1907-08 ਵਿੱਚ 5079 ਹੋ ਗਈ ਸੀ)।

ਮਿਸਟਰ ਜੈਨਸਨ ਜੋਨ ਐੱਮ ਆਪਣੀ ਪੁਸਤਕ ਜੋ ਉਸ ਨੇ 1988 ਵਿੱਚ ਲਿਖੀ ਵਿੱਚ ਲਿਖਦਾ ਹੈ, "ਮੁਢਲੇ ਪਰਵਾਸੀਆਂ ਵਿੱਚੋਂ ਭਾਈ ਨਿਰਮਲ ਸਿੰਘ ਠੌਲੀ ਦੇ ਬਿਆਨ ਤੋਂ ਸਪਸ਼ਟ ਹੁੰਦਾ ਹੈ ਕਿ ਪਹਿਲੇ ਆਉਣ ਵਾਲੇ ਸਿੱਖ ਵਿਦੇਸ਼ਾਂ ਵਿੱਚ ਜੱਥਾ ਬਣਾ ਕੇ ਆਏ।....ਮੇਰਾ ਜਨਮ ਤੇ ਪਾਲਣ-ਪੋਸ਼ਣ ਪਿੰਡ ਠੌਲੀ (ਫਗਵਾੜਾ) ਲਾਗੇ ਹੋਇਆ। ਅਸੀਂ ਕੈਨੇਡਾ ਬਾਰੇ ਆਪਣੇ ਪਿੰਡ ਦੇ ਕੁਝ ਰਿਸ਼ਤੇਦਾਰਾਂ ਤੋਂ ਸੁਣਿਆ ਸੀ। ਅਸੀਂ ਵੀ 1907 ਵਿੱਚ 11 ਆਦਮੀਆਂ ਦਾ ਜੱਥਾ ਬਣਾ ਕੇ ਕੈਨੇਡਾ ਨੂੰ ਚੱਲੇ ਸਾਂ"। ਪਹਿਲਾਂ ਪਹਿਲ ਕੈਨੇਡਾ ਵਿੱਚ ਬਹੁ ਗਿਣਤੀ ਜਲੰਧਰ , ਹੁਸ਼ਿਆਰਪੁਰ, ਅੰਮ੍ਰਿਤਸਰ , ਫ਼ਿਰੋਜ਼ਪੁਰ, ਲੁਧਿਆਣਾ ਆਦਿ ਜਿਲ੍ਹਿਆਂ ਵਿੱਚੋਂ

ਸੀ। ਕੈਨੇਡਾ ਵਿੱਚ ਮਜ਼ਦੂਰੀ ਕਰਨ ਲਈ ਕਲਕੱਤੇ ਦੇ ਅਖਬਾਰਾਂ ਵਿੱਚ ਇਸ਼ਤਿਹਾਰ ਅਕਸਰ ਛਪਦੇ ਸਨ। ਆਮ ਕਰਕੇ ਕੁਝ ਫ਼ੌਜੀ ਹਾਂਗਕਾਂਗ ਤੋਂ ਸਮੁੰਦਰੀ ਜਹਾਜ਼ ਰਾਹੀਂ ਪਹਿਲਾਂ ਦੇਖੀ ਜਗ੍ਹਾ ਵੈਨਕੂਵਰ ਅਤੇ ਵਿਕਟੋਰੀਆ ਪਹੁੰਚੇ। ਇਨ੍ਹਾਂ ਪਰਵਾਸੀਆਂ ਵਿੱਚ 98 ਪ੍ਰਤੀਸ਼ਤ ਸਿੱਖ ਸਨ।

ਹਾਂਗਕਾਂਗ ਟਾਪੂ ਕੇਵਲ 32 ਵਰਗ ਮੀਲ ਵਿੱਚ ਵਸਿਆ ਹੋਇਆ ਹੈ। ਅੰਗਰੇਜ਼ਾਂ ਨੇ ਚੀਨਿਆਂ ਨੂੰ ਪਛਾੜ ਕੇ ਇੱਥੇ ਫ਼ੌਜੀ ਅੱਡਾ ਸਥਾਪਤ ਕਰ ਲਿਆ ਅਤੇ ਇਸ ਨੂੰ ਵਪਾਰਕ ਕੇਂਦਰ ਵੀ ਬਣਾ ਦਿੱਤਾ। ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਬਰਤਾਨਵੀ ਸਰਕਾਰ ਨੇ ਇੱਥੇ ਸਿੱਖ ਫ਼ੌਜ ਰੱਖੀ ਹੋਈ ਸੀ ਤਾਂ ਕਿ ਚੀਨ ਵਾਲੇ ਸਿਰ ਨਾ ਚੁੱਕ ਸਕਣ। ਹੌਲੀ ਹੌਲ਼ੀ ਇਨ੍ਹਾਂ ਸਿੱਖ ਫ਼ੌਜੀਆਂ ਨੇ ਇੱਥੇ ਗੁਰਦੁਆਰਾ ਸਾਹਿਬ ਬਣਾ ਲਿਆ। ਇਹ ਗੁਰਦੁਆਰਾ ਸਾਹਿਬ ਹਾਂਗਕਾਂਗ ਨਿਵਾਸੀ ਸਿੱਖਾਂ ਦੀ ਮਾਨਸਿਕ ਸੰਤੁਸ਼ਟੀ ਅਤੇ ਕੈਨੇਡਾ ਵਗੈਰਾ ਦੇਸ਼ਾਂ 'ਚ ਜਾਣ ਵਾਲਿਆਂ ਲਈ ਠਹਿਰ ਦਾ ਕੇਂਦਰ ਸੀ। ਲੰਗਰ ਅਤੇ ਰਹਿਣ ਲਈ ਗੁਰਦੁਆਰਾ ਸਾਹਿਬ ਵਿਖੇ ਚੰਗਾ ਅਤੇ ਮੁਫ਼ਤ ਪ੍ਰਬੰਧ ਸੀ। ਇੱਥੇ ਠਹਿਰਨ ਵਾਲੇ ਸਿੱਖ ਇਸ ਸਹੂਲਤ ਨੂੰ ਆਪਣੀ ਖਾਸ ਪਰੰਪਰਾ ਸਮਝਦੇ ਹੋਏ ਗੁਰੂ ਦੇ ਭੈਅ ਅੰਦਰ ਰਹਿ ਕੇ ਅਨੰਦ ਮਾਣਦੇ ਸਨ।

ਸਰਕਾਰੀ ਅੰਕੜਿਆਂ ਅਨੁਸਾਰ 1904 ਵਿੱਚ 45 ਸਿੱਖਾਂ ਦਾ ਇੱਕ ਜੱਥਾ ਵੈਨਕੂਵਰ ਪਹੁੰਚਿਆ। (ਸ਼ੇਖਰ ਐੱਸ ਚੰਦਰ, 1986)। ਇਸ ਜੱਥੇ ਵਿੱਚ ਲੁਧਿਆਣਾ ਜਿਲ੍ਹੇ ਦੇ ਪਿੰਡ ਮਲਕ ਦੇ ਭਾਈ ਅਰਜਨ ਸਿੰਘ ਵੀ ਸਨ। ਇਹ ਸੰਤ-ਸਰੂਪ ਹਸਤੀ ਹੋਣ ਕਾਰਨ ਤਨ ਦੀ ਖੁਰਾਕ ਰੋਜ਼ੀ ਰੋਟੀ ਦੀ ਪ੍ਰਾਪਤੀ ਲਈ ਕੈਨੇਡਾ ਵੱਲ ਆਪਣੀ ਮਾਤ ਭੂਮੀ ਤੋਂ ਤਾਂ ਰਵਾਨਾ ਹੋਏ ਸਨ। ਵੱਡੀ ਗੱਲ ਇਹ ਕਿ ਮਨ ਦੀ ਭੁੱਖ-ਪੂਰਤੀ ਵਾਸਤੇ ਇਹ ਆਪਣੇ ਨਾਲ 1904 ਈਸਵੀ ਨੂੰ ਕੈਨੇਡਾ ਦੀ ਧਰਤੀ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਵੀ ਸ਼ਰਧਾ ਸਹਿਤ ਨਾਲ ਲਿਆਏ। ਭਾਵੇਂ ਗੁਰੂ ਘਰ ਤਾਂ ਵੈਨਕੂਵਰ ਵਿਖੇ ਕੋਈ ਨਹੀਂ ਸੀ ਪਰ ਰਹਿਣ ਵਾਲੇ ਘਰਾਂ ਅੰਦਰ ਹੀ ਛੁੱਟੀ ਵਾਲੇ ਦਿਨ ਵੱਖ ਵੱਖ ਘਰਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਕੀਤਾ ਜਾਂਦਾ ਸੀ ਅਤੇ ਸਤਿਸੰਗ ਉਪਰੰਤ ਸਿੱਖ ਇੱਕ ਦੂਜੇ ਨੂੰ ਮਿਲ ਲੈਂਦੇ ਸਨ, ਸਮੱਸਿਆਵਾਂ ਸਾਂਝੀਆਂ ਕਰਦੇ ਸਨ ਅਤੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਲਈ ਵਿਚਾਰ ਵਟਾਂਦਰਾ ਵੀ ਕਰਦੇ ਸਨ। ਇਸੇ ਹੀ ਵਿਚਾਰ-ਵਟਾਂਦਰੇ ਪਿੱਛੋਂ 1906 ਵਿੱਚ ਖ਼ਾਲਸਾ ਦੀਵਾਨ ਨਾਂ ਦੀ ਜੱਥੇਬੰਦੀ ਹੋਂਦ ਵਿੱਚ ਆਈ ਅਤੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਲਈ ਇਸ ਜੱਥੇਬੰਦੀ ਨੇ ਗੁਰਮਤਾ ਕੀਤਾ।

## ਕੈਨੇਡਾ ਪਹੁੰਚੇ ਸਿੱਖਾਂ ਦੀਆਂ ਸਮੱਸਿਆਵਾਂ

ਪਹਿਲੀ ਮੁੱਖ ਅਤੇ ਵੱਡੀ ਸਮੱਸਿਆ ਬੋਲੀ ਦੀ ਸੀ। ਇੱਥੇ ਆਉਣ ਵਾਲੇ ਸਿੱਖਾਂ ਨੂੰ ਅੰਗਰੇਜ਼ੀ ਭਾਸ਼ਾ ਦਾ ਬਹੁਤਾ ਗਿਆਨ ਨਹੀਂ ਸੀ। ਬੋਲੀ ਨਾ ਜਾਣਨ ਅਤੇ ਸਮਝਣ ਕਾਰਨ ਮਾਨੋ ਜੀਵਨ ਅੰਧੇਰੇ ਦੀ ਨਿਆਈਂ, ਅਗਿਆਨਤਾ ਵਾਲਾ ਅਤੇ ਅਤਿ ਔਖਾ ਲਗਦਾ ਸੀ। ਦੂਜੀ ਸਮੱਸਿਆ ਖਾਣੇ ਦੀ ਸੀ। ਇੱਥੋਂ ਦੇ ਖਾਣੇ ਦਾਣੇ ਵਖਰੇ ਹੋਣ ਕਰਕੇ ਪੇਟ ਪੂਰਤੀ ਚੰਗੀ ਤਰ੍ਹਾਂ ਨਹੀਂ ਸੀ ਹੁੰਦੀ ਜੇਕਰ ਪੇਟ ਹੀ ਨਹੀਂ ਭਰਿਆ ਤਾਂ ਕੰਮ ਕਿਵੇਂ ਕਰਿਆ ਜਾਂਦਾ? ਤੀਜੀ ਗੱਲ ਮੌਸਮ ਬੜਾ ਠੰਢਾ, ਅਸਥਿਰ ਅਤੇ ਰੋਗ ਫੈਲਾਉਣ ਵਾਲਾ ਸੀ। ਰਹਿਣ ਲਈ ਵੀ ਇੱਕ ਤਾਂ ਮਕਾਨ ਕੁੱਲੀਆਂ ਦੀ ਨਿਆਈਂ ਜਾਂ ਘੋੜਿਆਂ ਦੀਆਂ ਬਾਰਨਾਂ (ਤਬੇਲੇ) ਸਨ ਅਤੇ ਗੋਰੇ ਲੋਕ ਪੰਜਾਬੀਆਂ ਨੂੰ ਮਕਾਨ ਕਿਰਾਏ 'ਤੇ ਦੇਣ ਲਈ ਤਿਆਰ ਨਹੀਂ ਸਨ। ਚੌਥੀ ਸਮੱਸਿਆ ਨੌਕਰੀ ਦੀ ਪ੍ਰਾਪਤੀ ਅਤੇ ਘੱਟ ਉਜ਼ਰਤਾਂ ਦੀ ਸੀ। ਪੰਜਵੀਂ ਨਸਲਵਾਦ ਦਾ ਕਾਰਨ ਸੀ। ਗੋਰੇ ਲੋਕ ਹਰ ਗੱਲੋਂ ਇਨ੍ਹਾਂ ਦਾ ਵਿਰੋਧ ਕਰਦੇ ਸਨ, ਇਨ੍ਹਾਂ ਦੇ ਰਹਿਣ-ਸਹਿਣ 'ਤੇ ਵਿਅੰਗ ਕਸਦੇ ਸਨ ਅਤੇ ਮੀਡੀਆ ਵੀ ਸਿੱਖਾਂ ਦੇ ਉਲਟ ਸੀ। ਛੇਵਾਂ, ਜੇਕਰ ਸਿੱਖ ਕਿਸੇ ਚੰਗੇ ਪੜ੍ਹੇ ਲਿਖੇ ਬੰਦੇ ਨੂੰ ਆਪਣੇ ਮਸਲਿਆਂ ਦੇ ਹੱਲ ਲਈ ਕੈਨੇਡਾ ਬੁਲਾਉਣ ਦੀ ਕੋਸ਼ਿਸ਼ ਕਰਦੇ ਸਨ ਤਾਂ ਇਮੀਗ੍ਰੇਸ਼ਨ ਵਿਭਾਗ ਇਸ ਦੀ ਵਿਰੋਧਤਾ ਕਰਦਾ ਸੀ। ਸੱਤਵਾਂ, ਸੱਤ ਸਮੁੰਦਰੋਂ ਪਾਰ ਬੈਠਿਆਂ ਨੂੰ ਘਰ ਦਾ ਮੋਹ, ਬੀਵੀ ਬੱਚਿਆਂ ਦਾ ਮੋਹ ਅਤੇ ਵਤਨ ਦਾ ਮੋਹ ਵੀ ਸਤਾ ਰਿਹਾ ਸੀ। ਭਾਵ ਬਜ਼ੁਰਗਾਂ ਨੇ ਕਮਾਈ ਦੀ ਖ਼ਾਤਰ ਬਹੁਤ ਮੁਸ਼ਕਲਾਂ ਝੱਲੀਆਂ ਅਤੇ ਆਉਣ ਵਾਲੀਆਂ ਪੁਸ਼ਤਾਂ ਲਈ ਕੈਨੇਡਾ ਵਿੱਚ ਟਿਕਣ ਲਈ ਰਾਹ ਪੱਧਰਾ ਕੀਤਾ।

## ਗੋਰਿਆਂ ਵੱਲੋਂ ਸਿੱਖਾਂ ਨੂੰ ਕੈਨੇਡਾ 'ਚ ਦਾਖਲ ਹੋਣ ਵਿਰੁੱਧ ਕਾਨੂੰਨ ਘੜਨੇ ਅਤੇ ਜੱਥੇਬੰਦ ਹੋਣਾ

1906 ਦੀ ਗਰਮੀ ਰੁੱਤ ਵਿੱਚ ਸੈਂਕੜੇ ਨਵੇਂ ਸਿੱਖ ਵੈਨਕੂਵਰ ਵੱਲ ਪਧਾਰਨ ਕਾਰਨ ਇੱਥੋਂ ਦੇ ਮੇਅਰ ਨੇ ਕੈਨੇਡੀਅਨ ਪੈਸੇਫਿਕ ਰੇਲਵੇ ਕੰਪਨੀ ਨੂੰ ਹੁਕਮ ਕੀਤਾ ਕਿ ਇਨ੍ਹਾਂ ਨੂੰ ਜਹਾਜ਼ ਵਿੱਚ ਹੀ ਰੋਕ ਲਿਆ ਜਾਵੇ। ਇਹਨਾਂ ਨੂੰ ਉਤਨਾ ਚਿਰ ਅੰਦਰ ਆਉਣ ਦੀ ਇਜ਼ਾਜ਼ਤ ਨਾ ਦਿੱਤੀ ਜਾਵੇ ਜਿਤਨਾ ਚਿਰ ਇਹ ਲਿਖ ਕੇ ਨਹੀਂ ਦਿੰਦੇ ਕਿ ਅਸੀਂ ਸ਼ਹਿਰ ਦੀ ਕੌਂਸਲ ਲਈ ਕੋਈ ਮੁਸ਼ਕਿਲ ਨਹੀਂ ਪੈਦਾ ਕਰਾਂਗੇ। ਭਾਵੇਂ ਬ੍ਰਿਟਿਸ਼ ਕੋਲੰਬੀਆ ਦੀ ਸੂਬਾ ਸਰਕਾਰ ਨੇ 1900 ਵਿੱਚ ਹੀ ਏਸ਼ੀਅਨਾਂ ਦੇ ਦਾਖਲੇ ਵਿਰੁੱਧ ਕਾਨੂੰਨ ਪਾਸ ਕਰ ਦਿੱਤਾ ਸੀ ਪਰ 1901 ਵਿੱਚ ਕੈਨੇਡਾ ਦੇ ਗਵਰਨਰ ਜਨਰਲ ਮਿੰਟੋ ਨੇ ਇਸ ਨੂੰ ਰੱਦ ਕਰ ਦਿੱਤਾ ਸੀ। ਇਸ ਉਪਰੰਤ ਵੀ

ਆਉਂਦੇ ਸਾਲਾਂ ਵਿੱਚ ਅਜਿਹੇ ਕਾਨੂੰਨ ਲਿਆਂਦੇ ਗਏ ਪਰ ਕੇਂਦਰ ਸਰਕਾਰ ਵੱਲੋਂ ਪਰਵਾਨਗੀ ਨਾ ਮਿਲੀ।

ਗੋਰੇ ਲੋਕਾਂ ਵੱਲੋਂ 18 ਅਕਤੂਬਰ 1906 ਵਿੱਚ ਵੈਨਕੂਵਰ ਦੇ ਟਾਊਨ ਹਾਲ ਵਿੱਚ ਰੋਕ ਸੰਬੰਧੀ ਵਿਸ਼ੇਸ਼ ਸਭਾ ਬੁਲਾਈ ਗਈ ਇਸ ਵਿੱਚ ਮੁੱਖ ਬੁਲਾਰਿਆਂ ਨੇ ਸਿੱਖਾਂ ਵਿਰੁੱਧ ਆਪਣੇ ਮਨ ਦੀ ਭੜਾਸ ਇੰਞ ਕੱਢੀ, "ਇਹ ਲੋਕ ਗੰਦੇ ਹਨ, ਇਨ੍ਹਾਂ ਨੂੰ ਅੱਖਾਂ ਦੀ ਖ਼ਤਰਨਾਕ ਬਿਮਾਰੀ ਹੈ, ਇਹ ਸਫ਼ਾਈ ਦੇ ਨਿਯਮਾਂ ਤੋਂ ਬਿਲਕੁਲ ਕੋਰੇ ਹਨ, ਇਨ੍ਹਾਂ ਦੇ ਆਉਣ ਨਾਲ ਸਾਡੇ ਲੋਕਾਂ ਦਾ ਕਾਰੋਬਾਰ ਅਤੇ ਆਮਦਨ ਘਟ ਜਾਵੇਗੀ, ਬ੍ਰਿਟਿਸ਼ ਕੋਲੰਬੀਆ ਦਾ ਮੌਸਮ ਇਨ੍ਹਾਂ ਦੇ ਕੰਮ ਕਰਨ ਯੋਗ ਨਹੀਂ ਹੈ ਆਦਿ (ਖੁਸ਼ਵੰਤ ਸਿੰਘ, 1966)।

1907 ਵਿੱਚ ਹੀ ਕੈਨੇਡਾ ਦੀ ਬੀ. ਸੀ. ਸਰਕਾਰ ਨੇ ਨਸਲੀ ਵਿਤਕਰੇ ਕਾਰਨ ਏਸ਼ੀਆ ਮੂਲ ਦੇ ਲੋਕਾਂ ਤੋਂ ਵੋਟ ਪਾਉਣ ਦਾ ਹੱਕ ਖੋਹ ਲਿਆ ਸੀ। ਅਜਿਹਾ ਹੀ ਕਾਨੂੰਨ ਬਰਤਾਨਵੀ ਸਰਕਾਰ ਨੇ ਦੱਖਣੀ ਅਫ਼ਰੀਕਾ ਵਿੱਚ ਲਾਗੂ ਕੀਤਾ ਸੀ, ਜਿੱਥੇ ਭਾਰਤੀਆਂ ਨੂੰ ਵੋਟ ਪਾਉਣ ਦਾ ਅਧਿਕਾਰ ਨਹੀਂ ਸੀ।

ਸਰਦਾਰ ਖੁਸ਼ਵੰਤ ਸਿੰਘ ਨੇ ਆਪਣੀ ਪੁਸਤਕ ਦੇ ਪੰਨਾ 6-7 'ਤੇ ਲਿਖਿਆ ਹੈ ਕਿ ਕੈਨੇਡਾ ਦੇ ਪ੍ਰਧਾਨ ਮੰਤਰੀ ਲੋਰੀਅਰ ਨੇ ਵੀ ਇਹ ਪ੍ਰਚਾਰ ਕੀਤਾ ਕਿ ਬੀ. ਸੀ. ਦਾ ਮੌਸਮ ਭਾਰਤੀਆਂ ਲਈ ਠੀਕ ਨਹੀਂ ਹੈ। ਉਸ ਨੇ ਗਵਰਨਰ ਜਨਰਲ ਮਿੰਟੋ ਨੂੰ ਲਿਖਿਆ ਕਿ ਕੈਨੇਡਾ ਦੇ ਲੋਕ ਚੀਨਿਆਂ ਤੇ ਜਪਾਨੀਆਂ ਦੇ ਮੁਕਾਬਲੇ ਪੰਜਾਬੀਆਂ ਨੂੰ ਘੱਟ ਪਸੰਦ ਕਰਦੇ ਹਨ।

ਇਸੇ ਸਮੇਂ ਦੌਰਾਨ 12 ਅਗਸਤ 1907 ਨੂੰ ਇੱਕ ਨਵੀਂ ਜੱਥੇਬੰਦੀ ਹੋਂਦ ਵਿੱਚ ਆਈ ਜਿਸ ਦਾ ਨਾਂ ਸੀ 'ਏਸੀਏਟਕ ਐਕਸਲਿਊਜ਼ਨ ਲੀਗ'। ਇਸ ਨਸਲੀ ਵਿਤਕਰੇ ਵਾਲੀ ਲਹਿਰ ਨੇ ਆਰਥਿਕ ਮੰਦਵਾੜੇ ਦਾ ਰੌਲਾ ਪਾ ਕੇ ਗੋਰੇ ਲੋਕਾਂ ਨੂੰ ਏਸ਼ੀਆਈਆਂ ਦੇ ਵਿਰੋਧ 'ਚ ਉਛਾਲਿਆ। ਯੂ. ਐੱਸ. ਏ. ਦੇ ਬੈਲਿੰਗਹਮ ਇਲਾਕੇ ਵਿੱਚ ਸਿੱਖ ਕਾਮਿਆਂ ਨੂੰ ਧੱਕੇ ਮਾਰਕੇ ਮਿੱਲ 'ਚੋਂ ਬਾਹਰ ਕੱਢਿਆ। ਸਤੰਬਰ 1907 ਵਿੱਚ ਗੋਰਿਆਂ ਦੀ ਮੁਡੀਹਰ ਨੇ ਚੀਨਿਆਂ ਅਤੇ ਜਪਾਨੀਆਂ 'ਤੇ ਹਮਲੇ ਕੀਤੇ। ਚੀਨੇ ਤਾਂ ਚੁੱਪ ਰਹੇ ਪਰ ਜਪਾਨੀਆਂ ਨੇ ਮੁਕਾਬਲੇ ਵਿੱਚ ਕੁਝ ਗੋਰੇ ਫੱਟੜ ਕਰ ਦਿੱਤੇ।

ਕੈਨੇਡਾ ਦੀ ਕੇਂਦਰੀ ਸਰਕਾਰ ਨੇ ਭਾਰਤੀ ਲੋਕਾਂ ਦੀ ਇਮੀਗ੍ਰੇਸ਼ਨ ਰੋਕਣ ਲਈ 8 ਜਨਵਰੀ 1908 ਨੂੰ ਸਫ਼ਰ ਸੰਬੰਧੀ ਕਾਨੂੰਨ ਘੜ ਦਿੱਤਾ। ਇਸ ਕਾਨੂੰਨ (ਪੀ. ਸੀ. 27) ਤਹਿਤ ਸ਼ਰਤ ਲਾਈ ਗਈ ਕਿ ਉਹ ਭਾਰਤੀ ਹੀ ਕੈਨੇਡਾ ਵਿੱਚ ਦਾਖ਼ਲ ਹੋ ਸਕਦਾ ਹੈ ਜੋ ਕਾਨੂੰਨ ਦੇ ਐਕਟ 26 ਅਤੇ 30 ਦੀਆਂ ਸ਼ਰਤਾਂ ਪੂਰੀਆਂ ਕਰਦਾ ਹੋਵੇ। ਇਹ ਸ਼ਰਤਾਂ ਸਨ ਕਿ ਜਿਹੜਾ ਵਿਅਕਤੀ ਆਪਣੇ ਜਨਮ ਅਸਥਾਨ

ਵਾਲੇ  ਦੇਸ਼ ਤੋਂ ਸਿੱਧੀ ਟਿਕਟ ਖ੍ਰੀਦ ਕੇ ਅਤੇ ਸਿੱਧੇ ਜਾ ਆਖੰਡ ਸਮੁੰਦਰੀ ਸਫ਼ਰ ਰਾਹੀਂ ਨਹੀਂ ਆਉਂਦਾ ਉਹ ਕੈਨੇਡਾ ਉਤਰਨ ਤੋਂ ਰੋਕਿਆ ਜਾ ਸਕਦਾ ਹੈ। ਇਹ ਸ਼ਰਤਾਂ ਕੈਨੇਡਾ ਸਰਕਾਰ ਨੇ ਚੀਨ, ਜਪਾਨ ਅਤੇ ਭਾਰਤ ਦੀਆਂ ਸਰਕਾਰਾਂ ਨੂੰ ਭੇਜ ਦਿੱਤੀਆਂ। ਇੰਞ 1908-1909 ਵਿੱਚ ਕੇਵਲ 25 ਸਿੱਖ ਹੀ ਬ੍ਰਿਟਿਸ਼ ਕੋਲੰਬੀਆ ਦਾਖਲ ਹੋਏ। ਇਹ ਵਿਅਕਤੀ ਵੀ ਉਹ ਸਨ, ਜੋ ਪਹਿਲਾਂ ਕੈਨੇਡਾ ਰਹਿ ਚੁੱਕੇ ਸਨ ਅਤੇ ਗੁਰੂਆਂ ਦੀ ਧਰਤੀ 'ਤੇ ਵਸ ਰਹੇ ਆਪਣੇ ਪਰਵਾਰਾਂ, ਭੈਣਾਂ, ਵੀਰਾਂ, ਰਿਸ਼ਤੇਦਾਰਾਂ ਅਤੇ ਯਾਰ ਬੇਲੀਆਂ ਨੂੰ ਮਿਲਣ ਗਏ ਸਨ।

ਕੈਨੇਡਾ ਦੀ ਸਰਕਾਰ ਨੇ ਇਹ ਜਾਣਨ ਲਈ ਕਿ ਪੰਜਾਬ ਦੇ ਇਹ ਲੋਕ ਕੈਨੇਡਾ ਪਹੁੰਚਣ ਦੀ ਇਤਨੀ ਖਿੱਚ ਕਿਉਂ ਕਰਦੇ ਹਨ? ਇਨ੍ਹਾਂ ਇੱਕ ਰੌਆਇਲ ਕਮਿਸ਼ਨ ਸੰਗਠਨ ਕੀਤਾ। ਕੁਝ ਸਮਾਂ ਪਿੱਛੋਂ ਇਸ ਕਮੇਟੀ ਨੇ ਜਿਸ ਵਿੱਚ ਕੈਨੇਡਾ ਦਾ ਲੇਬਰ ਮਨਿਸਟਰ ਡਬਲਯੂ. ਐੱਲ. ਮਕੈਂਜੀ ਕਿੰਗ ਵੀ ਇੱਕ ਮੈਂਬਰ ਵਜੋਂ ਸ਼ਾਮਲ ਸੀ, ਨੇ ਆਪਣੀ ਪੜਤਾਲੀਆ ਰਿਪੋਰਟ ਇਸ ਤਰ੍ਹਾਂ ਦਿੱਤੀ:

1. ਪੰਜਾਬ ਦੇ ਲੋਕਾਂ ਅੰਦਰ ਆਪਣੇ ਉਜੱਲ-ਭਵਿੱਖ ਦੀ ਸੋਚ ਹੈ। ਇੱਥੋਂ ਦੇ ਕਿਸਾਨ ਕੈਨੇਡਾ ਆਉਣ ਲਈ ਆਪਣੀਆਂ ਜ਼ਮੀਨਾਂ ਗਹਿਣੇ ਰੱਖ ਰਹੇ ਹਨ।
2. ਜਹਾਜ਼ ਦੀਆਂ ਕੰਪਨੀਆਂ ਆਪਣੇ ਲਾਭ ਹਿੱਤ ਕੈਨੇਡਾ ਬਾਰੇ ਇਨ੍ਹਾਂ ਨੂੰ ਉਤਸ਼ਾਹਿਤ ਕਰ ਰਹੀਆਂ ਹਨ ਅਤੇ ਉਜੱਲ ਭਵਿੱਖ ਬਾਰੇ ਇਸ਼ਤਿਹਾਰ ਕੱਢਦੀਆਂ ਹਨ।
3. ਕੈਨੇਡਾ ਵਿੱਚ ਰਹਿ ਰਹੇ ਪੰਜਾਬੀ ਆਪਣੇ ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਚਿੱਠੀਆਂ ਦੁਆਰਾ ਹੱਲਾ-ਸ਼ੇਰੀ ਦਿੰਦੇ ਹਨ।

ਲੇਬਰ ਮਨਿਸਟਰ ਨੇ ਏਸ਼ੀਅਨ ਲੋਕਾਂ ਦੀ ਇਮੀਗ੍ਰੇਸ਼ਨ ਸੰਬੰਧੀ ਕੈਨੇਡਾ ਸਰਕਾਰ ਨੂੰ ਦਿੱਤੀ ਰਿਪੋਰਟ ਇੰਞ ਸੀ:

'ਇਹ ਸਾਡਾ ਹੱਕ ਹੈ ਕਿ ਅਸੀਂ ਏਸ਼ੀਆ ਤੋਂ ਆਉਣ ਵਾਲੇ ਪਰਵਾਸੀਆਂ 'ਤੇ ਰੋਕ ਲਗਵਾਈਏ ਤਾਂ ਜੋ ਸਿਰਫ਼ ਚਿੱਟੀ ਚਮੜੀ ਵਾਲੇ ਲੋਕ ਹੀ ਕੈਨੇਡਾ ਵਿੱਚ ਆ ਕੇ ਵਸਣ। ਇਸ ਤਰ੍ਹਾਂ ਦੇ ਕਦਮ ਚੁੱਕਣੇ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਕੌਮੀਅਤ ਦੇ ਭਲੇ ਲਈ ਬਹੁਤ ਜ਼ਰੂਰੀ ਹਨ।

ਕੈਨੇਡਾ ਸਰਕਾਰ ਨੇ ਅੰਦਰਖਾਤੇ ਸਿੱਖਾਂ ਨੂੰ ਬੀ. ਸੀ. ਚੋਂ ਕੱਢਣ ਲਈ ਇੱਕ ਹੋਰ ਘਿਨਾਉਣੀ ਸਾਜਸ਼ ਰਚੀ। ਉਹ ਇਹ ਸੀ ਕਿ ਸਿੱਖਾਂ ਨੂੰ ਹਾਂਡੂਰਸ ਵਿਖੇ ਧਕੇਲ ਦਿੱਤਾ ਜਾਵੇ। ਸਰਕਾਰੀ ਏਜੰਟ ਹਾਪਕਿਨਸਨ ਨੇ ਕੁਝ ਸਿੱਖਾਂ ਨੂੰ ਇਸ ਖਾਤਰ ਸਹਿਮਤ ਵੀ ਕਰ ਲਿਆ ਸੀ। ਸਰਦਾਰ ਜਸਵੰਤ ਸਿੰਘ ਨੇ ਆਪਣੀ

ਪੁਸਤਕ ਜੋ 1983 ਵਿੱਚ ਛਪਵਾਈ ਵਿੱਚ ਲਿਖਿਆ ਹੈ ਕਿ ਹਾਂਡੂਰਸ ਦੇ ਹਾਲਾਤਾਂ ਬਾਰੇ ਜਾਣਨ ਲਈ ਭਾਈ ਸ਼ਾਮ ਸਿੰਘ ਅਤੇ ਭਾਈ ਨਾਜਰ ਸਿੰਘ ਸਰਕਾਰ ਦੇ ਅਧਿਕਾਰੀ ਹਾਰਕਿਨ ਅਤੇ ਹਾਪਕਿਸਨ ਨਾਲ 25 ਅਕਤੂਬਰ 1908 ਨੂੰ ਉੱਥੇ ਪਹੁੰਚੇ।

## ਚੰਗੇ ਭਾਗਾਂ ਕਾਰਨ ਪ੍ਰੋਫ਼ੈਸਰ (ਸੰਤ) ਤੇਜਾ ਸਿੰਘ ਦਾ ਵੈਨਕੂਵਰ ਪਹੁੰਚਣਾ

ਸਿੱਖ ਭਾਈਚਾਰੇ ਦਾ ਇਹ ਸੁਭਾਗ ਸੀ ਕਿ ਪ੍ਰੋਫ਼ੈਸਰ ਤੇਜਾ ਸਿੰਘ 11 ਨਵੰਬਰ 1908 ਨੂੰ ਵੈਨਕੂਵਰ ਆ ਗਏ। ਕੁਦਰਤੀ ਰੇਲ ਗੱਡੀ ਦੇ ਸਫ਼ਰ ਸਮੇਂ ਉਨ੍ਹਾਂ ਨੂੰ ਇੱਕ ਚੰਗੀ ਸੋਚ ਵਾਲਾ ਗੋਰਾ ਮਿਲਿਆ ਜਿਸ ਨੂੰ ਸਰਕਾਰ ਵੱਲੋਂ ਸਿੱਖਾਂ ਨੂੰ ਹਾਂਡੂਰਸ ਭੇਜਣ ਦੀ ਚਾਲ ਬਾਰੇ ਗਿਆਨ ਸੀ। ਗੱਲਬਾਤ ਸਮੇਂ ਉਸ ਭਲੇ ਗੋਰੇ ਨੇ ਪ੍ਰੋਫ਼ੈਸਰ ਸਾਹਿਬ ਨੂੰ ਦੱਸਿਆ, ਹਾਂਡੂਰਸ ਦਾ ਮੌਸਮ ਰਹਿਣ ਅਤੇ ਕੰਮ-ਕਾਰ ਲਈ ਬਿਲਕੁਲ ਯੋਗ ਨਹੀਂ ਹੈ। ਉਸ ਨੇ ਮਾਨੋ ਬੇਨਤੀ ਸਹਿਤ ਕਿਹਾ ਕਿ ਤੁਹਾਡੇ ਵਰਗੇ ਪੁਰਸ਼ ਦੇਸ਼ ਵਾਸੀਆਂ ਨੂੰ ਅਜਿਹੀ ਭੈੜੀ ਚਾਲ ਤੋਂ ਬਚਾ ਸਕਦੇ ਹਨ।

ਜਦੋਂ ਭਾਈ ਸ਼ਾਮ ਸਿੰਘ ਅਤੇ ਭਾਈ ਨਾਜਰ ਸਿੰਘ ਹਾਂਡੂਰਸ ਤੋਂ ਵਾਪਸ ਪਹੁੰਚੇ ਤਾਂ ਪ੍ਰੋਫ਼ੈਸਰ ਤੇਜਾ ਸਿੰਘ ਨੇ ਇਨ੍ਹਾਂ ਨਾਲ ਗੱਲਬਾਤ ਕੀਤੀ ਅਤੇ ਸਭ ਹਾਲਤਾਂ ਤੋਂ ਜਾਣੂ ਹੋਏ। ਦੋਹਾਂ ਨੁਮਾਇੰਦਿਆਂ ਨੇ ਦੱਸਿਆ ਕਿ ਭਾਵੇਂ ਸਾਨੂੰ ਹਾਪਕਿਨਸਨ ਨੇ ਹਾਂਡੂਰਸ ਟਾਪੂ ਵਿੱਚ ਰਹਿਣ ਬਾਰੇ ਬੜਾ ਪ੍ਰਭਾਵਿਤ ਕੀਤਾ ਪਰ ਅਸੀਂ ਸਹਿਮਤ ਨਹੀਂ ਹੋਏ। ਨਾਜਰ ਸਿੰਘ ਨੇ ਇਹ ਵੀ ਦੱਸਿਆ ਕਿ ਅਸਿੱਧੇ ਢੰਗ ਨਾਲ ਹਾਪਕਿਨਸਨ ਨੇ ਸਾਨੂੰ 3000 ਡਾਲਰ ਰਿਸ਼ਵਤ ਦੇਣ ਦਾ ਵੀ ਲਾਲਚ ਦਿੱਤਾ ਸੀ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਜਦੋਂ ਅਸੀਂ ਬੈਗ ਖੋਲ੍ਹ ਕੇ ਦੇਖਿਆ ਤਾਂ ਉਸ ਵਿੱਚ 3000 ਡਾਲਰ ਦੇ ਵੱਡੇ ਵੱਡੇ ਨੋਟ ਸਨ। ਸਾਨੂੰ ਇਹ ਬੈਗ ਪਕੜਾਉਣ ਦਾ ਮੁੱਖ ਮਕਸਦ ਸਾਨੂੰ ਲਾਲਚ ਬੱਸ ਕਰਕੇ ਖ਼੍ਰੀਦਣਾ ਮਹਿਸੂਸ ਹੋਇਆ। ਪਰ ਅਸੀਂ ਇਹ ਬੈਗ ਬਿਨਾਂ ਦੇਰੀ ਵਾਪਸ ਕਰ ਦਿੱਤਾ। ਭਾਵੇਂ ਹਗ ਜੌਹਨਸਨ ਨੇ ਇਸ ਰਿਸ਼ਵਤ ਦੇਣ ਬਾਰੇ ਨਹੀਂ ਮੰਨਿਆ ਅਤੇ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਇਸ ਸੰਬੰਧੀ ਕੋਈ ਲਿਖਤੀ ਸਬੂਤ ਮੌਜੂਦ ਨਹੀਂ। ਪਰ ਇਹ ਉਸ ਦੇ ਵਿਚਾਰ ਠੀਕ ਨਹੀਂ ਲਗਦੇ ਕਿਉਂਕਿ ਰਿਸ਼ਵਤ ਦੇਣ ਦਾ ਕੰਮ ਕਦੇ ਵੀ ਲਿਖਤੀ ਰੂਪ 'ਚ ਨਹੀਂ ਹੁੰਦਾ। ਪ੍ਰੋਫ਼ੈਸਰ ਤੇਜਾ ਸਿੰਘ ਨੇ 23 ਨਵੰਬਰ 1908 ਨੂੰ ਅਖ਼ਬਾਰ ਨਵੀਸਾਂ ਨਾਲ ਗੱਲਬਾਤ ਕਰਦਿਆਂ ਇਹ ਬਿਆਨ ਦਿੱਤਾ ਕਿ ਹਾਰਕਿਨ ਅਤੇ ਹਾਪਕਿਨਸਨ ਨੇ ਸਾਡੇ ਦੋ ਨਮਾਇੰਦਿਆਂ ਨੂੰ ਰਿਸ਼ਵਤ ਦੇ ਕੇ ਆਪਣੇ ਮਨਮਰਜ਼ੀ ਦੇ ਬਿਆਨ ਦਿਵਾਉਣ ਦਾ ਯਤਨ ਕੀਤਾ।

ਪ੍ਰੋਫ਼ੈਸਰ ਤੇਜਾ ਸਿੰਘ ਵਿੱਦਵਤਾ, ਦੂਰ-ਅੰਦੇਸ਼ੀ ਅਤੇ ਸੱਚੀ-ਸੁੱਚੀ ਸੋਚ ਦੇ ਮਾਲਿਕ ਹੋਣ ਕਰਕੇ ਵੈਨਕੂਵਰ ਵਿਖੇ ਆਪਣੇ ਹਮਵਤਨੀਆਂ ਅਤੇ ਭਾਈਚਾਰੇ ਦੀ ਯੋਗ ਅਗਵਾਈ ਕਰ ਰਹੇ ਸਨ। ਸਿੱਖਾਂ ਨੂੰ ਸਰਕਾਰ ਵੱਲੋਂ ਹਾਂਡੂਰਸ ਭੇਜਣ ਦਾ ਵਿਰੋਧ ਕਰਨ ਕਾਰਣ ਹਾਪਕਿਨਸਨ ਅਤੇ ਅਖ਼ਬਾਰਾਂ ਵਾਲੇ ਇਨ੍ਹਾਂ ਨੂੰ ਬਦਨਾਮ ਕਰਨ ਲੱਗ ਪਏ। ਡਾਊਨ ਟਾਊਨ ਵਿਖੇ ਇੱਕ ਦਿਨ  ਪੁਲਿਸ ਨੇ ਉਨ੍ਹਾਂ ਨੂੰ ਟ੍ਰੈਫਿਕ ਨਿਯਮਾਂ ਦੀ ਉਲੰਘਣਾ ਦਾ ਬਹਾਨਾ ਬਣਾ ਕੇ ਗ੍ਰਿਫਤਾਰ ਕਰ ਲਿਆ। ਪਰ ਸਿੱਖਾਂ ਨੇ ਸੰਤ ਜੀ ਨੂੰ ਝੂਠਾ ਦੋਸ਼ ਲਗਾ ਕੇ ਉਨ੍ਹਾਂ ਨੂੰ ਹਿਰਾਸਤ ਵਿੱਚ ਲੈਣ ਦਾ ਵਿਰੋਧ ਕੀਤਾ ਅਤੇ ਜਦੋਂ ਸਿੱਖਾਂ ਨੇ ਭਾਰੀ ਰੋਸ ਪ੍ਰਗਟ ਕੀਤਾ ਤਾਂ ਛੱਡ ਦਿੱਤਾ। ਸੰਤ ਤੇਜਾ ਸਿੰਘ ਨੇ ਪੰਜਾਬ ਤੋਂ ਐੱਮ. ਏ. ਐੱਲ, ਐੱਲ. ਬੀ. ਕੀਤੀ ਸੀ। ਲੰਡਨ ਵਿਖੇ ਕੈਂਬਰਿਜ ਯੂਨੀਵਰਸਿਟੀ ਵਿੱਚ ਪਹਿਲੇ ਸਿੱਖ ਵਿਦਿਆਰਥੀ ਸਨ। ਫਿਰ ਅਮਰੀਕਾ ਵਿਖੇ ਹਾਰਵਰਡ ਯੂਨੀਵਰਸਿਟੀ ਵਿੱਚ ਆ ਗਏ। ਅੰਗਰੇਜ਼ਾਂ ਨੂੰ ਇਹ ਚੰਗਾ ਪੜ੍ਹਿਆ ਹੋਇਆ ਬੰਦਾ ਕੰਡੇ ਵਾਂਗ ਚੁਭਦਾ ਸੀ।

## ਖ਼ਾਲਸਾ ਦੀਵਾਨ ਸੁਸਾਇਟੀ ਵੱਲੋਂ ਹਾਂਡੂਰਸ ਨਾ ਜਾਣ ਬਾਰੇ ਮਤਾ ਪਾਸ ਕਰਨਾ

ਹਾਂਡੂਰਸ ਅੰਡੇਮਾਨ ਵਾਂਗ ਇੱਕ ਟਾਪੂ ਹੈ ਜਿੱਥੇ ਜੁਰਮੀ ਲੋਕਾਂ ਨੂੰ ਭੇਜਿਆ ਜਾਂਦਾ ਸੀ। ਜੇ. ਬੀ. ਹਾਰਕਿਨ ਅਨੁਸਾਰ ਇੱਥੋਂ ਦੀ ਖਾਧ ਖੁਰਾਕ ਅਤੇ ਹਾਲਤ ਮਨੁਖਤਾ ਲਈ ਬਹੁਤ ਮਾੜੀ ਹੈ। ਇਸ ਬਾਰੇ ਹਾਪਕਿਨਸਨ ਨਾਲ ਹਾਂਡੂਰਸ ਗਏ ਦੂਜੇ ਮੈਂਬਰ ਨੇ 1908 ਵਿੱਚ ਆਪਣੀ ਇੱਕ ਰੀਪੋਰਟ ਵਿੱਚ ਦਰਜ਼ ਕੀਤਾ ਹੋਇਆ ਹੈ। ਸੰਤ ਤੇਜਾ ਸਿੰਘ ਨਾਲ ਸਲਾਹ-ਮਸ਼ਵਰਾ ਕਰਕੇ ਖ਼ਾਲਸਾ ਦੀਵਾਨ ਸੁਸਾਇਟੀ ਨੇ 22 ਨਵੰਬਰ 1908 ਨੂੰ ਹੇਠ ਲਿਖਿਆ ਮਤਾ ਪਾਸ ਕੀਤਾ:

"ਭਾਈ ਨਾਜਰ ਸਿੰਘ ਅਤੇ ਭਾਈ ਸ਼ਾਮ ਸਿੰਘ (ਦੋਨਾਂ) ਨੇ ਹਾਂਡੂਰਸ ਬਾਰੇ ਪੜਤਾਲ ਸਾਨੂੰ ਪੇਸ਼ ਕੀਤੀ ਹੈ। ਇਸ ਪੜਤਾਲ ਨੂੰ ਮੁੱਖ ਰੱਖਦਿਆਂ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਜਾਂਦਾ ਹੈ ਕਿ ਕੋਈ ਵੀ ਭਾਰਤੀ ਹਾਂਡੂਰਸ ਨਹੀਂ ਜਾਵੇਗਾ।"

## ਸਿੱਖ ਫ਼ੌਜੀਆਂ ਵੱਲੋਂ ਵਰਦੀਆਂ ਅਤੇ ਮੈਡਲ ਸਾੜਨੇ

ਸਿੱਖਾਂ ਨੇ ਇਹ ਦੇਖ ਕੇ ਕਿ ਗੋਰੇ ਕਿਵੇਂ ਸਾਡੇ ਵੱਲ ਟੇਢੀ ਨਜ਼ਰ ਨਾਲ ਦੇਖ ਰਹੇ ਹਨ। ਕੋਈ  ਅਫ਼ਸਰ ਇਹ ਕਹਿ ਰਿਹਾ ਹੈ ਕਿ ਇਨ੍ਹਾਂ ਦਾ ਜੀਵਨ ਘਟੀਆ ਹੈ, ਕੋਈ ਕਹਿੰਦਾ ਹੈ ਇਹ ਬਿਮਾਰੀ ਖਾਧੇ ਹਨ, ਕੋਈ ਕਹਿੰਦਾ ਹੈ ਕਿ ਕੰਮ 'ਚ ਗੋਰਿਆਂ ਦਾ ਮੁਕਾਬਲਾ ਨਹੀਂ ਕਰ ਸਕਦੇ ਕਿਉਂਕਿ ਇਹ ਕਮਜ਼ੋਰ ਹਨ, ਕੋਈ ਕਹਿੰਦਾ ਹੈ ਕੈਨੇਡਾ ਦਾ ਮੌਸਮ ਇਨ੍ਹਾਂ ਦੇ ਕੰਮ ਕਰਨ ਯੋਗ ਨਹੀਂ ਹੈ, ਜਿਸ ਕਾਰਨ

ਸਿੱਖਾਂ ਨੂੰ ਨੌਕਰੀ ਲਈ ਬਹੁਤ ਗੋਰੇ ਜੁਆਬ ਦੇ ਰਹੇ ਹਨ। ਇਤਿਹਾਸਕ ਤੱਥਾਂ ਮੁਤਾਬਕ 3 ਅਕਤੂਬਰ 1909 ਨੂੰ ਸ਼ਾਮ ਵਕਤ ਕੁਝ ਸਿੱਖ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਦੇ ਮੈਦਾਨ ਵਿੱਚ ਠੰਢ ਕਾਰਨ ਲੱਕੜਾਂ ਬਾਲ ਕੇ ਧੂਣੀ ਸੇਕ ਰਹੇ ਸਨ। ਸਰਦਾਰ ਨੱਥਾ ਸਿੰਘ ਜੋ ਕਿ ਬਰਤਾਨੀਆਂ ਭਾਰਤੀ ਫ਼ੌਜ ਦਾ ਇੱਕ ਮਹਾਨ ਯੋਧਾ ਸੀ ਨੇ ਇਸ ਇਕੱਠ ਵਿੱਚ ਇੱਕ ਵਿਸ਼ੇਸ਼ ਮਤਾ ਰੱਖਿਆ ਜਿਸ ਦੇ ਸ਼ਬਦ ਸਨ:

'ਸਾਡੀਆਂ ਵਰਦੀਆਂ ਅਤੇ ਮੈਡਲ ਇਹ ਸਿੱਧ ਕਰ ਰਹੇ ਹਨ ਕਿ ਅਸੀਂ ਬਰਤਾਨੀਆਂ ਦੀ ਖ਼ਾਤਰ ਜੰਗਾਂ ਵਿੱਚ ਆਪਣੇ ਮੁਲਕ ਦੇ ਬੰਦਿਆਂ ਵਿਰੁੱਧ ਅਤੇ ਹੋਰ ਏਸ਼ੀਅਨ ਕੌਮਾਂ ਦੇ ਵਿਰੁੱਧ ਲੜੇ। ਪਰ ਅੱਜ ਇਹ ਵਰਦੀਆਂ ਅਤੇ ਮੈਡਲ ਸਾਨੂੰ ਗੁਲਾਮੀ ਦਾ ਚਿਨ੍ਹ ਦਿਖਾਈ ਦੇ ਰਹੇ ਹਨ'।

3 ਅਕਤੂਬਰ 1909 ਨੂੰ ਰੋਹ ਵਿੱਚ ਆ ਕੇ ਬੇਇਨਸਾਫ਼ੀ ਵਿਰੁੱਧ ਕਈ ਫ਼ੌਜੀਆਂ ਨੇ ਆਪਣੀਆਂ ਫ਼ੌਜ ਦੀਆਂ ਵਰਦੀਆਂ ਅਤੇ ਮੈਡਲ ਜੋ ਬੜੇ ਸਾਂਭ ਕੇ ਚਿਰ ਤੋਂ ਰੱਖੇ ਹੋਏ ਸਨ, ਬਲ ਰਹੀ ਅੱਗ ਵਿੱਚ ਸਾੜ ਦਿੱਤੇ ਸਨ।

## ਹਿੰਦੁਸਤਾਨੀ ਲੋਕਾਂ ਦਾ ਕੈਨੇਡਾ ਆਉਣਾ ਬੰਦ ਕਰਨ ਲਈ ਇਮੀਗ੍ਰੇਸ਼ਨ ਐਕਟ

ਜਿਉਂ ਹੀ ਕੈਨੇਡਾ ਸਰਕਾਰ ਨੇ ਦੇਖਿਆ ਕਿ ਉਸ ਵੱਲੋਂ ਘੜੀ ਗੁਪਤ ਸਾਜਿਸ਼ ਜਿਸ ਅਧੀਨ ਸਿੱਖਾਂ ਨੂੰ ਹਾਂਡੂਰਸ ਭੇਜਣਾ ਸੀ ਫੇਲ੍ਹ ਹੋ ਗਈ ਹੈ ਤਾਂ ਬਦਲੇ ਦੀ ਭਾਵਨਾ ਤਹਿਤ ਸੋਚਣਾ ਸ਼ੁਰੂ ਕਰ ਦਿੱਤਾ। ਇਸ ਭਾਵਨਾ ਦੇ ਮੱਦੇ ਨਜ਼ਰ ਭਾਰਤੀ ਲੋਕਾਂ ਦਾ ਆਉਣਾ ਬੰਦ ਕਰਨ ਲਈ ਸਰਕਾਰ ਨੇ 9 ਮਈ 1910 ਨੂੰ ਪ੍ਰੀਵੀ ਕੌਂਸਲ ਆਰਡਰ ਨੰਬਰ 920 ਪਾਰਲੀਮੈਂਟ ਵਿੱਚ ਲਿਆਂਦਾ ਜਿਸ ਅਨੁਸਾਰ :

"ਇਮੀਗ੍ਰੇਸ਼ਨ ਐਕਟ IV ਅਤੇ ਐਡਵਰਡ VII ਮੁਤਾਬਕ ਕਿਸੇ ਵੀ ਆਵਾਸੀ ਦਾ ਕੈਨੇਡਾ ਦਾਖਲ ਹੋਣਾ ਬੰਦ ਕੀਤਾ ਜਾਂਦਾ ਹੈ, ਜੇਕਰ ਉਹ ਆਪਣੇ ਵਤਨ ਤੋਂ ਸਿੱਧੀ ਟਿਕਟ ਖ਼੍ਰੀਦ ਕੇ ਉਪਰੰਤ ਅਟੁੱਟ ਸਮੁੰਦਰੀ ਯਾਤਰਾ ਰਾਹੀਂ ਨਹੀਂ ਆਉਂਦਾ"।

ਪ੍ਰੀਵੀ ਕੌਂਸਲ ਦੇ ਆਰਡਰ ਨੰਬਰ 926 ਅਧੀਨ ਇੱਕ ਹੋਰ ਵਿਸ਼ੇਸ਼ ਕਾਨੂੰਨ ਬਣਾਇਆ ਗਿਆ, ਜਿਸ ਦੇ ਸ਼ਬਦ ਸਨ:

"ਏਸ਼ੀਆ ਦੇ ਮੂਲ ਦਾ ਕੋਈ ਆਦਮੀ ਕੈਨੇਡਾ ਦਾਖਲ ਨਹੀਂ ਹੋ ਸਕਦਾ, ਜੇਕਰ ਉਸ ਪਾਸ 200 ਡਾਲਰ ਨਹੀਂ ਹੋਣਗੇ। ਪ੍ਰੀਵੀ ਕੌਂਸਲ ਦੇ ਆਰਡਰ ਨੰਬਰ 924 ਅਨੁਸਾਰ ਕੋਈ ਵੀ ਵਿਦੇਸ਼ੀ ਆਪਣੇ ਪਰਵਾਰ ਸਮੇਤ ਕੈਨੇਡਾ ਅੰਦਰ ਦਾਖਲ ਹੋ ਸਕਦਾ ਹੈ, ਜੇ ਉਸ ਪਾਸ ਪੈਸੇ ਹਨ। ਨਾਲ ਹੀ ਇਮੀਗ੍ਰੇਸ਼ਨ ਅਫ਼ਸਰਾਂ ਨੂੰ ਹਾਲਾਤਾਂ ਅਨੁਸਾਰ ਫੈਸਲਾ ਲੈਣ ਜਾਂ ਛੋਟ ਦੇਣ ਦਾ ਪੂਰਨ ਅਧਿਕਾਰ ਹੈ। ਹੈਰਾਨ

ਕਰਨ ਵਾਲੀ ਗੱਲ ਹੈ ਕਿ ਇਸ ਕਾਨੂੰਨ ਦੇ ਸ਼ਬਦਾਂ ਵਿੱਚ ਇੱਕ ਖਾਸ ਪੰਕਤੀ ਲਿਖੀ ਹੋਈ ਸੀ, 'ਉਪਰੋਕਤ ਕਾਨੂੰਨ ਏਸ਼ੀਅਨ ਮੂਲ ਦੇ ਲੋਕਾਂ ਉਪਰ ਲਾਗੂ ਨਹੀਂ ਹੈ'। ਇਸ ਤੋਂ ਇਲਾਵਾ ਕਾਨੂੰਨ ਵਿੱਚ ਇਹ ਵੀ ਦਰਜ਼ ਸੀ ਕਿ ਬੀ. ਸੀ. ਵਿੱਚ ਰਹਿ ਰਿਹਾ ਕੋਈ ਭਾਰਤੀ ਆਪਣੇ ਬੱਚੇ ਤੇ ਪਰਿਵਾਰ ਕੈਨੇਡਾ ਨਹੀਂ ਲਿਆ ਸਕਦਾ। ਪਰ ਚੀਨੇ ਤੇ ਜਪਾਨੀਆਂ ਲਈ ਆਪਣੀਆਂ ਪਤਨੀਆਂ ਅਤੇ ਬੱਚੇ ਮੰਗਵਾਉਣ ਦੀ ਖੁਲ੍ਹ ਦਿੱਤੀ ਗਈ ਸੀ।

ਕਿਉਂਕਿ ਪਹਿਲੇ ਆਏ ਸਿੱਖਾਂ ਨੇ ਸਿਰ ਤੋੜਵੀਂ ਕਮਾਈ ਸਦਕਾ ਆਪਣੇ ਮਕਾਨ, ਜਾਇਦਾਦ ਅਤੇ ਕਾਰੋਬਾਰ ਸਥਾਪਤ ਕਰ ਲਏ ਸਨ। ਇਸ ਲਈ ਉਨ੍ਹਾਂ ਦੇ ਮਨਾਂ ਅੰਦਰ ਉਪਰੋਕਤ ਬੇਇਨਸਾਫੀ ਵਿਰੁੱਧ ਉਬਾਲ ਉੱਠਣੇ ਸ਼ੁਰੂ ਹੋ ਗਏ ਅਤੇ ਥਾਂ ਥਾਂ ਤੇ ਇਸ ਪ੍ਰਤੀ ਚਰਚਾ ਹੋਣ ਲੱਗੀ। ਇਸ ਵਿਤਕਰੇ ਨੂੰ ਲੈ ਕੇ ਸਿੱਖਾਂ ਨੇ 16 ਅਪ੍ਰੈਲ 1911 ਨੂੰ ਇੱਕ ਸਭਾ ਬੁਲਾਈ ਅਤੇ ਸਰਬ ਸੰਮਤੀ ਨਾਲ ਕਈ ਮਤੇ ਪਾਸ ਕੀਤੇ। ਇਹ ਵੀ ਫੈਸਲਾ ਕੀਤਾ ਕਿ ਕੁਝ ਸਿੱਖ ਪੰਜਾਬ ਜਾ ਕੇ ਆਪਣੇ ਪਰਿਵਾਰਾਂ ਨੂੰ ਸਾਥ ਲੈ ਕੇ ਆਉਣ ਤਾਂ ਕਿ ਸਰਕਾਰ ਵੱਲੋਂ ਲਾਈ ਪਾਬੰਦੀ ਨੂੰ ਪਰਖਿਆ ਜਾਵੇ। ਭਾਈ ਭਾਗ ਸਿੰਘ ਅਤੇ ਭਾਈ ਬਲਵੰਤ ਸਿੰਘ ਖੁਰਦਪੁਰ ਨੇ ਇਸ ਕੰਮ ਲਈ ਹਾਮੀ ਭਰੀ। ਇਹ ਦੋਵੇਂ ਜਾਣੇ ਧਨ ਖਰਚ ਕੇ ਅਤੇ ਰਸਤੇ ਦੀਆਂ ਔਕੜਾਂ ਝਲਦੇ ਹੋਏ ਜਦੋਂ ਵੈਨਕੂਵਰ ਬੰਦਰਗਾਹ 'ਤੇ ਸਮੁੰਦਰੀ ਜਹਾਜ਼ ਰਾਹੀਂ ਪਹੁੰਚੇ ਤਾਂ ਇਮੀਗ੍ਰੇਸ਼ਨ ਵਾਲਿਆਂ ਨੇ ਇਨਾਂ ਦੇ ਪਰਵਾਰਾਂ ਨੂੰ ਕੈਨੇਡਾ ਦਾਖਲ ਨਾ ਹੋਣ ਦਿੱਤਾ ਅਤੇ ਵਾਪਸ ਹਾਂਗਕਾਂਗ ਭੇਜ ਦਿੱਤਾ। ਭਾਈ ਭਾਗ ਸਿੰਘ ਅਤੇ ਭਾਈ ਬਲਵੰਤ ਸਿੰਘ ਨੂੰ ਅੰਦਰ ਆਉਣ ਦੀ ਇਜ਼ਾਜਤ ਦਿੱਤੀ। ਦੂਜੀ ਵਾਰ ਫੇਰ ਇਨ੍ਹਾਂ ਯਤਨ ਕੀਤਾ ਤਾਂ ਦੋਹਾਂ ਸਿੱਖਾਂ ਨੂੰ ਤਾਂ ਦਾਖਲ ਹੋਣ ਦਿੱਤਾ ਅਤੇ ਇਨ੍ਹਾਂ ਦੇ ਪਰਵਾਰਾਂ ਨੂੰ ਹਿਰਾਸਤ ਵਿੱਚ ਲੈ ਲਿਆ। ਇਸ ਧੱਕੇਸ਼ਾਹੀ ਅਤੇ ਬੇਇਨਸਾਫ਼ੀ ਵਿਰੁੱਧ ਖ਼ਾਲਸਾ ਦੀਵਾਨ ਸੁਸਾਇਟੀ ਨੇ ਅਦਾਲਤ 'ਚ ਕੇਸ ਕਰ ਦਿੱਤਾ। ਅਦਾਲਤ ਨੇ ਨਕਦ ਜਮਾਨਤ 'ਤੇ ਇਨ੍ਹਾਂ ਦੇ ਪਰਵਾਰਾਂ ਨੂੰ ਹਿਰਾਸਤ 'ਚੋਂ ਕੱਢ ਕੇ ਕੈਨੇਡਾ ਅੰਦਰ ਆਉਣ ਦਾ ਹੁਕਮ ਦੇ ਦਿੱਤਾ।

## ਖ਼ਾਲਸਾ ਦੀਵਾਨ ਸੁਸਾਇਟੀ ਵੱਲੋਂ ਬਣਾਏ ਸਰਕਾਰੀ ਕਾਨੂੰਨਾਂ ਵਿਰੁੱਧ ਘੋਲ ਆਰੰਭਣਾ

ਖ਼ਾਲਸਾ ਦੀਵਾਨ ਸੁਸਾਇਟੀ ਅਤੇ ਯੂਨਾਈਟਿਡ ਇੰਡੀਆ ਲੀਗ ਨੇ ਆਪਣੀਆਂ ਸਮੱਸਿਆਵਾਂ ਸੰਬੰਧੀ ਇੱਕ ਵਫ਼ਦ ਸਰਕਾਰ ਨਾਲ ਗੱਲਬਾਤ ਕਰਨ ਲਈ ਔਟਵਾ ਭੇਜਣ ਦਾ ਫੈਸਲਾ ਕੀਤਾ। ਚਾਰ ਬੰਦਿਆਂ ਦਾ ਵਫ਼ਦ ਜਿਸ ਵਿੱਚ ਡਾਕਟਰ ਸੁੰਦਰ ਸਿੰਘ, ਸੰਤ (ਪ੍ਰੋਫ਼ੈਸਰ) ਤੇਜਾ ਸਿੰਘ, ਰਾਜਾ ਸਿੰਘ ਅਤੇ ਐੱਲ. ਡਬਲਯੂ. ਹਾਲ ਸ਼ਾਮਲ ਸਨ 15 ਦਸੰਬਰ 1913 ਨੂੰ ਔਟਵਾ ਪਹੁੰਚਿਆ, ਜਿੱਥੇ

ਇਨ੍ਹਾਂ ਨੇ ਸੰਬੰਧਤ ਮੰਤਰੀ ਮਿਸਟਰ ਰੋਜ਼ਰਜ਼ ਨੂੰ ਆਪਣੀਆਂ ਔਕੜਾਂ ਬਾਰੇ ਜਾਣੂ ਕਰਾਇਆ। ਇਨ੍ਹਾਂ ਮਨਿਸਟਰ ਨੂੰ ਆਖਿਆ:

'ਮਹਾਰਾਣੀ ਵਿਕਟੋਰੀਆ ਅਤੇ ਬਾਦਸ਼ਾਹ ਐਡਵਰਡ ਅਤੇ ਜਾਰਜ ਦੇ ਸ਼ਬਦ ਹਨ ਕਿ ਅਸੀਂ ਸਾਰੀ ਪਰਜਾ ਨਾਲ ਇੱਕੋ ਜਿਹਾ ਸਲੂਕ ਕਰਾਂਗੇ'।

ਪਰ ਆਪ ਜੀ ਅੱਗੇ ਸਨਿਮਰ ਬੇਨਤੀ ਹੈ ਕਿ ਕੈਨੇਡਾ ਦੇ ਰਹਿ ਰਹੇ ਸਿੱਖਾਂ ਵਾਸਤੇ ਚੀਨ ਅਤੇ ਜਪਾਨ ਦੇ ਲੋਕਾਂ ਨਾਲੋਂ ਵੱਖ ਕਾਨੂੰਨ ਕਿਉਂ ਹੈ?

- ਕੈਨੇਡਾ ਰਹਿ ਰਹੇ ਸਿੱਖ ਆਪਣੇ ਪਰਿਵਾਰ ਅਤੇ ਬੱਚਿਆਂ ਨੂੰ ਆਪਣੇ ਪਾਸ ਕਿਉਂ ਨਹੀਂ ਲਿਆ ਸਕਦੇ? ਅਸੀਂ ਪਰਿਵਾਰਾਂ ਨਾਲੋਂ ਕਾਨੂੰਨ ਮੁਤਾਬਕ ਜਬਰੀ ਵਿਛੋੜੇ ਗਏ ਹਾਂ। ਅਜਿਹੀ ਸਜ਼ਾ ਤਾਂ ਕੇਵਲ ਅਪਰਾਧੀਆਂ ਨੂੰ ਦਿੱਤੀ ਜਾ ਸਕਦੀ ਹੈ। ਇਹ ਕਾਨੂੰਨੀ ਪਾਬੰਦੀ ਸਾਡੀਆਂ ਪਤਨੀਆਂ ਅਤੇ ਸਾਡੇ ਬੱਚਿਆਂ ਨਾਲ ਵੱਡਾ ਧੱਕਾ ਹੈ। ਕਾਨੂੰਨ ਤਹਿਤ ਪੂਰਬ ਵਾਸੀ ਏਸ਼ੀਅਨ ਆਪਣੀਆਂ ਪਤਨੀਆਂ ਅਤੇ ਬੱਚੇ ਕੈਨੇਡਾ ਲਿਆ ਸਕਦੇ ਹਨ।
- ਦੂਜਾ ਅਟੁੱਟ ਸਫ਼ਰ ਕਾਨੂੰਨ ਬਦਲਣ ਪ੍ਰਤੀ ਸਾਡੀ ਮੰਗ ਹੈ। ਅਜਿਹਾ ਵਿਸ਼ੇਸ਼ ਕਾਨੂੰਨ ਕੇਵਲ ਹਿੰਦੁਸਤਾਨੀਆਂ 'ਤੇ ਹੀ ਕਿਉਂ ਲਾਗੂ ਕੀਤਾ ਗਿਆ ਹੈ?
- ਤੀਜਾ ਕੈਨੇਡਾ 'ਚ ਦਾਖਲੇ ਲਈ ਧਨ ਰਾਸ਼ੀ ਸਭ ਲਈ ਇੱਕੋ ਜਿਤਨੀ ਹੋਣੀ ਚਾਹੀਦੀ ਹੈ। ਵੱਖ ਵੱਖ ਕੌਮਾਂ ਲਈ ਵੱਖਰੀ ਕਿਉਂ ਰੱਖੀ ਗਈ ਹੈ?
- ਚੌਥਾ ਸਾਰੇ ਬਰਤਾਨਵੀਂ ਰਾਜ ਅੰਦਰ ਪਰਜਾ ਦੇ ਅਧਿਕਾਰਾਂ 'ਚ ਸਮਾਨਤਾ ਹੋਵੇ। ਇਸ ਸੰਬੰਧੀ ਸਾਡੀ ਬੇਨਤੀ ਪ੍ਰਵਾਨ ਕੀਤੀ ਜਾਵੇ।

ਵਫ਼ਦ ਦੇ ਮੈਂਬਰਾਂ ਨੇ ਮੰਤਰੀ ਨੂੰ ਇਹ ਯਕੀਨ ਦਿਵਾਇਆ ਕਿ ਅਸੀਂ ਰੱਬ ਨੂੰ ਮੰਨਣ ਵਾਲੇ, ਸਰਕਾਰ ਦੇ ਵਫ਼ਾਦਾਰ, ਈਸਾਈਆਂ ਵਾਂਗ ਸਦਾਚਾਰਕ ਗੁਣਾਂ ਵਾਲੇ, ਬਰਤਾਨਵੀ ਸਾਮਰਾਜ ਲਈ ਘਾਲਨਾ ਘਾਲਣ ਵਾਲੇ, ਹਰ ਇੱਕ ਦਾ ਸਤਿਕਾਰ ਕਰਨ ਵਾਲੇ, ਸਭ ਦਾ ਭਲਾ ਚਾਹੁੰਣ ਵਾਲੇ ਅਤੇ ਮਨੁੱਖੀ ਪਰਉਪਕਾਰ ਕਰਨ ਵਾਲੇ ਇਨਸਾਨ ਹਾਂ। ਇਹ ਜ਼ਰੂਰ ਹੈ ਕਿ ਸਾਡਾ ਰੰਗ ਵੱਖਰਾ ਹੈ ਅਤੇ ਪਛਾਣ ਅੱਡਰੀ ਹੈ।

ਵਫ਼ਦ ਦੇ ਵਿਚਾਰ ਸੁਣਨ ਉਪਰੰਤ ਮੰਤਰੀ ਮਿਸਟਰ ਰੋਜ਼ਰਜ਼ ਨੇ ਭਰੋਸਾ ਦਿੱਤਾ ਕਿ ਉਨ੍ਹਾਂ ਦੀਆਂ ਸ਼ਿਕਾਇਤਾਂ 'ਤੇ ਜਲਦੀ ਗੌਰ ਕੀਤਾ ਜਾਵੇਗਾ। ਇਸੇ ਦੌਰਾਨ ਵੈਨਕੂਵਰ ਦੇ ਐੱਮ.ਪੀ.ਐੱਚ.ਐੱਚ. ਸਟੀਵਨਜ਼ ਨੂੰ ਜਦੋਂ ਇਸ ਗੱਲ ਦੀ ਭਿਣਕ ਲੱਗੀ ਕਿ ਸਿੱਖਾਂ ਦਾ ਵਫ਼ਦ ਸ਼ਿਕਾਇਤਾਂ ਲੈ ਕੇ ਔਟਵਾ ਪਹੁੰਚ ਕੇ ਮੰਤਰੀ ਨੂੰ ਮਿਲਿਆ ਹੈ ਤਾਂ ਉਸ ਨੇ ਤੁਰੰਤ ਇੱਕ ਟ੍ਰੈਕਟ (ਕਿਤਾਬੜੀ) ਛਾਪ ਕੇ ਗੋਰਿਆਂ 'ਚ

ਵੰਡੀ, ਜਿਸ ਦਾ ਸਿਰਲੇਖ ਸੀ, 'ਪੂਰਬੀ ਵਾਸੀ ਲੋਕਾਂ ਦੀ ਸਮੱਸਿਆ'। ਇਸ ਕਿਤਾਬੜੀ ਵਿੱਚ ਇਸ ਗੋਰੇ ਨੇ ਵਫ਼ਦ ਦੇ ਮੈਂਬਰਾਂ ਬਾਰੇ ਬੜੀ ਭੈੜੀ ਸ਼ਬਦਾਵਲੀ ਵਰਤੀ। ਡਾਕਟਰ ਸੁੰਦਰ ਸਿੰਘ ਨੂੰ ਭੜਕਾਊ, ਰਾਜਾ ਸਿੰਘ ਨੂੰ ਡਾਕਟਰ ਦਾ ਚਮਚਾ, ਸੰਤ ਤੇਜਾ ਸਿੰਘ ਨੂੰ ਖ਼ਤਰਨਾਕ ਹਸਤੀ ਅਤੇ ਐੱਲ. ਡਬਲਯੂ. ਹਾਲ ਨੂੰ ਮੂਰਖ ਬੰਦਾ ਲਿਖਿਆ। .........ਉਸ ਨੇ ਇਹ ਵੀ ਲਿਖਿਆ ਕਿ ਇਹ ਲੋਕ ਸਾਨੂੰ ਪਸੰਦ ਨਹੀਂ ਅਤੇ ਇਨ੍ਹਾਂ ਦੀ ਇਮੀਗ੍ਰੇਸ਼ਨ ਹਰ ਹਾਲਤ ਬੰਦ ਹੋਣੀ ਚਾਹੀਦੀ ਹੈ।

ਟੋਰੰਟੋ ਦੀ ਮਨਿਸਟ੍ਰੀਅਲ ਐਸੋਸੀਏਸ਼ਨ ਨੇ ਵੀ 2 ਜਨਵਰੀ 1912 ਨੂੰ ਇੱਕ ਮਤਾ ਪਾਸ ਕੀਤਾ, ਜਿਸ ਵਿੱਚ ਉਨ੍ਹਾਂ ਨੇ ਸਿੱਖਾਂ ਨੂੰ ਆਪਣੇ ਪਰਿਵਾਰ ਤੇ ਬੱਚੇ ਲਿਆਉਣ ਦਾ ਵਿਰੋਧ ਕੀਤਾ। ਇਸ ਬਾਰੇ ਜਿਕਰ ਵਾਰਡ ਪੀਟਰ ਨੇ ਆਪਣੀ ਕਿਤਾਬ 'White Canada Forever' ਵਿੱਚ ਕੀਤਾ ਜਿਹੜੀ 1978 ਵਿੱਚ ਲਿਖੀ ਗਈ।

ਸਰਕਾਰ ਨੇ ਵਫ਼ਦ ਦੇ ਮੈਂਬਰਾਂ ਵਿਰੁੱਧ ਝੂਠੀਆਂ ਅਫਵਾਹਾਂ ਫੈਲਾਉਣੀਆਂ ਸ਼ੁਰੂ ਕਰ ਦਿੱਤੀਆਂ। ਮੁੱਖ ਨਿਸ਼ਾਨਾ ਸੰਤ ਤੇਜਾ ਸਿੰਘ ਨੂੰ ਬਣਾਇਆ ਕਿਉਂਕਿ ਇਹ ਚੰਗੇ ਪੜ੍ਹੇ ਲਿਖੇ ਸਨ। ਸਰਕਾਰ ਇਹ ਚਾਹੁੰਦੀ ਸੀ ਕਿ ਕੋਈ ਪੜ੍ਹਿਆ ਲਿਖਿਆ ਬੰਦਾ ਸਿੱਖਾਂ ਦਾ ਨੇਤਾ ਨਾ ਬਣ ਜਾਵੇ, ਜਿਹੜਾ ਸਰਕਾਰ ਵਿਰੁੱਧ ਕੋਈ ਲਹਿਰ ਚਲਾ ਦੇਵੇ। ਆਪਣੀ ਨੀਤੀ ਅਨੁਸਾਰ ਸਰਕਾਰੀ ਬੰਦਿਆਂ, ਖਾਸ ਕਰ ਹਾਪਕਿਨਸਨ ਨੇ ਸਿੱਖਾਂ ਵਿੱਚ ਫੁੱਟ ਪਾਉਣ ਲਈ ਕਾਫੀ ਬੰਦੇ ਧਨ ਦਾ ਲਾਲਚ ਦੇ ਕੇ ਖ੍ਰੀਦ ਲਏ।

29 ਜਨਵਰੀ 1912 ਨੂੰ ਵੈਨਕੂਵਰ ਵਿਖੇ 400 ਦੇ ਕਰੀਬ ਸਿੱਖਾਂ ਦੀ ਇਕੱਤਰਤਾ ਹੋਈ। ਔਟਵਾ ਤੋਂ ਆਏ ਮੈਬਰਾਂ ਨੇ ਉੱਥੇ ਹੋਈ ਗੱਲਬਾਤ ਬਾਰੇ ਆਪਣੇ ਵਿਚਾਰ ਇਸ ਮੀਟਿੰਗ ਵਿੱਚ ਰੱਖੇ। ਉਨ੍ਹਾਂ ਆਖਿਆ ਕਿ ਭਾਵੇਂ ਮਨਿਸਟਰ ਰੋਜ਼ਰਜ਼ ਨੇ ਮਸਲੇ ਦੇ ਹੱਲ ਲਈ ਭਰੋਸਾ ਦਿਵਾਇਆ ਹੈ ਪਰ ਸਾਨੂੰ ਸਰਕਾਰ ਦੀ ਇਸ ਸੰਬੰਧੀ ਕੋਈ ਨੇਕ ਨੀਤੀ ਨਹੀਂ ਦਿਖਾਈ ਦਿੰਦੀ। ਇਸ ਇਕੱਤਰਤਾ ਵਿੱਚ ਸੰਤ ਤੇਜਾ ਸਿੰਘ ਨੇ ਪਰਿਵਾਰ ਲਿਆਉਣ ਦੀ ਖੁਲ੍ਹ ਬਾਰੇ ਦੁਬਾਰਾ ਮਤਾ ਰੱਖਿਆ ਅਤੇ ਹੁਸੈਨ ਰਹੀਮ ਨੇ ਇਸ ਦੀ ਤਾਈਦ ਕੀਤੀ (ਗੰਗਾ ਸਿੰਘ ਨੇ ਇਸ ਮੀਟਿੰਗ ਦਾ ਵੇਰਵਾ ਆਪਣੀ ਕਿਤਾਬ, 'ਅਮਰੀਕਾ ਵਿੱਚ ਹਿੰਦੁਸਤਾਨੀ' ਦੇ ਪੰਨਾ 134-135 ਵਿੱਚ ਕੀਤਾ ਹੈ)।

ਜਦੋਂ ਸਿੱਖਾਂ ਨੇ ਦੇਖਿਆ ਕਿ ਇੱਕ ਸਾਲ ਪਿੱਛੋਂ ਵੀ ਸਰਕਾਰ ਨੇ ਉਨ੍ਹਾਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਕੋਈ ਉੱਤਾ ਨਹੀਂ ਵਾਚਿਆ ਤਾਂ ਭਾਈਚਾਰੇ ਨੇ 22 ਫ਼ਰਵਰੀ 1913 ਨੂੰ ਇੱਕ ਹੋਰ ਵਿਸ਼ੇਸ਼ ਮੀਟਿੰਗ ਬੁਲਾਈ। ਇਸ ਵਿੱਚ ਅਮਰੀਕਾ ਤੋਂ ਵੀ ਕੁਝ ਸਿੱਖ ਸ਼ਾਮਲ ਹੋਏ। ਇਕੱਤਰਤਾ ਨੇ ਸਰਬ-ਸੰਮਤੀ ਨਾਲ

ਮਤਾ ਪਾਸ ਕੀਤਾ ਕਿ ਇੱਕ ਵਫ਼ਦ ਲੰਡਨ ਜਾਵੇ ਅਤੇ ਉੱਥੇ ਸਿੱਖ ਮਸਲੇ ਸੰਬੰਧੀ ਗੱਲਬਾਤ ਕਰਕੇ ਭਾਰਤ ਜਾ ਕੇ ਦਿੱਲੀ ਦੇ ਉੱਚ-ਅਧਿਕਾਰੀਆਂ ਨਾਲ ਵੀ ਵਿਚਾਰ-ਵਟਾਂਦਰਾ ਕਰੇ। ਇਸ ਡੈਪੂਟੇਸ਼ਨ ਵਿੱਚ ਭਾਈ ਬਲਵੰਤ ਸਿੰਘ ਖੁਰਦਪੁਰ, ਭਾਈ ਨੰਦ ਸਿੰਘ ਸਿਹਰਾ (ਫਲੌਰ) ਅਤੇ ਭਾਈ ਨਰਾਇਣ ਸਿੰਘ ਠੀਕਰੀਵਾਲਾ ਰੱਖੇ ਗਏ।

14 ਮਈ 1913 ਨੂੰ ਲੰਡਨ ਵਿਖੇ ਉਪਰੋਕਤ ਵਫ਼ਦ ਦੇ ਪਹੁੰਚਣ ਤੇ ਸਰ ਮੁਕਰਜੀ ਐੱਮ. ਬੇਵਰਗੀ ਦੀ ਪ੍ਰਧਾਨਗੀ ਹੇਠ ਇੱਕ ਵਿਸ਼ਾਲ ਇਕੱਠ ਹੋਇਆ। ਇਸ ਵਿੱਚ ਇਮੀਗ੍ਰੇਸ਼ਨ ਦੀ ਕਾਨੂੰਨੀ ਧਾਰਾ ਨੂੰ ਖ਼ਤਮ ਕਰਾਉਣ ਲਈ ਮਾਨਯੋਗ ਚਰਲਜ਼, ਹਾਰਡਿੰਗਜ਼, ਬੈਰਨ ਹਾਰਡਿੰਗ ਅਤੇ ਭਾਰਤ ਦੇ ਵਾਇਸਰਾਏ ਅਤੇ ਗਵਰਨਰ ਜਨਰਲ ਲਾਹੌਰ ਨੂੰ ਦੇਣ ਵਾਲਾ ਮੰਗ ਪੱਤਰ ਤਿਆਰ ਕੀਤਾ ਗਿਆ। ਇਸ ਦੀਆਂ ਨਕਲਾਂ ਬਰਤਾਨੀਆਂ ਅਤੇ ਕੈਨੇਡਾ ਨੂੰ ਵੀ ਭੇਜਣ ਲਈ ਫੈਸਲਾ ਕੀਤਾ ਗਿਆ।

ਬਰਤਾਨੀਆਂ ਦੇ ਅਧਿਕਾਰੀਆਂ ਤੋਂ ਡੈਪੂਟੇਸ਼ਨ ਨੂੰ ਚੰਗਾ ਹੁੰਗਾਰਾ ਨਾ ਮਿਲਣ ਕਰਕੇ ਇਹ ਵਫ਼ਦ ਇੰਗਲੈਂਡ ਤੋਂ ਚੱਲ ਕੇ 6 ਜੁਲਾਈ 1913 ਨੂੰ ਲਾਹੌਰ ਪਹੁੰਚ ਗਿਆ। ਇੱਥੇ ਪਹੁੰਚ ਕੇ ਡੈਪੂਟੇਸ਼ਨ ਦੇ ਮੈਂਬਰ ਰਾਜਨੀਤਕ ਨੇਤਾਵਾਂ ਅਤੇ ਅਖਬਾਰ ਨਵੀਸਾਂ ਨੂੰ ਵੀ ਮਿਲੇ। 18 ਅਗਸਤ 1913 ਨੂੰ ਇਨ੍ਹਾਂ ਬਰੈਡਲਾ ਹਾਲ, ਲਾਹੌਰ ਵਿੱਚ ਕੈਨੇਡਾ ਦੇ ਨਸਲੀ ਵਿਤਕਰੇ ਦੇ ਕਾਨੂੰਨ ਬਾਰੇ ਚਰਚਾ ਕੀਤੀ। ਉਸ ਉਪਰੰਤ ਇਨ੍ਹਾਂ ਪੰਜਾਬ ਦੇ ਸ਼ਹਿਰਾਂ ਦਾ ਦੌਰਾ ਕੀਤਾ ਅਤੇ ਬੇ-ਇਨਸਾਫੀ ਅਤੇ ਨਸਲੀ ਵਿਤਕਰੇ ਬਾਰੇ ਪ੍ਰਚਾਰ ਕੀਤਾ। ਫਿਰ 18 ਸਤੰਬਰ 1913 ਨੂੰ ਪੰਜਾਬ ਦੇ ਗਵਰਨਰ ਮਾਈਕਲ ਉਡਵਾਇਰ ਨਾਲ ਮਿਲਣੀ ਕੀਤੀ ਅਤੇ 20 ਦਸੰਬਰ 1913 ਨੂੰ ਵਾਇਸਰਾਏ ਨਾਲ ਮੀਟਿੰਗ ਹੋਈ।

ਬਰਤਾਨੀਆਂ ਸਰਕਾਰ ਦੀਆਂ ਭਾਰਤ ਵਾਸੀਆਂ ਵਿਰੁੱਧ ਗਤੀਵਿਦੀਆਂ ਦੇਖ ਨਾਰਥ ਅਮਰੀਕਾ ਵਿੱਚ ਗਦਰ ਪਾਰਟੀ' ਮਾਰਚ 1913 ਨੂੰ ਹੋਂਦ ਵਿੱਚ ਆਈ। ਇਸ ਜੱਥੇਬੰਦੀ ਦਾ ਅਸਲ ਨਾਂ ਤਾਂ 'ਹਿੰਦੀ ਪੈਸੇਫਿਕ ਐਸੋਸੀਏਸ਼ਨ' ਸੀ। ਪਰ ਦੇਸ਼ ਦੀ ਆਜ਼ਾਦੀ ਇਸ ਦਾ ਮੁੱਖ ਨਿਸ਼ਾਨਾ ਹੋਣ ਕਰਕੇ ਅਤੇ ਇਨਕਲਾਬ ਦਾ ਰੂਪ ਧਾਰਨ ਕਰ ਕੇ ਇਸ ਨੂੰ 'ਗਦਰ ਪਾਰਟੀ' ਕਹਿਣਾ ਸ਼ੁਰੂ ਕਰ ਦਿੱਤਾ। ਇਸ ਪਾਰਟੀ ਨੇ 'ਗਦਰ' ਨਾਂ ਦਾ ਮਾਹਵਾਰੀ ਰਸਾਲਾ ਵੀ ਕੱਢਿਆ। ਗਦਰ ਪਾਰਟੀ ਦਾ ਮੁੱਖ ਦਫ਼ਤਰ ਅਮਰੀਕਾ ਵਿੱਚ ਇਸ ਕਰਕੇ ਸਥਾਪਤ ਕੀਤਾ ਗਿਆ ਕਿ ਇਹ ਆਜ਼ਾਦ ਮੁਲਕ ਸੀ ਪਰ ਕੈਨੇਡਾ, ਬਰਤਾਨਵੀ ਸਾਮਰਾਜ ਦੀ ਬਸਤੀ ਸੀ। ਭਾਵੇਂ ਅੰਗਰੇਜੀ ਸਰਕਾਰ ਕੈਨੇਡਾ ਵਿੱਚ ਰਹਿ ਰਹੇ ਭਾਰਤੀ ਲੋਕਾਂ 'ਤੇ ਗਦਰ ਲਹਿਰ ਵਿੱਚ ਭਾਗ ਲੈਣ ਸੰਬੰਧੀ ਪੂਰੀ ਨਜ਼ਰ ਰੱਖ ਰਹੀ ਸੀ। ਪਰ ਸਮੂਹ ਭਾਰਤ ਵਾਸੀ ਅਤੇ ਖ਼ਾਸ ਕਰ ਸਿੱਖ ਇਸ ਲਹਿਰ ਨੂੰ ਨਿਧੜਕ ਹੋ ਕੇ ਪੂਰਨ ਸਹਿਯੋਗ ਦੇ ਰਹੇ ਸਨ। ਗਦਰੀ ਬਾਬਿਆਂ ਦੀਆਂ ਮਹਾਨ ਕੁਰਬਾਨੀਆਂ ਬਾਰੇ ਇਸ ਪੁਸਤਕ ਦੇ ਪੰਜਵੇਂ ਅਧਿਆਏ ਵਿੱਚ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ।

ਨਵੇਂ ਘੜੇ ਕਾਨੂੰਨ ਵਿਰੁੱਧ ਭਾਈ ਨਾਰਾਇਣ ਸਿੰਘ ਜੀ ਜੋ ਲੰਡਨ ਅਤੇ ਭਾਰਤ ਗਈ ਤਿੰਨ ਮੈਂਬਰੀ ਕਮੇਟੀ ਵਿੱਚ ਸ਼ਾਮਲ ਸੀ ਨੇ ਹਿੰਮਤ ਕਰਕੇ ਸਿੱਖ ਆਵਾਸੀਆਂ ਦਾ ਜੱਥਾ ਤਿਆਰ ਕੀਤਾ। ਇਹ 56 ਸਿੱਖਾਂ ਦਾ ਜੱਥਾ 17 ਦਸੰਬਰ 1913 ਨੂੰ ਬ੍ਰਿਟਿਸ਼ ਕੋਲੰਬੀਆ ਦੀ ਵਿਕਟੋਰੀਆ ਬੰਦਰਗਾਹ 'ਤੇ ਪਹੁੰਚਿਆ। ਇਹ ਸਾਰੇ 'ਐਪਰਸ ਆਫ਼ ਪਨਾਮਾ ਮਾਰੂ' ਜਹਾਜ਼ ਰਾਹੀਂ ਪਹੁੰਚੇ। ਇਮੀਗ੍ਰੇਸ਼ਨ ਅਧਿਕਾਰੀਆਂ ਨੇ ਇਨ੍ਹਾਂ ਸਾਰਿਆਂ ਨੂੰ ਹਿਰਾਸਤ ਵਿੱਚ ਲੈ ਲਿਆ। ਸਿੱਖਾਂ ਅਤੇ ਉਨ੍ਹਾਂ ਦੇ ਪ੍ਰਵਾਰਾਂ ਦੇ ਕੈਨੇਡਾ ਦਾਖਲੇ ਦੇ ਕੱਟੜ ਵਿਰੋਧੀ ਅਤੇ ਬੇਲਾ ਸਿੰਘ ਗਦਾਰ ਤੋਂ ਬੰਦੇ ਮਰਵਾਉਣ ਵਾਲੇ ਹਾਪਕਿਨਸਨ ਨੂੰ ਵੀ ਅਧਿਕਾਰੀਆਂ ਨੇ ਬੁਲਾ ਲਿਆ। ਸਾਰੇ ਮੁਸਾਫ਼ਰਾਂ ਵਿੱਚੋਂ 17 ਨੂੰ ਤਾਂ ਛੱਡ ਦਿੱਤਾ ਅਤੇ ਬਾਕੀਆਂ ਨੂੰ ਭਾਰਤ ਵਾਪਸ ਭੇਜਣ ਦਾ ਹੁਕਮ ਦਿੱਤਾ। ਇਹ ਖ਼ਬਰ ਸੁਣ ਕੇ ਵੈਨਕੂਵਰ ਦੇ ਸਿੱਖਾਂ ਨੇ ਵਕੀਲ ਮਿਸਟਰ ਬਰਡ, ਮੁਕੱਦਮਾ ਦਾਇਰ ਕਰਨ ਲਈ ਕਰ ਲਿਆ।

ਮਿਸਟਰ ਬਰਡ ਨੇ ਜੱਜ ਮਰਫੀ ਕੋਲ ਕੇਸ ਦਾਇਰ ਕਰਾਉਣਾ ਚਾਹਿਆ ਪਰ ਉਸ ਦੇ ਮਨ ਅੰਦਰ ਵੀ ਨਸਲੀ ਬੋਅ ਸੀ। ਉਸ ਨੇ ਅਰਜ਼ੀ ਲੈਣ ਤੋਂ ਨਾਂਹ ਕਰ ਦਿੱਤੀ। ਇਸ ਪਿੱਛੋਂ ਬਰਡ ਦੂਜੇ ਜੱਜ ਗੋਰਡਨ ਹੰਟਰ ਪਾਸ ਕੇਸ ਲੈ ਗਿਆ। ਚਾਰ ਮੁਸਾਫ਼ਰਾਂ ਦਾ ਕੇਸ ਛੱਡ ਬਾਕੀ 35 ਆਵਾਸੀਆਂ ਦੇ ਕੇਸਾਂ 'ਤੇ ਜੱਜ ਸਾਹਿਬ ਵਿਚਾਰ ਕਰਨਾ ਮੰਨ ਗਏ। ਕਾਫੀ ਪੜਚੋਲ ਉਪਰੰਤ ਕਾਨੂੰਨੀ ਧਾਰਾ ਸਹਿਤ 35 ਮੁਸਾਫਰਾਂ ਨੂੰ ਜੱਜ ਨੇ ਕੈਨੇਡਾ ਵਿੱਚ ਦਾਖਲਾ ਦੇਣ ਲਈ ਹੁਕਮ ਸੁਣਾਇਆ। ਉਸ ਨੇ 200 ਡਾਲਰ ਅਤੇ ਸਿੱਧੇ ਸਫ਼ਰ ਦੀ ਸ਼ਰਤ ਵਾਲੇ ਦੋਨੋਂ ਫੁਰਮਾਨ ਗੈਰ-ਕਾਨੂੰਨੀ ਕਰਾਰ ਦਿੱਤੇ। ਇਹ ਹੁਕਮ ਬ੍ਰਿਟਿਸ਼ ਕੋਲੰਬੀਆ ਦੀਆਂ ਰਿਪੋਰਟਾਂ ਜੋ 1913 ਵਿੱਚ ਵਾਲੀਊਮ 18 ਵਿੱਚ ਛਪੀਆਂ ਅੰਦਰ ਦਰਜ਼ ਹੈ। ਡਾਕਟਰ ਪੂਰਨ ਸਿੰਘ ਨੇ ਵੀ ਆਪਣੀ ਪੁਸਤਕ ਦੇ ਪੰਨਾ 55 'ਤੇ ਇਹ ਗੱਲ ਲਿਖੀ ਹੈ। ਇੰਵ ਸਰਦਾਰ ਨਰਾਇਣ ਸਿੰਘ ਜੀ ਆਪਣੇ ਕਾਰਜ ਵਿੱਚ ਸਫ਼ਲ ਹੋ ਗਏ। ਇਹ ਘਟਨਾ ਦਰਸਾਉਂਦੀ ਹੈ ਕਿ ਸਿੱਖਾਂ ਨੂੰ ਪੈਰ ਪੈਰ 'ਤੇ ਕੈਨੇਡਾ ਵਿੱਚ ਦਾਖਲੇ ਲਈ ਕਿਵੇਂ ਘੋਲ ਕਰਨਾ ਪਿਆ। ਇਸ ਘੋਲ ਵਿੱਚ ਬੇਅੰਤ ਧਨ ਜੋ ਸਿੱਖਾਂ ਨੇ ਖੂਨ ਪਸੀਨਾ ਲਾ ਕੇ ਕਮਾਇਆ ਸੀ ਖਰਚ ਹੋਇਆ, ਬੜੀਆਂ ਪਰੇਸ਼ਾਨੀਆਂ ਅਤੇ ਮੁਸੀਬਤਾਂ ਝੱਲੀਆਂ ਅਤੇ ਕੁਰਬਾਨੀਆਂ ਵੀ ਦਿੱਤੀਆਂ। ਇਸ ਪਿੱਛੋਂ ਕਾਮਾਗਾਟਾ ਮਾਰੂ ਵਾਲਾ ਜੋ ਦੁਖਾਂਤ ਵਾਪਰਿਆ ਉਹ ਬੜਾ ਦਿਲ ਹਿਲਾਊ, ਦਿਲ ਕੰਬਾਊ ਅਤੇ ਦਿਲ ਟੁੰਬਾਊ ਸੀ। ਗੁਰੂ ਦੀ ਕ੍ਰਿਪਾ ਸਦਕਾ ਗੁਰੂ ਦਾ ਸਿੱਖ ਕਦੇ ਨਾ ਡੋਲਦਾ ਹੈ ਅਤੇ ਨਾ ਹੀ ਘਬਰਾਉਂਦਾ ਹੈ ਭਾਵੇਂ ਜਾਨ ਵੀ ਕਿਉਂ ਨਾ ਵਾਰਨੀ ਪਵੇ। ਇੰਵ ਭਾਈ ਗੁਰਦਿੱਤ ਸਿੰਘ ਅਤੇ ਉਸ ਦੇ ਸੰਗੀ ਸਾਥੀਆਂ ਨੇ ਵੱਡੀ ਕੁਰਬਾਨੀ ਕਰ ਕੇ ਸਿੱਖਾਂ ਦੀ ਕੈਨੇਡਾ ਵਿੱਚ ਆਮਦ ਲਈ ਦਰਵਾਜ਼ੇ ਖੋਲ੍ਹ ਦਿੱਤੇ। ਸਿੱਖ ਕੌਮ ਉਹਨਾਂ ਦੀ ਮਹਾਨ ਰਿਣੀ ਹੈ ਅਤੇ ਉਨ੍ਹਾਂ ਦੀ ਯਾਦ ਸੌ ਸਾਲ ਬਾਅਦ ਵੀ ਜਿਉਂ ਦੀ ਤਿਉਂ ਇਨ੍ਹਾਂ ਦੇ ਦਿਲਾਂ ਅੰਦਰ ਤਾਜ਼ਾ ਹੈ।

# 4

# ਕਾਮਾਗਾਟਾ ਮਾਰੂ ਸਾਕਾ

ਕੈਨੇਡਾ ਵਿਖੇ ਇੱਕ ਸਦੀ ਪਹਿਲਾਂ 1914 ਈਸਵੀ ਨੂੰ ਇੱਕ  ਬਹੁਤ ਹੀ ਦਰਦਨਾਕ ਘਟਨਾ ਘਟੀ। ਉਨ੍ਹਾਂ ਦਿਨਾਂ ਵਿੱਚ 376 ਹਿੰਦੁਸਤਾਨੀ ਮੁਸਾਫ਼ਰ ਜਿਨ੍ਹਾਂ ਵਿੱਚ  340  ਸਿੱਖ 12 ਹਿੰਦੂ ਅਤੇ 24 ਮੁਸਲਮਾਨ ਸਨ ਬੜੇ ਚਾਅ, ਮਲਾਰ ਅਤੇ ਦਿਲੀ ਖਿੱਚ ਨਾਲ ਆਪਣੇ ਆਪ ਨੂੰ ਸੁਭਾਗੇ ਸਮਝਦੇ ਹੋਏ ਪ੍ਰਸੰਨ ਚਿੱਤ ਹੋ ਕੇ ਮਜ਼ਦੂਰੀ ਕਰਨ ਲਈ ਚੋਖਾ ਧਨ ਖਰਚ ਕੇ ਸਮੁੰਦਰੀ ਜਹਾਜ਼ ਰਾਹੀਂ ਅਤਿਅੰਤ ਦੁੱਖ ਤਕਲੀਫਾਂ ਝਲਦੇ ਹੋਏ ਕੈਨੇਡਾ ਦੇ ਸ਼ਹਿਰ ਵੈਨਕੂਵਰ ਦੀ ਬੰਦਰਗਾਹ 'ਤੇ ਪਹੁੰਚੇ। ਇੱਥੇ ਪਹੁੰਚਣ ਲਈ ਗਰੀਬੀ ਦੀ ਹਾਲਤ  ਵਿੱਚ ਰਹਿ ਰਹਿਆਂ ਨੇ ਆਪਣੀਆਂ ਜ਼ਮੀਨਾਂ ਗਹਿਣੇ ਕਰਕੇ, ਜਾਂ ਸ਼ਾਹੂਕਾਰਾਂ ਤੋਂ ਵਿਆਜ 'ਤੇ ਧਨ ਲੈ ਕੇ ਜਾਂ ਫਿਰ ਰਿਸ਼ਤੇਦਾਰਾਂ ਤੋਂ ਉਧਾਰਾ ਮੰਗ ਤੰਗ  ਕੇ ਰੁਪਿਆ ਇਕੱਤਰ ਕੀਤਾ ਸੀ। ਪਰ ਅੱਗੇ ਬਰਤਾਨੀਆਂ ਦੀ ਸਰਕਾਰ ਜੋ ਚਿੱਟੀ ਚਮੜੀ ਵਾਲੇ ਗੋਰਿਆਂ ਦੀ ਸੀ ਅਤੇ ਕੈਨੇਡਾ ਦੇ ਤੰਗ ਦਿਲ, ਬੇ-ਮਿਹਰ, ਬੇ-ਰਹਿਮ ਅਤੇ ਅਕ੍ਰਿਤਘਣ ਗੋਰਿਆਂ ਨੇ ਇਨ੍ਹਾਂ ਨਾਲ ਬੜਾ ਅਣ-ਮਨੁੱਖੀ ਸਲੂਕ ਕੀਤਾ। ਇਨ੍ਹਾਂ ਦਾ ਜਹਾਜ਼ ਤਕਰੀਬਨ ਦੋ ਮਹੀਨੇ ਖੜ੍ਹਾ ਰੱਖ ਕੇ ਬਿਨਾਂ ਕਿਸੇ ਦਲੀਲ, ਵਕੀਲ, ਅਪੀਲ ਅਤੇ ਸੁਣਵਾਈ ਤੋਂ ਵਗੈਰ ਹੀ ਅੱਤ ਦਾ ਜ਼ਲੀਲ ਕਰ ਕੇ ਇਨ੍ਹਾਂ ਵਿਚਾਰਿਆਂ ਨੂੰ ਖੋਟੇ ਪੈਸੇ ਦੀ ਤਰ੍ਹਾਂ ਵਾਪਸ ਆਪਣੇ ਵਤਨ  ਵੱਲ ਮੋੜ ਦਿੱਤਾ।

ਇਹਨਾਂ ਕੈਨੇਡਾ ਪਹੁੰਚਣ ਦਾ ਮਨ ਉਸ ਸਮੇਂ ਬਣਾਇਆ ਜਦੋਂ ਖ਼ਬਰ ਮਿਲੀ ਕਿ ਨਵੰਬਰ 1913 ਵਿੱਚ 56 ਸਿੱਖ ਯਾਤਰੂਆਂ ਨੂੰ ਕੈਨੇਡਾ ਅੰਦਰ ਦਾਖਲ ਹੋਣ ਦੀ ਇਜਾਜ਼ਤ ਮਿਲ ਗਈ ਸੀ। ਇਸ ਦਾਖਲੇ ਦੀ ਖ਼ਬਰ ਹਿੰਦੁਸਤਾਨ, ਹਾਂਗਕਾਂਗ, ਸਿੰਘਾਪੁਰ ਆਦਿ ਧੁਰ ਪੂਰਬ ਦੇਸ਼ਾਂ ਵਿੱਚ ਅੱਗ ਦੀ ਤਰ੍ਹਾਂ ਫੈਲ ਗਈ ਅਤੇ ਅਖਬਾਰਾਂ ਵਿੱਚ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਕੈਨੇਡਾ ਰਹਿ ਰਹੇ ਬੰਦਿਆਂ ਨੇ ਚਿੱਠੀ-ਪੱਤਰ ਰਾਹੀਂ ਇਸ ਬਾਰੇ ਆਪਣੇ ਰਿਸ਼ਤੇਦਾਰਾਂ ਨੂੰ ਸੂਚਿਤ ਕਰ ਦਿੱਤਾ ਸੀ।

ਕੁਝ ਮੁਸਾਫਰ ਹਾਂਗਕਾਂਗ, ਸਿੰਘਾਪੁਰ, ਫ਼ਿਲਪਾਈਨ, ਚੀਨ ਅਤੇ ਜਾਪਾਨ ਵਿੱਚ ਰੁਕੇ ਹੋਏ ਸਨ ਅਤੇ ਕੈਨੇਡਾ, ਅਮਰੀਕਾ ਪਹੁੰਚਣ ਲਈ ਆਸ 'ਚ ਬੈਠੇ ਸਨ। ਪਰ ਉਸ ਸਮੇਂ ਫਾਰ ਈਸਟ ਅਤੇ ਬ੍ਰਿਟਿਸ਼ ਕੋਲੰਬੀਆ ਵਿਚਕਾਰ ਚੱਲਣ ਵਾਲੀਆਂ ਤਿੰਨ ਸਟੀਮ ਕੰਪਨੀਆਂ ਕੈਨੇਡੀਅਨ ਸਰਕਾਰ ਦੇ ਡਰੋਂ ਹਿੰਦੁਸਤਾਨੀਆਂ ਨੂੰ ਟਿਕਟ ਦੇਣ ਲਈ ਤਿਆਰ ਨਹੀਂ ਸਨ। ਇਨ੍ਹਾਂ ਕੰਪਨੀਆਂ ਨੂੰ ਕੈਨੇਡਾ ਦੇ ਉੱਚ ਅਧਿਕਾਰੀਆਂ ਵੱਲੋਂ ਪੱਤਰ ਜਾਰੀ ਕੀਤੇ ਸਨ ਕਿ ਉਹ ਕਿਸੇ ਭਾਰਤੀ ਨੂੰ ਟਿਕਟ

ਨਾ ਵੇਚਣ। ਭਾਵੇਂ ਮੁਸਾਫਰਾਂ ਦੀ ਘਾਟ ਕਾਰਨ ਇਹ ਕੰਪਨੀਆਂ ਘਾਟੇ ਵਿੱਚ ਜਾ ਰਹੀਆਂ ਸਨ ਪਰ ਇਹ ਡਰਦੀਆਂ ਸਨ ਕਿ ਕਾਨੂੰਨ ਦੇ ਉਲਟ ਜਾ ਕੇ ਟਿਕਟਾਂ ਜਾਰੀ ਕਰਨ ਨਾਲ ਸਾਡੇ ਲਾਈਸੈਂਸ ਰੱਦ ਨਾ ਹੋ ਜਾਣ। ਰਸਤੇ ਵਿੱਚ ਕੈਨੇਡਾ ਜਾਣ ਲਈ ਰੁਕੇ ਮੁਸਾਫਰਾਂ ਲਈ ਸ੍ਰੀ ਬਿਹਾਰੀ ਲਾਲ ਨਾਮੀ ਠੇਕੇਦਾਰ ਨੇ ਇੱਕ ਜਹਾਜ਼ ਕਿਰਾਏ ਤੇ ਲੈਣ ਦਾ ਯਤਨ ਕੀਤਾ ਪਰ ਉਹ ਸਫ਼ਲ ਨਾ ਹੋ ਸਕਿਆ ਕਿਉਂਕਿ ਇਹ ਸੌਦਾ ਬੜਾ ਮਹਿੰਗਾ ਸੀ।

## ਗੁਰਦਿੱਤ ਸਿੰਘ ਨੇ ਜਹਾਜ਼ ਕਿਰਾਏ ਤੇ ਲੈਣਾ

ਅੰਮ੍ਰਿਤਸਰ ਜਿਲ੍ਹੇ ਦੇ ਜੱਦੀ ਪਿੰਡ ਸਰਹਾਲੀ ਦੇ ਵਸਨੀਕ ਭਾਈ ਗੁਰਦਿੱਤ ਸਿੰਘ ਸੰਧੂ ਗੁਰੂ ਵੱਲੋਂ ਬਖਸ਼ੇ ਉਦੱਮ, ਅਡੋਲ, ਮਿਹਨਤ ਅਤੇ ਦ੍ਰਿੜ ਇਰਾਦੇ ਕਾਰਨ ਸਾਦੇ ਜੀਵਨ, ਸ੍ਰੇਸ਼ਟ ਬੌਧਿਕਤਾ ਅਤੇ ਰਹਿਮ ਦਿਲ ਇਨਸਾਨ ਸਨ। ਗੁਰਸਿੱਖੀ ਦੀ ਗੁੜ੍ਹਤੀ ਇਨ੍ਹਾਂ ਨੂੰ ਪਰਵਾਰ ਵਿੱਚੋਂ ਹੀ ਮਿਲੀ ਸੀ। ਇਨ੍ਹਾਂ ਦੇ ਦਾਦਾ ਜੀ ਸਰਦਾਰ ਰਤਨ ਸਿੰਘ ਜੀ ਮਾਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਚੰਗੇ ਅਹੁਦੇ 'ਤੇ ਸਨ। ਅੰਗਰੇਜ਼ੀ ਰਾਜ ਸਮੇਂ ਇਨ੍ਹਾਂ ਨੇ ਅੰਗਰੇਜ਼ਾਂ ਵੱਲੋਂ ਪੇਸ਼ ਕੀਤੀ ਜਾਗੀਰ ਠੁਕਰਾ ਦਿੱਤੀ ਸੀ। ਸਰਦਾਰ ਸਾਹਿਬ ਦੇ ਪਿਤਾ ਜੀ ਸਰਦਾਰ ਹਾਕਮ ਸਿੰਘ ਪਰਵਾਰ ਸਮੇਤ ਮਲਾਇਆ ਚਲੇ ਗਏ ਸਨ। ਭਾਵੇਂ ਹਾਕਮ ਸਿੰਘ ਨੇ ਪਹਿਲਾਂ ਜਾ ਕੇ ਚੌਕੀਦਾਰਾ ਕੀਤਾ ਪਰ ਪਿੱਛੋਂ ਠੇਕੇਦਾਰੀ ਦਾ ਕੰਮ ਸਥਾਪਤ ਕਰ ਲਿਆ। ਭਾਈ ਗੁਰਦਿੱਤ ਸਿੰਘ ਨੇ ਆਪਣੇ ਪਿਤਾ ਦਾ ਤੋਰਿਆ ਕੰਮ ਹੋਰ ਬਹੁਤ ਵਧਾਇਆ। ਭਾਵ ਆਪ ਤਕੜੇ ਠੇਕੇਦਾਰ ਸਨ। ਪੜ੍ਹੇ ਲਿਖੇ ਅਤੇ ਮਿਲਾਪੜਾ ਸੁਭਾਅ ਹੋਣ ਕਰਕੇ ਚੰਗੇ ਚੰਗੇ ਬੰਦਿਆਂ ਤੱਕ ਇਨ੍ਹਾਂ ਦੀ ਪਹੁੰਚ ਸੀ। ਇਹ ਜਹਾਜ਼ ਕਿਰਾਏ ਤੇ ਲੈਣ ਲਈ ਕਿਵੇਂ ਪ੍ਰੇਰੇ ਗਏ? ਇਸ ਦੇ ਕੁਝ ਕਾਰਨ ਇਤਿਹਾਸਕਾਰਾਂ ਨੇ ਬਿਆਨ ਕੀਤੇ ਹਨ:

1. ਜਦੋਂ ਇਹ ਮਲਾਇਆ ਵਿੱਚ ਸੀ ਤਾਂ ਕੈਨੇਡਾ ਜਾਣ ਵਾਲੇ ਮੁਸਾਫਰਾਂ ਨੇ ਆਪਣੇ ਦੁੱਖੜਿਆਂ ਦੀ ਕਹਾਣੀ ਇਨ੍ਹਾਂ ਨੂੰ ਸੁਣਾਈ।
2. ਪੰਜਾਬ ਅੰਦਰ ਜਿਹੜਾ ਵਫ਼ਦ ਕੈਨੇਡੀਅਨ ਸਿੱਖਾਂ ਅਤੇ ਹੋਰ ਭਾਰਤੀਆਂ ਦੀਆਂ ਸਮੱਸਿਆਵਾਂ ਲੈ ਕੇ ਆਇਆ ਸੀ ਉਹ ਫ਼ਿਰੋਜ਼ਪੁਰ ਦੇ ਭਾਈ ਤਖ਼ਤ ਸਿੰਘ ਨੂੰ ਮਿਲੇ ਸਨ। ਭਾਈ ਤਖ਼ਤ ਸਿੰਘ ਪੰਜਾਬ ਅੰਦਰ ਇਸਤਰੀਆਂ ਨੂੰ ਵਿੱਦਿਆ ਦਿਵਾਉਣ ਦੇ ਮੋਢੀ ਸਨ। ਇਨ੍ਹਾਂ ਨੇ ਕੈਨੇਡੀਅਨ ਵਫ਼ਦ ਵੱਲੋਂ ਉਠਾਈਆਂ ਸਮੱਸਿਆਵਾਂ ਭਾਈ ਗੁਰਦਿੱਤ ਸਿੰਘ ਨਾਲ ਸਾਂਝੀਆਂ ਕੀਤੀਆਂ ਅਤੇ ਜਹਾਜ਼ ਕਿਰਾਏ ਤੇ ਲੈਣ ਦੀ ਸਿਫਾਰਸ਼ ਭਾਈ ਸਾਹਿਬ ਨੂੰ ਕੀਤੀ (ਸ੍ਵੈ ਜੀਵਨੀ ਕੇਸਰ ਸਿੰਘ)

3. 3 ਜਨਵਰੀ 1914 ਨੂੰ ਹਾਂਗਕਾਂਗ ਦੇ ਗੁਰੂ ਘਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਸੀ। ਭਾਈ ਗੁਰਦਿੱਤ ਸਿੰਘ ਜੀ ਨੇ ਗੁਰੂ ਸਾਹਿਬ ਜੀ ਦੀ ਜੀਵਨ ਦ੍ਰਿਸ਼ਟੀ 'ਤੇ ਚਾਨਣਾ ਪਾਇਆ। ਭਾਈ ਗੁਰਦਿੱਤ ਸਿੰਘ ਜੀ ਨੇ ਆਪ ਲਿਖਿਆ ਹੈ ਕਿ ਸਮਾਗਮ ਉਪਰੰਤ ਮੇਰੇ ਨਾਲ ਮੋਹਰੀ ਸਿੱਖਾਂ ਦੀ ਗੱਲਬਾਤ ਹੋਈ ਅਤੇ ਪੁੱਛਿਆ ਕਿ ਕੀ ਮੈਂ ਆਪਣੇ ਹਮਵਤਨੀਆਂ ਲਈ ਕੁਝ ਕਰ ਸਕਦਾ ਹਾਂ? ਉੱਤਰ ਵਿੱਚ ਮੈਂ ਕਿਹਾ ਕਿ ਕੈਨੇਡਾ ਪਹੁੰਚਣ ਦਾ ਇੱਕੋ ਇੱਕ ਹੱਲ ਹੈ ਜੇ ਅਸੀਂ ਆਪਣਾ ਜਹਾਜ਼ ਲਈਏ ਅਤੇ ਇਸ ਨਾਲ ਹੀ ਅਸੀਂ ਆਪਣੇ ਅਧਿਕਾਰਾਂ ਦੀ ਵਰਤੋਂ ਕਰ ਸਕਦੇ ਹਾਂ। ਆਪਣੇ ਜਹਾਜ਼ ਨਾਲ ਹੀ ਅਸੀਂ ਅਟੁੱਟ ਸਫ਼ਰ ਵਾਲੀ ਸ਼ਰਤ ਨੂੰ ਪੂਰਾ ਕਰ ਸਕਦੇ ਹਾਂ ।

ਸੰਗਤਾਂ ਨਾਲ ਗੱਲਬਾਤ ਕਰਦਿਆਂ ਭਾਈ ਸਾਹਿਬ ਨੇ ਪੁੱਛਿਆ, "ਕੀ ਗੱਲ ਹੈ? ਅੱਜ ਮੈਨੂੰ ਗੁਰੂ ਘਰ ਵਿਖੇ ਕੋਈ ਫ਼ੌਜੀ ਸੱਜਣ ਦਿਖਾਈ ਨਹੀਂ ਦਿੱਤਾ"। ਗੁਰੂ ਘਰ ਦੇ ਪ੍ਰਬੰਧਕਾਂ ਨੇ ਕਿਹਾ, "ਬਰਤਾਨਵੀ ਸਰਕਾਰ ਦੇ ਅਫ਼ਸਰਾਂ ਨੇ ਸਿੱਖ ਫ਼ੌਜੀਆਂ ਨੂੰ ਗੁਰਦੁਆਰੇ ਵਿਖੇ ਗੁਰਪੁਰਬ ਸਮੇਂ ਜਾਣ 'ਤੇ ਮਨਾਹੀ ਕਰ ਦਿੱਤੀ ਸੀ"।

ਉਨ੍ਹਾਂ ਸਮਿਆਂ ਅਤੇ ਹਾਲਾਤਾਂ ਵਿੱਚ ਜਹਾਜ਼ ਭਾੜੇ ਤੇ ਲੈਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਅਜਿਹਾ ਕੰਮ ਕੋਈ ਵੱਡੇ ਜਿਗਰੇਵਾਲਾ ਹੀ ਕਰ ਸਕਦਾ ਸੀ। ਕੁਦਰਤੀ ਭਾਈ ਦਲਜੀਤ ਸਿੰਘ ਅਤੇ ਭਾਈ ਬੀਰ ਸਿੰਘ ਵੀ ਉੱਚ ਵਿੱਦਿਆ ਲਈ ਅਮਰੀਕਾ ਜਾਣ ਵਾਸਤੇ ਹਾਂਗਕਾਂਗ ਵਿਖੇ ਫਸੇ ਹੋਏ ਸਨ। ਇਨ੍ਹਾਂ ਨੇ ਵੀ ਭਾਈ ਗੁਰਦਿੱਤ ਸਿੰਘ ਨੂੰ ਇਸ ਬਾਰੇ ਦੱਸਿਆ ਅਤੇ ਯਕੀਨ ਦਵਾਇਆ ਕਿ ਜੇਕਰ ਉਹ ਜਹਾਜ਼ ਕਿਰਾਏ 'ਤੇ ਲੈ ਲੈਣ ਤਾਂ ਅਸੀਂ ਪੜ੍ਹਾਈ ਦਾ ਖਿਆਲ ਛੱਡ ਕੇ ਤੁਹਾਡੀ ਪੂਰੀ ਮੱਦਦ ਕਰਾਂਗੇ। ਉਧਰੋਂ ਕੈਨੇਡਾ ਦੀ ਖ਼ਾਲਸਾ ਦੀਵਾਨ ਸੁਸਾਇਟੀ ਨੇ ਤਾਰ ਰਾਹੀਂ ਭਾਈ ਗੁਰਦਿੱਤ ਸਿੰਘ ਨੂੰ ਜਲਦੀ ਜਹਾਜ਼ ਭਾੜੇ 'ਤੇ ਲੈਣ ਲਈ ਆਖਿਆ। ਆਖਿਰ ਭਾਈ ਸਾਹਿਬ ਨੇ ਸ਼ੇਰ ਦਿਲੀ ਦਿਖਾਈ ਅਤੇ ਜਰਮਨ ਦੇ ਏਜੰਟ ਯੂਨੇ ਦੀ ਮੱਦਦ ਨਾਲ ਕਾਮਾਗਾਟਾ ਮਾਰੂ, ਜਪਾਨੀ ਜਹਾਜ਼ (Komagata Maru) ਭਾਵੇਂ ਜਹਾਜ਼ ਦਾ ਅਸਲ ਨਾਂ ਤਾਂ ਕੋਮਾਗਾਟਾ ਮਾਰੂ ਸੀ ਪਰ ਪੰਜਾਬੀ ਦੇ ਸਿੱਧੇ ਲਫ਼ਜਾਂ ਵਿੱਚ ਇਸ ਨੂੰ ਲੋਕ ਕਾਮਾਗਾਟਾ ਮਾਰੂ ਕਹਿਣ ਲੱਗ ਪਏ) ਛੇ ਮਹੀਨੇ ਲਈ ਕਿਰਾਏ ਤੇ ਲੈ ਲਿਆ। ਇਸ ਜਹਾਜ਼ ਦਾ ਕਿਰਾਇਆ 11 ਹਜ਼ਾਰ ਡਾਲਰ (ਹਾਂਗਕਾਂਗ) ਪ੍ਰਤੀ ਮਹੀਨਾ ਦੇਣਾ ਤਹਿ ਹੋਇਆ।

ਕੰਮ ਦੀ ਸੰਪੂਰਨਤਾ ਲਈ ਗੁਰਦਿੱਤ ਸਿੰਘ ਨੇ ਭਾਈ ਦਲਜੀਤ ਸਿੰਘ ਉਰਫ ਰਾਏ ਸਿੰਘ ਵਸਨੀਕ ਕਾਉਨੀ (ਜਿਲ੍ਹਾ ਫਿਰੋਜ਼ਪੁਰ) ਨੂੰ ਆਪਣਾ ਨਿੱਜੀ ਸਹਾਇਕ

ਅਤੇ ਭਾਈ ਬੀਰ ਸਿੰਘ ਨੂੰ ਜਿਹੜੇ ਕੋਟ ਭਾਈ ਦੇ ਨਜ਼ਦੀਕ ਪੈਂਦੇ ਪਿੰਡ ਗੁਰੂਸਰ ਦੇ ਸਨ ਨੂੰ ਜੁਆਇੰਟ ਸਕੱਤਰ ਰੱਖ ਲਿਆ। ਇਹ ਦੋਨੋ ਪੜ੍ਹੇ ਲਿਖੇ ਹੋਣ ਕਰਕੇ ਭਾਈ ਗੁਰਦਿੱਤ ਸਿੰਘ ਦੇ ਕੰਮ-ਕਾਜ਼, ਬੈਂਕ ਦਾ ਹਿਸਾਬ-ਕਿਤਾਬ, ਇਸ਼ਤਿਹਾਰ ਕੱਢਣ, ਜਹਾਜ਼ ਦੀਆਂ ਟਿਕਟਾਂ ਵੇਚਣ ਆਦਿ ਦਾ ਕੰਮ ਕਰਦੇ ਰਹੇ।

## ਕਾਮਾਗਾਟਾ ਮਾਰੂ ਜਹਾਜ਼

ਕਾਮਾਗਾਟਾ ਮਾਰੂ (Komagata Maru) ਕੋਲਾ ਢੋਣ ਵਾਲਾ ਜਪਾਨੀ ਸਟੀਮ ਲਾਈਨਰ ਜਹਾਜ਼ ਸੀ। ਇਸ ਨੂੰ ਗਲਾਸਗੋ ਵਿੱਚ ਸੰਨ 1890 ਨੂੰ ਜਰਮਨ ਕੰਪਨੀ ਲਈ ਬਣਾਇਆ ਸੀ। ਚਰਲਸ ਕੋਨੇਲ ਐਂਡ ਕੰਪਨੀ (Charles Conell & Company) ਨੇ 13 ਅਗਸਤ 1890 ਨੂੰ ਇਹ ਜਹਾਜ਼ ਸਮੁੰਦਰ 'ਚ ਠੇਲ੍ਹਿਆ ਸੀ। ਇਹ ਜਹਾਜ਼ 392 ਫੁੱਟ ਲੰਬਾ ਸੀ ਅਤੇ ਇਸ ਵਿੱਚ ਤਿੰਨ ਹਜਾਰ ਟਨ ਮਾਲ ਲੱਦਿਆ ਜਾ ਸਕਦਾ ਸੀ। ਇਹ ਇੱਕ ਘੰਟੇ ਵਿੱਚ ਤਕਰੀਬਨ 20 ਕਿਲੋਮੀਟਰ ਦੀ ਦੂਰੀ ਤਹਿ ਕਰ ਸਕਦਾ ਸੀ। ਪਹਿਲਾਂ ਪਹਿਲ ਇਸ ਦਾ ਮਾਲਕ ਸਿਨਿਆਈ ਕਾਈਸਨ ਗੋਸ਼ੀ ਕੈਸੀਆ ਜਪਾਨੀ ਸੀ। ਫਿਰ ਇਸ ਦੇ ਮਾਲਕ ਦੋ ਜਰਮਨ ਐੱਸ. ਐੱਸ. ਸਟੱਬਨਹਕ ਅਤੇ ਐੱਸ. ਐੱਸ. ਸਿਸੀਨੀਆ ਬਣ ਗਏ, ਭਾਵ ਇਨ੍ਹਾਂ ਦੇ ਨਾਂ ਤੇ ਇਹ ਜਹਾਜ਼ ਚਲਦਾ ਸੀ। ਜਦੋਂ ਸਰਦਾਰ ਗੁਰਦਿੱਤ ਸਿੰਘ ਨੇ ਕਿਰਾਏ 'ਤੇ ਲਿਆ ਤਾਂ ਉਸ ਵਕਤ ਇਹ ਇੱਕ ਜਪਾਨੀ ਕੰਪਨੀ ਕੋਲ ਸੀ ਅਤੇ ਇਸ ਦਾ ਨਾਂ ਕਾਮਾਗਾਟਾ ਮਾਰੂ ਸੀ। ਸਰਦਾਰ ਸਾਹਿਬ ਨੇ ਆਪਣੇ ਕੋਲੋਂ 2500 ਡਾਲਰ ਖ਼ਰਚ ਕੇ ਇਸ ਦੀ ਮੁਰੰਮਤ ਅਤੇ ਸਫਾਈ ਕਰਾਈ। ਇਸ ਵਿੱਚ ਬੈਠਣ ਲਈ ਲੱਕੜੀ ਦੇ ਬੈਂਚ ਲਗਵਾਏ ਅਤੇ ਆਰਜ਼ੀ ਤੌਰ ਤੇ ਮਲ-ਮੂਤਰਖਾਨੇ ਬਣਵਾਏ। ਹਾਂਗਕਾਂਗ ਤੋਂ ਰਵਾਨਾ ਹੋਣ ਤੋਂ ਪਹਿਲਾਂ ਇਸ ਦਾ ਨਾਂ 'ਗੁਰੂ ਨਾਨਕ ਜਹਾਜ਼' ਰੱਖਿਆ। ਇਸ ਜਹਾਜ਼ ਦਾ ਇੰਸਪੈਕਟਰ ਰੇਡ ਐੱਚ. ਐੱਚ. ਸਟੀਵਨ ਸੀ ਅਤੇ ਕੈਪਟਨ ਵਾਲਟਰ ਹੋਜ਼ ਸੀ। ਤੱਥਾਂ ਅਨੁਸਾਰ 1924 ਵਿੱਚ ਇਸ ਜਹਾਜ਼ ਦਾ ਨਾਂ 'ਹੀਆਂ ਮਾਰੂ' ਸੀ। ਭਾਵ ਇਸ ਦਾ ਨਾਂ ਕਈ ਵਾਰ ਬਦਲਿਆ।

## ਇਮੀਗ੍ਰੇਸ਼ਨ ਕਾਨੂੰਨ ਵਿੱਚ ਦੁਬਾਰਾ ਤਬਦੀਲੀਆਂ ਕਰਨਾ

ਭਾਵੇਂ ਪਹਿਲਾਂ ਵਾਲੀਆਂ ਸ਼ਰਤਾਂ ਪੂਰੀਆਂ ਕਰਨ ਲਈ ਭੱਜ-ਦੌੜ ਕਰ ਕੇ ਭਾਈ ਗੁਰਦਿੱਤ ਸਿੰਘ ਨੇ ਜਹਾਜ਼ ਤਾਂ ਭਾੜੇ 'ਤੇ ਕਰ ਲਿਆ। ਪਰ ਉਨ੍ਹਾਂ ਦਿਨਾਂ ਵਿੱਚ ਸੰਚਾਰ ਸਾਧਨ ਇਤਨੇ ਤੇਜ ਨਾ ਹੋਣ ਕਾਰਨ ਇਮੀਗ੍ਰੇਸ਼ਨ ਵਿਭਾਗ ਵੱਲੋਂ ਪਹਿਲਾਂ ਨਾਲੋਂ ਹੋਰ ਕੀਤੀਆਂ ਤਬਦੀਲੀਆਂ ਬਾਰੇ ਸ਼ਾਇਦ ਭਾਈ ਸਾਹਿਬ ਨੂੰ ਪਤਾ ਨਾ ਲੱਗਿਆ ਹੋਵੇ।

ਚੀਫ਼ ਜਸਟਿਸ ਹੰਟਰ ਦੇ ਫੈਸਲੇ, ਜੋ ਉਸ ਨੇ 24 ਨਵੰਬਰ 1913 ਨੂੰ ਸੁਣਾਇਆ ਅਤੇ ਜਿਸ ਅਨੁਸਾਰ 35 ਮੁਸਾਫਰਾਂ ਨੂੰ ਕੈਨੇਡਾ ਵਿੱਚ ਦਾਖਲਾ ਮਿਲ ਗਿਆ ਸੀ, ਕੈਨੇਡੀਅਨ ਸਰਕਾਰ ਨੇ 200 ਡਾਲਰ ਅਤੇ ਸਿੱਧੇ ਸਫ਼ਰ ਦੀ ਸੂਰਤ ਵਾਲੇ ਦੋਨਾਂ ਫੁਰਮਾਨਾਂ ਨੂੰ ਸੋਧ ਕੇ ਦੁਬਾਰਾ ਲਿਖਿਆ। ਆਰਜ਼ੀ ਤੌਰ ਤੇ ਕੰਮ ਚਲਾਉਣ ਲਈ ਕੈਬਨਿਟ ਨੇ 8 ਦਸੰਬਰ 1913 ਨੂੰ ਧਾਰਾ ਫ.ਛ. 2462 ਦਾ ਨਵਾਂ ਆਰਡਰ-ਇਨ-ਕੌਂਸਲ ਜਾਰੀ ਕੀਤਾ। ਇਸ ਅਨੁਸਾਰ ਬ੍ਰਿਟਿਸ਼ ਕੋਲੰਬੀਆ ਦੀਆਂ ਤਕਰੀਬਨ ਸਾਰੀਆਂ ਬੰਦਰਗਾਹਾਂ 'ਤੇ ਮਜ਼ਦੂਰਾਂ ਅਤੇ ਕਾਰੀਗਰਾਂ ਦਾ ਦਾਖਲਾ 31 ਮਾਰਚ 1914 ਤੱਕ ਬੰਦ ਕਰ ਦਿੱਤਾ । ਫਿਰ 7 ਜਨਵਰੀ 1914 ਨੂੰ ਉਪਰੋਕਤ ਦੋਨਾਂ ਸ਼ਰਤਾਂ ਦੇ ਪਹਿਲੇ ਫੁਰਮਾਨਾਂ ਵਿੱਚ ਤਬਦੀਲੀ ਕਰਕੇ ਆਰਡਰ-ਇਨ-ਕੌਂਸਲ ਨਵੇਂ ਰੂਪ ਵਿੱਚ ਫ਼.ਛ. 23 ਅਤੇ ਫ਼.ਛ. 24 ਬਣਾ ਦਿੱਤੇ। ਪਹਿਲੇ ਵਾਲਾ ਆਰਜੀ ਫੁਰਮਾਨ ਜਿਸ ਵਿੱਚ ਮਜ਼ਦੂਰਾਂ ਅਤੇ ਕਾਰੀਗਰਾਂ 'ਤੇ ਕੈਨੇਡਾ ਪਹੁੰਚਣ 'ਤੇ ਪਾਬੰਦੀ ਸੀ 31 ਮਾਰਚ 1914 ਤੋਂ ਫ਼.ਛ. 897 ਬਣ ਗਿਆ। ਇਸ ਨਵੇਂ ਕਾਨੂੰਨ ਦਾ ਅਸਲ ਮਕਸਦ ਹਿੰਦੁਸਤਾਨੀਆਂ ਦੇ ਦਾਖਲੇ ਪ੍ਰਤੀ ਪਾਬੰਦੀ ਸੀ। ਕਿਉਂਕਿ ਇਹ ਪਾਬੰਦੀ ਉਨ੍ਹਾਂ ਪੈਸੇਫਿਕ ਤੱਟ ਬੰਦਰਗਾਹਾਂ 'ਤੇ ਹੀ ਲਾਈ ਗਈ ਸੀ ਜਿੱਥੇ ਹਿੰਦੁਸਤਾਨੀਆਂ ਦੇ ਪੁੱਜਣ ਦਾ ਡਰ ਸੀ। ਐਟਲਾਂਟਿਕ ਤੱਟ ਦੀਆਂ ਬੰਦਰਗਾਹਾਂ ਉੱਤੇ ਜਿੱਥੇ ਯੂਰਪ ਵਾਸੀ ਪੁਜਦੇ ਸਨ ਇਹ ਪਾਬੰਦੀ ਨਹੀਂ ਸੀ ਲਾਈ ਗਈ। ਇੰਵ ਇਹ ਨਵਾਂ ਫੁਰਮਾਨ ਨਸਲਵਾਦੀ ਵਿਤਕਰੇ ਭਰਪੂਰ ਸੀ।

## ਕਾਮਾਗਾਟਾ ਮਾਰੂ ਜਹਾਜ਼ ਹਾਂਗਕਾਂਗ ਤੋਂ ਤੋਰਨ ਲਈ ਤਿਆਰੀਆਂ ਆਰੰਭ

ਭਾਈ ਗੁਰਦਿੱਤ ਸਿੰਘ ਜੀ ਨੇ ਉਪਰੋਕਤ ਜਹਾਜ਼ ਜਿਸ ਨੇ ਸਿੱਧਾ ਕਾਨੂੰਨ ਮੁਤਾਬਕ ਕੈਨੇਡਾ ਪਹੁੰਚਣਾ ਸੀ ਬਾਰੇ ਇੱਕ ਇਸ਼ਤਿਹਾਰ ਛਪਾਇਆ ਜਿਹੜਾ ਅਖਬਾਰਾਂ ਵਿੱਚ ਦਿੱਤਾ ਅਤੇ ਪੰਜਾਬ ਦੇ ਪਿੰਡਾਂ ਵਿੱਚ ਵੀ ਕੰਧਾਂ 'ਤੇ ਲਾਉਣ ਲਈ ਭੇਜਿਆ। ਇਸ ਇਸ਼ਤਿਹਾਰ ਦੇ ਸ਼ਬਦ ਸਨ:

**ਖੁਸ਼ਖਬਰੀ**

**ਵਧਾਈ!** **ਵਧਾਈ!** **ਵਧਾਈ!**

ਇਹ ਖ਼ਬਰ ਭਾਰਤੀਆਂ ਵੱਲੋਂ ਖੁਸ਼ੀ ਨਾਲ ਪੜ੍ਹੀ ਜਾਵੇਗੀ ਕਿ ਖ਼ਾਲਸਾ ਪੰਥ ਵੱਲੋਂ ਗੁਰੂ ਦੀ ਕਿਰਪਾ ਦੁਆਰਾ ਗੁਰੂ ਨਾਨਕ ਸਟੀਮਸ਼ਿਪ ਕੰਪਨੀ ਸਥਾਪਤ ਕੀਤੀ ਗਈ ਹੈ। ਇਸ ਕੰਪਨੀ ਵਲੋਂ ਪਹਿਲਾ ਜਹਾਜ਼ ਕਾਮਾਗਾਟਾ ਮਾਰੂ ਕਿਰਾਏ 'ਤੇ ਲੈ ਲਿਆ ਗਿਆ ਹੈ, ਜੋ 28 ਮਾਰਚ 1914 ਨੂੰ ਕੈਨੇਡਾ ਲਈ ਰਵਾਨਾ ਹੋਵੇਗਾ। ਇਹ

ਬਹੁਤ ਵੱਡੇ ਮਾਣ ਦੀ ਗੱਲ ਹੈ ਅਤੇ ਮੈਂ ਇਸ ਮਹਾਨ ਕਾਰੋਬਾਰ ਦੀ ਸਮੂਹ ਭਾਰਤੀ ਲੋਕਾਂ ਨੂੰ ਵਧਾਈ ਦਿੰਦਾ ਹਾਂ।

ਆਪ ਦਾ ਦਾਸ
ਗੁਰਦਿੱਤ ਸਿੰਘ

ਇਸ ਇਸ਼ਤਿਹਾਰ ਨੂੰ ਪੜ੍ਹ ਕੇ ਚਲਦੇ ਪੁਜਦੇ ਘਰਾਂ ਵਾਲੇ ਸੇਵਾ ਮੁਕਤ ਹੋਏ ਫ਼ੌਜੀ ਮਜ਼ਦੂਰੀ ਕਰਨ ਲਈ ਕੈਨੇਡਾ ਜਾਣ ਨੂੰ ਤਿਆਰ ਹੋ ਗਏ। ਭਾਈ ਗੁਰਦਿੱਤ ਸਿੰਘ, ਭਾਈ ਦਲਜੀਤ ਸਿੰਘ ਅਤੇ ਭਾਈ ਬੀਰ ਸਿੰਘ ਹਾਂਗਕਾਂਗ ਦੇ ਗੁਰਦੁਆਰੇ ਵਿੱਚ ਠਹਿਰੇ ਹੋਏ ਸਨ। ਭਾਈ ਦਲਜੀਤ ਸਿੰਘ ਨੇ ਸਰਦਾਰ ਸਾਹਿਬ ਦੇ ਉਪਦੇਸ਼ 'ਤੇ ਕੈਨੇਡਾ ਜਾਣ ਲਈ ਟਿਕਟਾਂ ਵੇਚ ਕੇ ਮੁਸਾਫ਼ਰਾਂ ਦੀ ਲਿਸਟ ਤਿਆਰ ਕੀਤੀ। ਬਰਤਾਨੀਆਂ ਹਕੂਮਤ ਭਾਈ ਗੁਰਦਿੱਤ ਸਿੰਘ ਦੀ ਹਰ ਕਾਰਵਾਈ 'ਤੇ ਕਰੜੀ ਨਜ਼ਰ ਰੱਖ ਰਹੀ ਸੀ। ਕਾਮਾਗਾਟਾ ਮਾਰੂ ਜਹਾਜ਼ ਦੇ ਆਲੇ-ਦੁਆਲੇ ਪੁਲੀਸ ਦਾ ਪਹਿਰਾ ਲਗਾ ਦਿੱਤਾ। ਹਾਂਗਕਾਂਗ ਦੀ ਪੁਲੀਸ ਨੇ ਮੁਸਾਫਰਾਂ ਨੂੰ ਡਰਾਉਣਾ ਧਮਕਾਉਣਾ ਸ਼ੁਰੂ ਕਰ ਦਿੱਤਾ।

ਜਹਾਜ਼ ਦੀਆਂ ਗਿਆਰਾਂ ਗਿਆਰਾਂ ਹਜਾਰ ਡਾਲਰ ਦੀਆਂ ਦੋ ਕਿਸ਼ਤਾਂ ਭਾਈ ਸਾਹਿਬ ਨੇ ਉਤਾਰ ਦਿੱਤੀਆਂ ਸਨ। ਜਹਾਜ਼ ਤੁਰਨ ਤੋਂ ਪਹਿਲਾਂ ਸਿੱਖੀ ਮਰਿਯਾਦਾ ਅਨੁਸਾਰ ਅਖੰਡ ਪਾਠ ਦਾ ਭੋਗ ਗੁਰੂ ਘਰ ਸਾਹਿਬ ਵਿਖੇ ਪਾਇਆ ਗਿਆ। ਜਹਾਜ਼ ਨੇ ਹਾਂਗਕਾਂਗ ਤੋਂ 30 ਮਾਰਚ 1914 ਨੂੰ ਕੈਨੇਡਾ ਵਲ ਚੱਲਣਾ ਸੀ ਪਰ ਪੁਲੀਸ ਨੇ ਸਰਦਾਰ ਗੁਰਦਿੱਤ ਸਿੰਘ ਨੂੰ ਗੈਰ ਕਾਨੂੰਨੀ ਢੰਗ ਨਾਲ ਟਿਕਟਾਂ ਵੇਚਣ ਦਾ ਕੇਸ ਪਾ ਕੇ ਹਿਰਾਸਤ 'ਚ ਲੈ ਲਿਆ। ਇਸ ਤੋਂ ਇਲਾਵਾ ਸਰਕਾਰ ਨੇ ਹਾਂਗਕਾਂਗ ਦੇ ਗਵਰਨਰ ਤੋਂ ਰਾਹਦਾਰੀ ਹਾਸਲ ਕਰਨ ਅਤੇ ਜਹਾਜ਼ ਲਈ ਸਰਟੀਫਿਕੇਟ ਦੇਣ ਵਿੱਚ ਵੀ ਅੜਿਕਾ ਪਾਇਆ।

ਕਿਉਂਕਿ ਸਰਦਾਰ ਸਾਹਿਬ ਦੀ ਗ੍ਰਿਫਤਾਰੀ ਇੱਕ ਸਾਜਿਸ਼ ਅਧੀਨ ਕੀਤੀ ਗਈ ਸੀ ਇਸ ਲਈ ਤਿੰਨ ਦਿਨ ਪਿੱਛੋਂ 28 ਮਾਰਚ ਨੂੰ ਜ਼ਮਾਨਤ ਤੇ ਰਿਹਾ ਕਰ ਦਿੱਤਾ।

## ਕਾਮਾਗਾਟਾ ਮਾਰੂ ਜਹਾਜ਼ ਦੀ ਹਾਂਗਕਾਂਗ ਤੋਂ ਰਵਾਨਗੀ

ਹਾਂਗਕਾਂਗ ਦਾ ਗਵਰਨਰ ਚਾਹੁੰਦਾ ਸੀ ਕਿ ਕਾਮਾਗਾਟਾ ਮਾਰੂ ਜਹਾਜ਼ ਨੂੰ ਹਾਂਗਕਾਂਗ ਤੋਂ ਚੱਲਣ ਹੀ ਨਾ ਦਿੱਤਾ ਜਾਵੇ। ਉਸ ਨੇ ਦੋ ਤਾਰਾਂ ਕੈਨੇਡਾ ਦੇ ਗਵਰਨਰ ਜਨਰਲ ਨੂੰ ਭੇਜੀਆਂ ਤਾਂ ਕਿ ਸਰਕਾਰ ਦੀ ਕਾਨੂੰਨੀ ਜਾਣਕਾਰੀ ਪ੍ਰਾਪਤ ਹੋ ਸਕੇ ਪਰ ਕੈਨੇਡਾ ਵੱਲੋਂ ਕੋਈ ਜਾਣਕਾਰੀ ਨਾ ਮਿਲੀ । ਇਸੇ ਦੌਰਾਨ ਸਰਦਾਰ ਗੁਰਦਿੱਤ ਸਿੰਘ ਨੇ ਹਾਂਗਕਾਂਗ ਦੀ ਇੱਕ ਕਾਨੂੰਨੀ ਫ਼ਰਮ ਤੋਂ ਜਹਾਜ਼ ਦੇ ਕੈਨੇਡਾ ਵਿੱਚ ਦਾਖਲੇ

ਲਈ ਜਾਣਕਾਰੀ ਲਈ। ਸਰਦਾਰ ਸਾਹਿਬ ਨੂੰ ਕਾਨੂੰਨੀ ਅੜਿਕੇ ਦਾ ਡਰ ਜ਼ਰੂਰ ਸੀ। ਫ਼ਰਮ ਦੇ ਜਹਾਜ਼ ਦੇ ਮਾਹਰਾਂ ਨੇ ਲਿਖ ਕੇ ਇਹ ਵਿਚਾਰ ਦਿੱਤੇ:

'ਅੱਜ ਤੁਸੀਂ ਸਾਡੀ ਕੰਪਨੀ ਪਾਸੋਂ ਇਹ ਜਾਨਣਾ ਚਾਹਿਆ ਹੈ ਕਿ ਭਾਰਤੀਆਂ ਨੂੰ ਕੈਨੇਡਾ ਅੰਦਰ ਦਾਖਲ ਹੋਣ ਲਈ ਕੀ ਕਾਨੂੰਨੀ ਰੋਕਾਂ ਹਨ? ਸਾਡੇ ਅਨੁਸਾਰ ਜਿੱਥੇ ਤੱਕ ਹਾਂਗਕਾਂਗ ਦੀ ਕਲੋਨੀ ਦਾ ਸੰਬੰਧ ਹੈ ਜੇ ਇਹ ਆਦਮੀ ਕਿਸੇ ਭਾੜੇ ਦੇ ਮਜ਼ਦੂਰੀ ਸਮਝੌਤੇ ਅਨੁਸਾਰ ਨਹੀਂ ਜਾ ਰਹੇ ਤਾਂ ਉਨ੍ਹਾਂ ਨੂੰ ਕੈਨੇਡਾ ਜਾਣ ਲਈ ਕੋਈ ਕਾਨੂੰਨੀ ਰੋਕਾਂ ਨਹੀਂ ਹਨ'।

ਫ਼ਰਮ ਦੇ ਇਨ੍ਹਾਂ ਵਿਚਾਰਾਂ ਨਾਲ ਸਰਦਾਰ ਗੁਰਦਿੱਤ ਸਿੰਘ ਨੂੰ ਜਹਾਜ਼ ਤੋਰਨ ਲਈ ਉਤਸ਼ਾਹ ਮਿਲ ਗਿਆ। ਦੂਜੇ ਪਾਸੇ ਹਾਂਗਕਾਂਗ ਦੇ ਗਵਰਨਰ ਵੱਲੋਂ ਜਹਾਜ਼ ਨੂੰ 6 ਦਿਨ ਰੋਕਣ ਪਿੱਛੋਂ ਤੁਰਨ ਲਈ ਹਰੀ ਝੰਡੀ ਦੇ ਦਿੱਤੀ ਗਈ ਕਿਉਂਕਿ ਉਸ ਨੂੰ ਕੈਨੇਡਾ ਤੋਂ ਕੋਈ ਉੱਤਰ ਨਹੀਂ ਸੀ ਮਿਲਿਆ। ਅਖੀਰ 4 ਅਪ੍ਰੈਲ 1914 ਨੂੰ ਜਹਾਜ਼ ਕੈਨੇਡਾ ਲਈ ਚੱਲ ਪਿਆ। ਜਹਾਜ਼ ਚੱਲਣ ਤੋਂ ਪਹਿਲਾਂ ਅਰਦਾਸ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਪੂਰਨ ਗੁਰ ਮਰਿਯਾਦਾ ਨਾਲ ਜਹਾਜ਼ ਅੰਦਰ ਲਿਜਾਈ ਗਈ ਤਾਂ ਕਿ ਰਸਤੇ ਵਿੱਚ ਪਾਠ ਅਤੇ ਕੀਰਤਨ ਵੀ ਕੀਤਾ ਜਾ ਸਕੇ। ਹਾਂਗਕਾਂਗ ਤੋਂ 165 ਮੁਸਾਫਰ ਚੜ੍ਹੇ ਸਨ। ਫਿਰ ਸ਼ੰਘਾਈ ਤੋਂ 111, ਮੋਜੀ ਤੋਂ 86, ਯੋਕੋਹਾਮਾ ਤੋਂ 14 ਇੰਵ ਮਿਲਾ ਕੇ ਕੁੱਲ 376 ਮੁਸਾਫਰ ਹੋ ਗਏ ਸਨ (ਗੁਰਚਰਨ ਸਿੰਘ ਸਹਿੰਸਰਾ ਨੇ ਗਦਰ ਪਾਰਟੀ ਦੇ ਇਤਿਹਾਸ ਵਾਲੀ ਆਪਣੀ ਕਿਤਾਬ ਵਿੱਚ ਇਹ ਗਿਣਤੀ ਲਿਖੀ ਹੈ। ਮੁਸਾਫਰਾਂ ਵਿੱਚ ਦੋ ਇਸਤਰੀਆਂ ਅਤੇ ਚਾਰ ਬੱਚੇ ਸਨ। ਇਹ ਦੋਵੇਂ ਇਸਤਰੀਆਂ ਡਾਕਟਰ ਰਘੂਨਾਥ ਸਿੰਘ ਦੀਆਂ ਪਤਨੀਆਂ ਸਨ।

ਮੋਜੀ ਦੀ ਬੰਦਰਗਾਹ ਤੋਂ ਸਰਦਾਰ ਗੁਰਦਿੱਤ ਸਿੰਘ ਨੇ 1500 ਟਨ ਕੋਲਾ ਕੈਨੇਡਾ ਵਿਖੇ ਵੇਚਣ ਲਈ ਲਦਵਾਇਆ। ਸਰਦਾਰ ਸਾਹਿਬ ਚਾਹੁੰਦੇ ਸਨ ਕਿ ਵਾਪਸੀ ਸਮੇਂ ਬ੍ਰਿਟਿਸ਼ ਕੋਲੰਬੀਆ ਤੋਂ ਪੂਰਬੀ ਦੇਸ਼ਾਂ ਵਿੱਚ ਵੇਚਣ ਲਈ ਲੱਕੜੀ ਲੱਦ ਕੇ ਲਿਆਵਾਂਗੇ। ਇੱਕ ਸੋਚ ਅਨੁਸਾਰ ਇਹ ਕੋਲਾ ਉਨ੍ਹਾਂ ਨੇ ਵਪਾਰੀ ਦੇ ਤੌਰ ਤੇ ਖ੍ਰੀਦਿਆ। ਇਸ ਵਿੱਚ ਕਾਨੂੰਨੀ ਭੇਦ ਵੀ ਸੀ ਕਿ ਵਪਾਰੀ ਹੋਣ ਦੇ ਨਾਤੇ ਕੈਨੇਡਾ ਸਰਕਾਰ ਮੈਨੂੰ ਅੰਦਰ ਜਾਣ ਤੋਂ ਰੋਕ ਨਹੀਂ ਸਕਦੀ। ਯੋਕੋਹਾਮਾ ਤੋਂ 3 ਮਈ 1914 ਨੂੰ ਜਹਾਜ਼ ਚੱਲਿਆ ਸੀ।

ਜਦੋਂ ਜਹਾਜ਼ ਹਾਂਗਕਾਂਗ ਤੋਂ ਚੱਲਿਆ ਤਾਂ ਜਰਮਨ ਦੀ ਤਾਰ ਕੰਪਨੀ ਨੇ ਜਰਮਨ ਪ੍ਰੈਸ ਨੂੰ ਇਹ ਖ਼ਬਰ ਭੇਜ ਦਿੱਤੀ ਕਿ ਹਿੰਦੁਸਤਾਨੀ ਵੈਨਕੂਵਰ ਵੱਲ ਨੂੰ ਰਵਾਨਾ ਹੋ ਚੁੱਕੇ ਹਨ। ਇਸੇ ਤਰ੍ਹਾਂ ਹਾਂਗਕਾਂਗ ਦੇ ਗਵਰਨਰ ਨੇ ਕੈਨੇਡਾ ਦੇ ਗਵਰਨਰ ਜਨਰਲ ਨੂੰ 6 ਅਪ੍ਰੈਲ ਵਾਲੇ ਦਿਨ ਤਾਰ ਰਾਹੀਂ ਕਾਮਾਗਾਟਾ ਮਾਰੂ ਜਹਾਜ਼ ਦੇ ਚੱਲਣ ਬਾਰੇ ਸੂਚਿਤ ਕਰ ਦਿੱਤਾ ਸੀ ਅਤੇ ਤਾਰ ਦੇ ਲਫ਼ਜ਼ ਸਨ:

'ਮੇਰੀ 6 ਅਪ੍ਰੈਲ ਵਾਲੀ ਤਾਰ ਅਨੁਸਾਰ ਕਾਮਾਗਾਟਾ ਮਾਰੂ ਜਹਾਜ਼ ਸ਼ੰਘਾਈ, ਨਾਗਾਸਾਕੀ ਤੇ ਯੁਕੋਹਾਮਾਂ ਤੋਂ ਹੋਰ ਮੁਸਾਫ਼ਰ ਲੈਂਦਾ ਰਿਹਾ ਹੈ ਅਤੇ ਉਮੀਦ ਹੈ ਕਿ 30 ਅਪ੍ਰੈਲ ਨੂੰ ਜਹਾਜ਼ ਵੈਨਕੂਵਰ ਪਹੁੰਚ ਜਾਵੇਗਾ। ਗੁਰਦਿੱਤ ਸਿੰਘ ਦੀ ਭਾਵਨਾ ਹੈ ਕਿ ਉਹ ਭਾਰਤੀਆਂ ਦੇ ਦਾਖਲੇ ਲਈ ਕਾਨੂੰਨੀ ਸਹਾਰਾ ਲਵੇਗਾ। ਉਪਰੰਤ ਇਹ ਵੀ ਸੰਭਵ ਹੋ ਸਕਦਾ ਹੈ ਕਿ ਉਹ ਕਲਕੱਤੇ ਤੋਂ ਵੈਨਕੂਵਰ ਤੱਕ ਸਿੱਧੀ ਜਹਾਜ਼ੀ ਸੇਵਾ ਸ਼ੁਰੂ ਕਰ ਦੇਵੇ। ਇਸ ਜਹਾਜ਼ ਦੇ ਸਾਰੇ ਮੁਸਾਫ਼ਰ ਖੇਤੀਬਾੜੀ ਕਰਨ ਵਾਲੇ ਲੋਕ ਹਨ'।

ਬ੍ਰਿਟਿਸ਼ ਕੋਲੰਬੀਆ ਦੇ ਅਖਬਾਰਾਂ ਨੇ ਜਹਾਜ਼ ਪਹੁੰਚਣ ਤੋਂ ਪਹਿਲਾਂ ਹੀ ਲੇਖ ਲਿਖਣੇ ਸ਼ੁਰੂ ਕਰ ਦਿੱਤੇ ਜਿਨ੍ਹਾਂ ਦੇ ਸਿਰਲੇਖ ਸਨ 'ਹਿੰਦੂਆਂ ਦਾ ਕੈਨੇਡਾ ਵਿੱਚ ਘੁਸਣਾ'। ਬੀ. ਸੀ. ਦੇ ਅਧਿਕਾਰੀਆਂ ਨੇ ਅਖਬਾਰਾਂ ਦੀਆਂ ਖ਼ਬਰਾਂ ਪ੍ਰਤੀ ਤਤਕਾਲ ਇਹ ਆਖਿਆ, "ਹਿੰਦੂਆਂ ਨੂੰ ਕੈਨੇਡਾ ਦੀ ਧਰਤੀ 'ਤੇ ਉਤਰਨ ਦੀ ਕਦੇ ਵੀ ਆਗਿਆ ਨਹੀਂ ਦਿੱਤੀ ਜਾਵੇਗੀ"। ਸਰਕਾਰ ਦਾ ਇਹ ਰੁਕ ਦੇਖ ਕੇ ਕੈਨੇਡਾ 'ਚ ਰਹਿ ਰਹੇ ਭਾਰਤੀਆਂ ਨੇ ਆ ਰਹੇ ਮੁਸਾਫ਼ਰਾਂ ਲਈ ਯੋਗ ਸਹਾਇਤਾ ਦੇਣ ਲਈ ਗੁਰਦੁਆਰਿਆਂ ਵਿੱਚ ਇਕੱਤਰ ਹੋ ਕੇ ਵਿਚਾਰਾਂ ਸ਼ੁਰੂ ਕਰ ਦਿੱਤੀਆਂ ਸਨ।

ਆਪਣਾ 48 ਦਿਨ ਦਾ ਸਫ਼ਰ ਪੂਰਾ ਕਰਕੇ 21 ਮਈ 1914 ਨੂੰ ਕਾਮਾਗਾਟਾ ਮਾਰੂ ਜਹਾਜ਼ 376 ਮੁਸਾਫ਼ਰ ਲੈ ਕੇ ਸ਼ਾਮ ਦੇ ਸਮੇਂ ਵਿਕਟੋਰੀਆ ਨਜ਼ਦੀਕ ਪਹੁੰਚ ਗਿਆ। ਵਿਕਟੋਰੀਆ ਦੀ ਬੰਦਰਗਾਹ 'ਤੇ ਮੈਡੀਕਲ ਅਫ਼ਸਰਾਂ ਨੇ ਮੁਸਾਫਰਾਂ ਦਾ ਸਰੀਰਕ ਮੁਆਇਨਾ ਕੀਤਾ ਅਤੇ ਜਹਾਜ਼ ਵਿੱਚ ਉਨ੍ਹਾਂ ਦੇ ਰਹਿਣ ਵਾਲੀ ਜਗ੍ਹਾ ਦੇਖ ਕੇ ਸਭ ਠੀਕ ਹੈ, ਲਿਖ ਦਿੱਤਾ। ਵਿਕਟੋਰੀਆ ਦੀ ਬੰਦਰਗਾਹ 'ਤੇ ਵਿਕਟੋਰੀਆ ਟਾਈਮਜ਼ ਅਖਬਾਰ ਵਾਲਿਆਂ ਨੇ ਜਹਾਜ਼ ਦੇ ਮੁਸਾਫ਼ਰਾਂ ਨਾਲ ਮਿਲਣੀ ਕੀਤੀ ਅਤੇ ਖ਼ਬਰ ਛਾਪੀ, 'ਜਹਾਜ਼ ਦੇ ਮੁਸਾਫ਼ਰ ਭਾਂਤ ਭਾਂਤ ਦੇ ਰੰਗਾਂ ਦੀਆਂ ਦਸਤਾਰਾਂ ਬੰਨ੍ਹੀ ਫੁਰਤੀ ਨਾਲ ਇਧਰ ਉਧਰ ਜਾ ਰਹੇ ਸਨ। ਕੁਝ ਕੁ ਮੁਸਾਫਰਾਂ ਨੇ ਯੂਰਪੀਨ ਲਿਬਾਸ, ਕਈਆਂ ਨੇ ਕੌਮੀ ਲਿਬਾਸ ਅਤੇ ਕਈਆਂ ਨੇ ਫ਼ੌਜੀ ਵਰਦੀਆਂ ਪਹਿਨੀਆਂ ਹੋਈਆਂ ਸਨ। ਮੁਸਲਮਾਨਾਂ ਨੇ ਸਿਰਾਂ ਤੇ ਟੋਪੀਆਂ ਸਜਾਈਆਂ ਹੋਈਆਂ ਸਨ।... ਉਨ੍ਹਾਂ ਦੇ ਕੱਦ ਲੰਬੇ ਅਤੇ ਮੁੱਖੜੇ ਸੁੰਦਰ ਸਨ ਅਤੇ ਬੀ.ਸੀ. ਦੇ ਮੌਜੂਦਾ ਰਹਿ ਰਹੇ ਪੰਜਾਬੀਆਂ ਤੋਂ ਵੀ ਚੰਗੀ ਨਸਲ ਦੇ ਆਦਮੀ ਜਾਪਦੇ ਸਨ। .... ਇਨ੍ਹਾਂ ਵਿੱਚ ਕਈ ਅੰਗਰੇਜ਼ੀ 'ਚ ਗਲਬਾਤ ਕਰਨ ਵਿੱਚ ਵੀ ਮਾਹਰ ਸਨ।' (ਵਿਕਟੋਰੀਆ ਟਾਈਮਜ਼ ਮਈ 23, 1914)।

ਅਗਲੇ ਦਿਨ 22 ਮਈ ਨੂੰ ਜਹਾਜ਼ ਵੈਨਕੂਵਰ ਵੱਲ ਚੱਲ ਪਿਆ। ਜਹਾਜ਼ ਚੱਲਣ ਤੋਂ 2 ਦਿਨ ਪਹਿਲਾਂ ਯੂਨਾਈਟਿਡ ਇੰਡੀਆ ਲੀਗ ਦੇ ਪ੍ਰਧਾਨ ਹੁਸੈਨ ਰਹੀਮ ਅਤੇ ਸਕੱਤਰ ਰਾਜਾ ਸਿੰਘ ਨੇ ਇੱਕ ਕਿਸ਼ਤੀ ਕਿਰਾਏ 'ਤੇ ਕੀਤੀ ਅਤੇ ਆਪਣੀ

ਜਾਨ ਨੂੰ ਜੋਖਮ ਵਿੱਚ ਪਾ ਕੇ ਕਾਮਾਗਾਟਾ ਮਾਰੂ ਨੂੰ ਭਾਲਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਭਾਈ ਗੁਰਦਿੱਤ ਸਿੰਘ ਨੂੰ ਦੱਸਣਾ ਸੀ ਕਿ ਤੁਸੀਂ ਜਹਾਜ਼ ਨੂੰ ਅਲਬਰਨੀ ਬੰਦਰਗਾਹ ਉੱਤੇ ਲਵਾਇਉ ਕਿਉਂਕਿ ਬਾਕੀ ਬੰਦਰਗਾਹਾਂ 'ਤੇ ਹਿੰਦੁਸਤਾਨੀਆਂ ਦੇ ਉਤਰਨ ਲਈ ਪਾਬੰਦੀ ਹੈ। ਸਰਕਾਰ ਵੱਲੋਂ ਲਿਖਤ ਵਿੱਚ ਅਲਬਰਨੀ ਬੰਦਰਗਾਹ ਦਰਜ਼ ਕਰਨੀ ਰਹਿ ਗਈ ਸੀ। ਪਰ ਹੁਸੈਨ ਰਹੀਮ ਅਤੇ ਰਾਜਾ ਸਿੰਘ ਦੀ ਕੀਤੀ ਕੋਸ਼ਿਸ਼ ਅਸਫਲ ਰਹੀ। ਸਰਕਾਰ ਨੇ ਇਨ੍ਹਾਂ ਨੂੰ ਟੈਲੀਫੋਨ ਦੀ ਵਰਤੋਂ ਵੀ ਨਾ ਕਰਨ ਦਿੱਤੀ। ਚਲਦਾ ਜਹਾਜ਼ 23 ਮਈ 1914 ਨੂੰ ਵੈਨਕੁਵਰ ਵਿਖੇ ਬੁਲਰਡ ਇਨਲੈੱਟ ਵਿੱਚ ਜਾ ਪੁਜਾ। ਅਧਿਕਾਰੀਆਂ ਨੇ ਜਹਾਜ਼ ਨੂੰ ਬੰਦਰਗਾਹ ਤੋਂ ਇੱਕ ਮੀਲ ਹਟਵਾਂ ਸਮੁੰਦਰ ਵਿੱਚ ਖੜ੍ਹਾ ਕਰਵਾ ਦਿੱਤਾ। ਜਹਾਜ਼ ਦੁਆਲੇ ਹਥਿਆਰਬੰਦ ਪੁਲੀਸ ਤਾਇਨਾਤ ਕਰ ਦਿੱਤੀ ਗਈ। ਵੈਨਕੂਵਰ ਦੇ ਲੋਕਲ ਭਾਰਤੀਆਂ ਨੂੰ ਵੀ ਬੰਦਰਗਾਹ ਦੇ ਨੇੜੇ ਜਾਣ ਤੋਂ ਰੋਕ ਦਿੱਤਾ। ਹੋਰ ਤਾਂ ਹੋਰ ਪੱਤਰਕਾਰਾਂ ਨੂੰ ਵੀ ਜਹਾਜ਼ ਦੇ ਕੋਲ ਜਾਣ ਤੋਂ ਮਨ੍ਹਾਂ ਕਰ ਦਿੱਤਾ। ਇਹ ਸਭ ਕੁਝ ਦੇਖ ਭਾਈ ਗੁਰਦਿੱਤ ਸਿੰਘ ਨੇ ਇਨ੍ਹਾਂ ਸਖ਼ਤ ਰੋਕਾਂ ਅਤੇ ਬੰਦਸ਼ਾਂ ਵਿਰੁੱਧ ਰੋਸ ਪ੍ਰਗਟ ਕੀਤਾ ਪਰ ਇਮੀਗ੍ਰੇਸ਼ਨ ਅਫ਼ਸਰ ਮੈਲਕਾਮ ਰੀਡ ਨੇ ਕੀਤੇ ਰੋਸ ਨੂੰ ਅੱਖੋਂ-ਪਰੋਖੇ ਕਰ ਦਿੱਤਾ। ਭਾਈ ਸਾਹਿਬ ਨੇ ਇਮੀਗ੍ਰੇਸ਼ਨ ਅਫ਼ਸਰ ਨੂੰ ਟੈਲੀਫੋਨ 'ਤੇ ਕਿਹਾ ਕਿ ਵਿਉਪਾਰੀ ਹੋਣ ਦੇ ਨਾਤੇ ਮੈਨੂੰ ਬੰਦਰਗਾਹ 'ਤੇ ਜਾਣ ਦਾ ਹੱਕ ਹੈ। ਮੇਰੇ ਜਹਾਜ਼ ਵਿੱਚ ਮੁਸਾਫ਼ਰਾਂ ਤੋਂ ਇਲਾਵਾ ਕੋਲਾ ਵੀ ਲੱਦਿਆ ਹੋਇਆ ਹੈ, ਉਹ ਮੈਂ ਵੇਚਣਾ ਹੈ। ਕ੍ਰਿਪਾ ਕਰਕੇ ਇਸ ਲਈ ਇਜ਼ਾਜ਼ਤ ਦਿੱਤੀ ਜਾਵੇ। ਪਰ ਅਧਿਕਾਰੀ ਨੇ ਕੋਈ ਗੱਲ ਨਾ ਸੁਣੀ।

ਵੈਨਕੂਵਰ ਦੇ ਕਾਰਪੋਰੇਸ਼ਨ ਆਫ਼ ਦੀ ਹਾਰਬਰ ਦੇ ਕਾਨੂੰਨੀ ਨਿਯਮ ਦੀ ਧਾਰਾ 14 ਅਨੁਸਾਰ ਜਹਾਜ਼ ਦਾ ਮਾਲਕ ਜਾਂ ਇੰਚਾਰਜ ਬੰਦਰਗਾਹ ਦੇ ਕਮਿਸ਼ਨਰ ਨੂੰ ਆਪ ਉਸ ਕੋਲ ਜਾ ਕੇ ਲਿਖਤੀ ਰੂਪ ਵਿੱਚ ਜਹਾਜ਼ 'ਚ ਲੱਦੇ ਸਮਾਨ ਬਾਰੇ ਜਾਣਕਾਰੀ ਦਿੰਦਾ ਸੀ। ਪਰ ਭਾਈ ਗੁਰਦਿੱਤ ਸਿੰਘ ਨੂੰ ਇਹ ਵੀ ਨਾ ਕਰਨ ਦਿੱਤਾ ਗਿਆ। ਉਨ੍ਹਾਂ ਨੂੰ ਸਭ ਮੁਸਾਫਰਾਂ ਸਮੇਤ ਜਹਾਜ਼ ਵਿੱਚ ਹੀ ਬੰਦੀ ਬਣਾ ਦਿੱਤਾ ਸੀ। ਇਹ ਹੰਕਾਰੀ ਸੋਚ ਦਰਸਾਉਂਦੀ ਹੈ ਕਿ ਕਿਸ ਤਰ੍ਹਾਂ ਬੰਦਾ ਕਾਨੂੰਨ ਨੂੰ ਵੀ ਛਿੱਕੇ 'ਤੇ ਟੰਗ ਕੇ ਬੰਦੇ ਨੂੰ ਕਿਵੇਂ ਬੰਦੀ ਬਣਾ ਲੈਂਦਾ ਹੈ। ਇਹ ਗੱਲ ਕਹਿਣੀ ਅਤੇ ਕਰਨੀ ਦੇ ਅੰਤਰ ਨੂੰ ਦਰਸਾਉਂਦੀ ਹੈ।

ਗਹੁ ਨਾਲ ਮਨ ਵਿੱਚ ਸੋਚੀਏ ਕਿ ਇਨ੍ਹਾਂ ਮੁਸਾਫ਼ਰਾਂ ਜਿਹੜੇ ਗਰੀਬੀ ਵਿੱਚ ਵਿਚਰਦੇ ਹੋਏ, ਚੋਖਾ ਧਨ ਖਰਚ ਕੇ ਤਕਰੀਬਨ ਦੋ ਮਹੀਨਿਆਂ ਤੋਂ ਆਪਣੇ ਘਰ ਬਾਰ ਛੱਡ ਕੇ ਪੇਟ ਦੀ ਪੂਰਤੀ ਲਈ ਸੱਤ ਸਮੁੰਦਰ ਪਾਰ ਕਰਕੇ ਕਮਾਈ ਕਰਨ ਆਏ ਸਨ ਉਨ੍ਹਾਂ ਦੇ ਦਿਲਾਂ ਦੀ ਹਾਲਤ ਉਸ ਸਮੇਂ ਕੈਸੀ ਹੋਵੇਗੀ? ਐਸੀ ਹਾਲਤ ਵਿੱਚ ਨਾ ਖਾਣ ਨੂੰ ਜੀਅ ਕਰਦਾ ਹੈ, ਨਾ ਨੀਂਦ ਵਿਆਪਦੀ ਹੈ, ਉਪਰੋਂ ਲੰਬੇ ਸਮੇਂ

ਦੀ ਬੇਅਰਾਮੀ ਅਤੇ ਮਨ 'ਤੇ ਬੋਝ ਕਾਰਨ ਬੰਦਾ ਮਾਨੋਂ ਜਿਉਂਦਾ ਹੀ ਮਰਨ ਦੇ ਤੁੱਲ ਹੋ ਜਾਂਦਾ ਹੈ। ਅੱਜ ਕਲ੍ਹ ਦੇ ਹਾਲਾਤਾਂ 'ਤੇ ਨਜ਼ਰ ਮਾਰੀਏ ਤਾਂ ਤਕਰੀਬਨ 24 ਘੰਟੇ 'ਚ ਆਪਾਂ ਭਾਰਤ ਤੋਂ ਹਵਾਈ ਜਹਾਜ਼ ਰਾਹੀਂ ਕੈਨੇਡਾ ਪਹੁੰਚ ਜਾਂਦੇ ਹਾਂ। ਅੱਗੋਂ ਰਹਿਣ ਲਈ ਸੁੰਦਰ ਮਕਾਨ, ਖਾਣ ਪੀਣ ਲਈ ਸਵਾਦਿਸ਼ਟ ਭੋਜਨ ਅਤੇ ਹਰ ਸਹੂਲਤ ਉਪਲਬਧ ਹੁੰਦੀ ਹੈ। ਪਰ ਫਿਰ ਵੀ ਬੰਦਾ ਕਹਿੰਦਾ ਹੈ ਥਕਾਵਟ ਬਹੁਤ ਹੋ ਗਈ ਹੈ ਅਤੇ ਚੰਗੀ ਤਰ੍ਹਾਂ ਠੀਕ ਅਤੇ ਗਤੀਸ਼ੀਲ ਹੋਣ ਲਈ ਹਫ਼ਤਾ ਦਸ ਦਿਨ ਲੱਗ ਜਾਂਦੇ ਹਨ। ਅਖਬਾਰਾਂ ਦੀਆਂ ਖਬਰਾਂ ਦਰਸਾਉਂਦੀਆਂ ਹਨ ਕਿ ਇਸ ਦੁੱਖ ਦੀ ਘੜੀ ਵਿੱਚ ਵੀ ਸਿੰਘ ਚੜ੍ਹਦੀ ਕਲਾ ਵਿੱਚ ਸਨ ਕਿਉਂਕਿ ਗੁਰੂ ਦਾ ਉਪਦੇਸ਼ ਧਾਰਨ ਕਰਨ ਕਰਕੇ ਇਹਨਾਂ ਦਾ ਰੱਬ 'ਤੇ ਭਰੋਸਾ ਸੀ। ਇਹ ਸਮਝਦੇ ਸੀ ਕਿ ਜੋ ਕੁਝ ਹੋ ਰਿਹਾ ਹੈ ਰੱਬੀ ਹੁਕਮ ਅਨੁਸਾਰ ਹੀ ਹੈ। ਦੂਜਾ, ਇਨ੍ਹਾਂ ਵਿੱਚ ਬਹੁਤੇ ਸੇਵਾ ਮੁਕਤ ਫ਼ੌਜੀ ਸਨ ਜਿਨ੍ਹਾਂ ਨੇ ਜੀਵਨ ਵਿੱਚ ਬੜੀਆਂ ਔਕੜਾਂ ਝੱਲੀਆਂ ਹੋਈਆਂ ਸਨ। ਤੀਜਾ, ਇਹ ਸਾਰੇ ਖੇਤੀਬਾੜੀ ਕਿੱਤੇ ਨਾਲ ਸੰਬੰਧਤ ਹੋਣ ਕਰਕੇ ਵੱਡੀਆਂ ਵੱਡੀਆਂ ਆਫ਼ਤਾਂ ਤੋਂ ਵੀ ਬੇਪ੍ਰਵਾਹ ਸਨ। ਗੱਲ ਕੀ ਇਹ ਕੁਰਬਾਨੀ ਦੇ ਪੁਤਲੇ, ਮੌਤ ਨੂੰ ਮਖੌਲ ਕਰਨ ਵਾਲੇ ਅਤੇ ਮਰਨ ਤੋਂ ਵੀ ਡਰਨ ਵਾਲੇ ਨਹੀਂ ਸਨ। ਇਨ੍ਹਾਂ ਦੀ ਇੱਕ ਹੀ ਸੋਚ ਸੀ ਕਿ ਜਿੱਡੀ ਵੱਡੀ ਮਰਜ਼ੀ ਕੁਰਬਾਨੀ ਦੇਣੀ ਪਵੇ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਲਈ ਕੈਨੇਡਾ ਆਉਣ ਦਾ ਰਸਤਾ ਖੋਲ੍ਹਣਾ ਹੈ।

## ਮੁਸਾਫ਼ਰਾਂ ਨੂੰ ਵਾਪਸ ਮੋੜਨ ਲਈ ਤਰ੍ਹਾਂ ਤਰ੍ਹਾਂ ਦੇ ਢੰਗਾਂ ਦੀ ਵਰਤੋਂ ਕਰਨੀ

ਜੇ ਜੀਵਨ ਹੈ ਤਾਂ ਸਭ ਕੁਝ ਹੈ, ਜੀਵਨ ਨਹੀਂ ਤਾਂ ਸਮਝੋ ਕੁਝ ਵੀ ਨਹੀਂ। ਜੀਵਨ ਅੰਨ, ਪਾਣੀ ਦੇ ਸਹਾਰੇ ਚਲਦਾ ਹੈ। ਭੁੱਖ ਦਾ ਦੁੱਖ ਜੀਵਨ ਅੰਦਰ ਤਾਂ ਮੌਤ ਤੋਂ ਵੀ ਦੁਖਦਾਈ ਹੈ। ਇਸ ਲਈ ਸਿਆਣਿਆਂ ਦਾ ਕਥਨ ਹੈ, 'ਮੌਤੋਂ ਭੁੱਖ ਬੁਰੀ'। ਔਟਵਾ ਤੋਂ ਇਮੀਗ੍ਰੇਸ਼ਨ ਵਿਭਾਗ ਨੂੰ ਹਦਾਇਤਾਂ ਆਈਆਂ ਕਿ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਤੱਕ ਬਾਹਰੋਂ ਭੋਜਨ, ਪਾਣੀ ਅਤੇ ਦਵਾਈ ਨਹੀਂ ਪਹੁੰਚਣੀ ਚਾਹੀਦੀ। ਇਨ੍ਹਾਂ ਦੇ ਮਾਮਲੇ ਨੂੰ ਲਟਕਾਈ ਰੱਖੋ। ਇੰਞ ਇਹ ਭੁੱਖ ਦੇ ਦੁੱਖੋਂ ਜਿੱਧਰੋਂ ਆਏ ਹਨ ਉਧਰ ਹੀ ਵਾਪਸ ਚਲੇ ਜਾਣਗੇ। ਜਹਾਜ਼ ਵਿੱਚ ਪੀਣ ਵਾਲੇ ਪਾਣੀ ਅਤੇ ਖਾਣ ਦੀਆਂ ਵਸਤਾਂ ਦੀ ਘਾਟ ਬਾਰੇ ਜਦੋਂ ਸਰਦਾਰ ਦਲਜੀਤ ਸਿੰਘ ਨੇ ਮਿਸਟਰ ਰੀਡ ਨੂੰ ਸੂਚਿਤ ਕੀਤਾ ਤਾਂ ਉਸ ਨੇ ਇਹ ਬਾਹਰੋਂ ਭੇਜਣ ਬਾਰੇ ਕੋਰਾ ਜੁਆਬ ਦੇ ਦਿੱਤਾ। ਉੱਤਰ ਵਿੱਚ ਉਸ ਨੇ ਇਹ ਵੀ ਕਿਹਾ ਕਿ ਲੋੜੀਦੀਆਂ ਚੀਜ਼ਾਂ ਦਾ ਪ੍ਰਬੰਧ ਗੁਰਦਿੱਤ ਸਿੰਘ ਕਰੇ ਅਰਥਾਤ ਰਹਿਮ ਇਸ ਹੰਕਾਰੀ ਅਫ਼ਸਰ ਦੇ ਦਿਲ 'ਚੋਂ ਖੰਭ ਲਾ ਕੇ ਉੱਡ ਗਿਆ ਸੀ। ਬਾਰ ਬਾਰ ਬੇਨਤੀ ਕਰਨ 'ਤੇ ਜਦੋਂ ਕਿਸੇ ਰਹਿਮ ਦਿਲ

ਵਿਅਕਤੀ ਨੇ ਰੀਡ ਨੂੰ ਵਸਤਾਂ ਪਹੁੰਚਾ ਦੇਣ ਲਈ ਆਖਿਆ ਤਾਂ ਅੱਗੋਂ ਇਹ ਗੱਲ ਆਖੀ, 'ਮਿਸਟਰ ਹਾਪਕਿਨਸਨ ਕਿਸੇ ਬੰਦੇ ਨਾਲ ਜਾ ਕੇ ਪ੍ਰਬੰਧ ਕਰ ਦਵੇ'। ਮਿਸਟਰ ਹਾਪਕਿਨਸਨ ਤਾਂ ਮੁਸਾਫ਼ਰਾਂ ਦੇ ਮੂਲੋਂ ਵਿਰੋਧੀ ਸੀ। ਸਰਕਾਰੀ ਰੁਕ ਦੇਖ ਕੇ ਮੁਸਾਫ਼ਰਾਂ ਨੇ ਭੁੱਖ ਹੜਤਾਲ ਕਰ ਦਿੱਤੀ। ਇਹ ਦੇਖ ਮਿਸਟਰ ਰੀਡ ਨੇ ਕਿਹਾ, ‘‘ਖਾਣ ਪੀਣ ਦੀਆਂ ਵਸਤਾਂ ਲੈਣ ਲਈ ਭਾਈ ਗੁਰਦਿੱਤ ਸਿੰਘ ਅਤੇ ਭਾਈ ਦਲਜੀਤ ਸਿੰਘ ਤੋਂ ਬਿਨਾਂ ਹੋਰ ਕਿਸੇ ਬੰਦੇ ਨੂੰ ਭੇਜਿਆ ਜਾ ਸਕਦਾ ਹੈ। ਨਾਲ ਇਹ ਵੀ ਕਿਹਾ ਕਿ ਜੇ ਉਹ ਸਹਿਮਤ ਹੋਣ ਤਾਂ ਡਾਕਟਰ ਰਘੂਨਾਥ ਸਿੰਘ ਨੂੰ ਭੇਜ ਸਕਦੇ ਹਨ। ਇਸ ਭਰੋਸੇ ਤੇ ਹੜਤਾਲ ਖ਼ਤਮ ਕੀਤੀ ਗਈ। ਇਸ ਤੋਂ ਜਾਪਦਾ ਹੈ ਕਿ ਸਰਦਾਰ ਗੁਰਦਿੱਤ ਸਿੰਘ ਅਤੇ ਦਲਜੀਤ ਸਿੰਘ ਨੂੰ ਇਸ ਲਈ ਬਾਹਰ ਆਉਣ ਦੀ ਇਜ਼ਾਜ਼ਤ ਨਹੀਂ ਸੀ ਦੇ ਰਹੇ ਕਿ ਬਾਹਰ ਜਾ ਕੇ ਇਹ ਕਾਨੂੰਨ ਦੀ ਸਹਾਇਤਾ ਨਾ ਲੈ ਲੈਣ। ਮਿਸਟਰ ਰੀਡ ਗੁਰਦਿੱਤ ਸਿੰਘ ਨੂੰ ਇਸ ਕਰਕੇ ਵੀ ਬਾਹਰ ਆਉਣ ਤੋਂ ਰੋਕ ਰਿਹਾ ਸੀ ਕਿ ਕਿਤੇ ਇਹ ਕੋਲਾ ਵੇਚ ਕੇ ਜਹਾਜ਼ ਦੀ ਕਿਸ਼ਤ ਨਾ ਉਤਾਰ ਦਵੇ। ਉਹ ਇਸ ਗੱਲ ਤੋਂ ਵੀ ਡਰਦਾ ਸੀ ਕਿ ਗੁਰਦਿੱਤ ਸਿੰਘ ਕੈਨੇਡਾ ਦੇ ਸਿੱਖ ਨੇਤਾਵਾਂ ਤੋਂ ਬਾਹਰ ਆ ਕੇ ਉਨ੍ਹਾਂ ਵੱਲੋਂ ਇਕੱਤਰ ਕੀਤੀ ਮਾਇਆ ਨਾ ਪ੍ਰਾਪਤ ਕਰ ਲਵੇ।

ਕਾਮਾਗਾਟਾ ਮਾਰੂ ਜਹਾਜ਼ ਨੂੰ ਧੱਕੇ ਨਾਲ ਉੱਥੇ ਰੋਕਿਆ ਗਿਆ ਸੀ ਜਿੱਥੇ ਸਮੁੰਦਰ ਦਾ ਪਾਣੀ ਬਹੁਤ ਡੂੰਘਾ ਸੀ ਅਤੇ ਇਹ ਜਗ੍ਹਾ ਵੀ ਬੰਦਰਗਾਹ ਤੋਂ ਦੂਰ ਸੀ। ਇਹ ਇਸ ਲਈ ਕਿ ਕਿਸੇ ਕਿਸਮ ਦਾ ਸੰਪਰਕ ਨਾ ਹੋ ਸਕੇ। ਇੱਕ ਪਾਸੇ ਪੁਲੀਸ ਇਨ੍ਹਾਂ ਵੱਲ ਬੰਦੂਕਾਂ ਤਾਣੀ ਖੜ੍ਹੀ ਸੀ ਅਤੇ ਉਹਨਾਂ ਨੂੰ ਦਬਕਾ ਧਮਕਾ ਰਹੀ ਸੀ ਤੇ ਕਿਸੇ ਵੀ ਭਾਰਤੀ ਨੂੰ ਜਹਾਜ਼ ਦੇ ਨੇੜੇ ਤੇੜੇ ਵੀ ਢੁੱਕਣ ਨਹੀਂ ਸੀ ਦੇ ਰਹੀ। ਜਦ ਕਿ ਦੂਜੇ ਪਾਸੇ ਮੈਲਕਾਮ ਰੀਡ ਗੋਰਿਆਂ ਨੂੰ ਭੜਕਾ ਕੇ ਆਪਣੀ ਮੌਜੂਦਗੀ ਵਿੱਚ ਉਨ੍ਹਾਂ ਤੋਂ ਮੁਸਾਫ਼ਰਾਂ ਵਿਰੁੱਧ ਨਾਅਰੇਬਾਜੀ ਕਰਵਾਉਂਦਾ ਸੀ ਜਿਸ ਦੀ ਸ਼ਬਦਾਵਲੀ ਸੀ, 'ਇਨ੍ਹਾਂ ਮੰਗਤਿਆਂ ਨੂੰ ਗੰਗਾ ਵੱਲ ਵਾਪਸ ਮੋੜੋ'। ਅਖ਼ਬਾਰਾਂ ਵਾਲਿਆਂ ਨੇ ਵੀ ਇਨ੍ਹਾਂ ਵਿਰੁੱਧ ਬਹੁਤ ਘਟੀਆ ਸੁਰਖੀਆਂ ਛਾਪੀਆਂ ਜਿਵੇ, 'ਹਿੰਦੂ ਹਮਲਾਵਰ ਸ਼ਹਿਰ ਦੀ ਬੰਦਰਗਾਹ 'ਤੇ ਪਹੁੰਚ ਗਏ'।ਐਸੀਆਂ ਬੇਥਵੀਆਂ, ਘਟੀਆ, ਨੀਚ ਅਤੇ ਪਰਜਾ ਨੂੰ ਭੜਕਾਉਣ ਵਾਲੀਆਂ ਲਿਖਤਾਂ ਪੜ੍ਹੇ ਲਿਖੇ ਅਖ਼ਬਾਰਾਂ ਦੇ ਐਡੀਟਰਾਂ ਲਈ ਨਹੀਂ ਸਨ ਸੋਭਦੀਆਂ। ਇਹ ਤਾਂ 'ਪੜ੍ਹਿਆ ਮੂਰਖ ਆਖੀਏ' ਵਾਲੀ ਗੱਲ ਹੈ।

ਕਾਨੂੰਨੀ ਸਹਾਇਤਾ ਲਈ ਸਰਦਾਰ ਮਿੱਤ ਸਿੰਘ ਪੰਡੋਰੀ ਨੇ ਵਕੀਲ ਜੇ. ਐਡਵਰਡ ਬਰਡ ਨੂੰ ਸੂਚਿਤ ਕੀਤਾ ਅਤੇ ਆਖਿਆ ਕਿ ਮੁਸਾਫ਼ਰਾਂ ਨੂੰ ਜਬਰੀ ਰੋਕਣ ਅਤੇ ਜਹਾਜ਼ ਵਿੱਚ ਹੀ ਬੰਦੀ ਬਣਾ ਕੇ ਰੱਖਣ ਵਿਰੁੱਧ ਕੇਸ ਕਰੋ। ਕੇਸ ਤਿਆਰ ਕਰਨ ਲਈ ਮਿਸਟਰ ਬਰਡ ਨੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਅਰਜ਼ੀ ਦਿੱਤੀ ਕਿ ਮੈਂ ਹਿੰਦੁਸਤਾਨ ਤੋਂ ਆਏ ਮੁਸਾਫ਼ਰਾਂ ਨੂੰ ਮਿਲਣਾ ਚਾਹੁੰਦਾ ਹਾਂ। ਪਰ

ਵਕੀਲ ਬਰਡ ਨੂੰ ਜੁਆਬ ਦਿੱਤਾ। ਉਸ ਨੇ ਕਿਹਾ, "ਉਨ੍ਹਾਂ ਨੂੰ ਅਵੱਸ਼ ਹੀ ਦੇਸ਼ ਨਿਕਾਲਾ ਦੇਣਾ ਹੈ"।

ਵਕੀਲ ਨੇ 24 ਮਈ 1914 ਨੂੰ ਜੋ ਬਿਆਨ ਦਿੱਤਾ ਉਹ ਅਖ਼ਬਾਰਾਂ ਵਾਲਿਆਂ ਨੇ ਛਾਪਿਆ:

'ਇਮੀਗ੍ਰੇਸ਼ਨ ਮਹਿਕਮੇ ਵਾਲੇ ਆਪਣੇ ਅਧਿਕਾਰਾਂ ਦੀ ਦੁਰਵਰਤੋਂ ਕਰ ਰਹੇ ਹਨ ਅਤੇ ਰੂਸ ਦੀ ਸਰਕਾਰ ਵਾਲੇ ਤਰੀਕੇ ਵਰਤ ਕੇ ਬਰਤਾਨਵੀ ਪਰਜਾ ਨੂੰ ਜਬਰੀ ਦਾਖ਼ਲ ਹੋਣ ਤੋਂ ਰੋਕਦੇ ਹਨ। ਜਿਵੇਂ ਇਹ ਅਧਿਕਾਰੀ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨਾਲ ਵਰਤਾ ਕਰ ਰਹੇ ਹਨ, ਇਨ੍ਹਾਂ ਨੂੰ ਕੋਈ ਵੀ ਕਾਨੂੰਨ ਅਜਿਹਾ ਕਰਨ ਦੀ ਆਗਿਆ ਨਹੀਂ ਦਿੰਦਾ। ਇਨ੍ਹਾਂ ਨੇ ਜਹਾਜ਼ ਦੇ ਆਲੇ-ਦੁਆਲੇ ਹਥਿਆਰ ਬੰਦ ਪੁਲੀਸ ਦਾ ਪਹਿਰਾ ਲਗਾ ਦਿੱਤਾ, ਇਹ ਨਾ ਕਿਸੇ ਨੂੰ ਜਹਾਜ਼ 'ਤੇ ਚੜ੍ਹਨ ਦਿੰਦੇ ਹਨ ਅਤੇ ਨਾ ਹੀ ਕਿਸੇ ਨੂੰ ਜਹਾਜ਼ ਤੋਂ ਬਾਹਰ ਆਉਣ ਦੀ ਆਗਿਆ ਦਿੰਦੇ ਹਨ।(ਫਰਮਾਨ ਟੈੱਡ ਵਾਈਟ, ਮੈਨਜ਼ ਕੰਟਰੀ ਪੰਨਾ 26-27)।

ਆਪਣੇ 27 ਜੂਨ 1914 ਵਾਲੇ ਭਾਸ਼ਨ, ਜੋ ਬਰਡ ਨੇ ਹਿੰਦੁਸਤਾਨੀਆਂ ਦੇ ਇਕੱਠ ਨੂੰ ਡੁਮੀਨੀਅਨ ਹਾਲ ਵੈਨਕੂਵਰ ਵਿੱਚ ਦਿੱਤਾ ਸੀ ਬੜੇ ਸਾਫ਼ ਲਫ਼ਜਾਂ ਵਿੱਚ ਆਖਿਆ, 'ਕੈਨੇਡਾ ਸਰਕਾਰ ਦਾ ਵਿਧਾਨ ਕੇਵਲ ਦਿਮਾਗੀ ਤੌਰ ਤੇ ਬੀਮਾਰ, ਵੇਸਵਾਵਾਂ, ਵੇਸਵਾਵਾਂ ਤੋਂ ਧੰਦਾ ਕਰਾਉਣ ਵਾਲਿਆਂ ਅਤੇ ਮੰਗਤਿਆਂ ਨੂੰ ਦਾਖਲ ਹੋਣ ਦੀ ਇਜਾਜ਼ਤ ਨਹੀਂ ਦਿੰਦਾ। ਹੋਰਾਂ ਲਈ ਕੋਈ ਮਨਾਹੀ ਨਹੀਂ'।

ਉਨ੍ਹਾਂ ਅੱਗੇ ਬੋਲਦਿਆਂ ਆਖਿਆ, "ਜੈਂਟਲਮੈੱਨ, ਮੈਂ ਜਹਾਜ਼ 'ਤੇ ਜਾਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ ਪਰ ਮੈਨੂੰ ਇਮੀਗ੍ਰੇਸ਼ਨ ਅਫ਼ਸਰ ਮਿਸਟਰ ਨੈਲਸਿਨ ਨੇ ਆਖਿਆ ਕਿ ਜੇ ਮੈਂ ਜਹਾਜ਼ ਤੇ ਜਾਣ ਵਾਲੇ ਪਲੇਟ ਫਾਰਮ ਤੇ ਪੈਰ ਰੱਖਿਆ ਤਾਂ ਉਹ ਮੈਨੂੰ ਸਮੁੰਦਰ ਵਿੱਚ ਸੁੱਟ ਦੇਵੇਗਾ। ਜਦ ਕਿ ਜਹਾਜ਼ ਦੇ ਪਟੇਦਾਰ ਗੁਰਦਿੱਤ ਸਿੰਘ ਵੱਲੋਂ ਜਹਾਜ਼ 'ਤੇ ਜਾਣ ਦਾ ਅਧਿਕਾਰ ਦਿੱਤਾ ਗਿਆ ਸੀ"।

ਬਰਡ ਨੇ ਇਹ ਵੀ ਆਖਿਆ, "ਜੈਂਟਲਮੈੱਨ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਹੁਤ ਮਨਹੂਸ, ਘਟੀਆ ਅਤੇ ਮਾੜੀ ਗੱਲ ਵਾਪਰ ਰਹੀ ਹੈ। ਫਰਜ਼ ਕਰੋ ਕਿ ਕੈਨੇਡਾ ਦੇ ਜੰਮਪਲ ਲੋਕ ਜੇਕਰ ਹਿੰਦੁਸਤਾਨ ਜਾ ਕੇ ਰਹਿਣ ਲਈ ਉਨ੍ਹਾਂ ਦੇ ਦਰਵਾਜ਼ੇ ਖੜਕਾ ਰਹੇ ਹੋਣ ਅਤੇ ਉਨ੍ਹਾਂ ਨਾਲ ਇਹੋ ਜਿਹਾ ਸਲੂਕ ਹੋਵੇ ਜੋ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨਾਲ ਹੋ ਰਿਹਾ ਹੈ ਤਾਂ ਕੀ ਹੋਵੇਗਾ? ਸਾਡੇ ਕੋਲ ਤੁਫ਼ਾਨ ਉਠਾਇਆ ਜਾਵੇਗਾ, ਚੀਕ-ਚਿਹਾੜਾ ਪਾਇਆ ਜਾਵੇਗਾ ਅਤੇ ਸਾਰੀ ਦੁਨੀਆਂ ਨੂੰ ਸੁਣਾਇਆ ਜਾਵੇਗਾ। ਸਰਕਾਰ ਦਾ ਇਹ ਕਹਿਣਾ ਕਿ ਮੈਨੂੰ ਜਹਾਜ਼ 'ਚ ਬੈਠੇ ਹਿੰਦੂਆਂ ਨੂੰ ਮਿਲਣ ਦਾ ਪੂਰਾ ਪੂਰਾ ਹੱਕ ਦਿੱਤਾ ਗਿਆ ਹੈ। ਪਰ ਇਹ ਸਰਾਸਰ ਝੂਠ ਹੈ। ਮੈਂ ਗੁਰਦਿੱਤ ਸਿੰਘ ਨੂੰ ਇੱਕ ਵਾਰ ਮਿਲਿਆ ਹਾਂ ਅਤੇ ਉਹ ਵੀ ਪੁਲੀਸ

ਦੀ ਕਿਸ਼ਤੀ ਵਿੱਚ ਅਤੇ ਹਥਿਆਰਬੰਦ ਵਿਅਕਤੀਆਂ ਦੇ ਘੇਰੇ ਵਿੱਚ ਕੇਵਲ ਇੱਕ ਘੰਟੇ ਲਈ। ਇਹ ਵੀ ਮੇਰੀ ਜ਼ਿਦ ਕਰਨ ਤੇ ਕਿ ਉਨ੍ਹਾਂ ਕੋਲ ਮੈਨੂੰ ਸਮੁੰਦਰ ਵਿੱਚ ਸੁੱਟਣ ਤੋਂ ਬਗੈਰ ਹੋਰ ਕੋਈ ਸਾਧਨ ਨਹੀਂ ਸੀ ਰਹਿ ਗਿਆ। ਗੱਲਬਾਤ ਸਮੇਂ ਮੈਨੂੰ ਇੱਕ ਕਿਸ਼ਤੀ ਅਤੇ ਗੁਰਦਿੱਤ ਸਿੰਘ ਨੂੰ ਦੂਜੀ ਕਿਸ਼ਤੀ ਵਿੱਚ ਬੈਠਾਇਆ ਗਿਆ ਸੀ।

ਮਿਸਟਰ ਰੀਡ ਨੇ ਮੁਸਾਫ਼ਰਾਂ ਦੀ ਡਾਕਟਰੀ ਲਈ ਡਾਕਟਰਾਂ ਨੂੰ ਆਪਣੇ ਹੱਥ ਵਿੱਚ ਲਿਆ ਹੋਇਆ ਸੀ। ਭਾਵੇਂ ਸਾਰੇ ਮੁਸਾਫ਼ਰ ਸਿਹਤ ਪੱਖੋਂ ਰਿਸ਼ਟ ਪੁਸ਼ਟ ਸਨ ਪਰ ਰੀਡ ਡਾਕਟਰਾਂ ਨੂੰ ਇਹ ਕਹਿ ਕੇ ਕਿ ਇਹਨਾਂ ਨੂੰ ਹੁੱਕ ਵਰਮ (ਮੜ੍ਹੂੰਪਾਂ) ਦੀ ਸ਼ਕਾਇਤ ਹੈ ਵਾਪਸ ਭੇਜਣ 'ਤੇ ਤੁਲ ਗਿਆ ਸੀ। ਡਾਕਟਰਾਂ ਨੂੰ ਖਾਸ ਹੁਕਮ ਦਿੱਤੇ ਗਏ ਕਿ ਉਹ ਮੁਸਾਫ਼ਰਾਂ ਦੀ ਡਾਕਟਰੀ ਹੌਲੀ ਹੌਲੀ ਕਰਨ ਤਾਂ ਕਿ ਇਨ੍ਹਾਂ ਨੂੰ 11 ਜੂਨ ਤੱਕ ਜਹਾਜ਼ ਵਿੱਚ ਹੀ ਰੋਕਿਆ ਜਾ ਸਕੇ। ਇਨ੍ਹਾਂ ਮੁਸਾਫ਼ਰਾਂ ਦੀ ਡਾਕਟਰੀ ਲਈ ਵੀ ਨਵੇਂ ਕਾਨੂੰਨ ਘੜੇ ਗਏ। ਪਹਿਲਾਂ ਦੂਜੇ ਮੁਲਕਾਂ ਤੋਂ ਆਉਣ ਵਾਲੇ ਯਾਤਰੂਆਂ ਦੀ ਨਾਂ-ਮਾਤਰ ਹੀ ਡਾਕਟਰੀ ਹੁੰਦੀ ਸੀ ਪਰ ਕਾਮਾਗਾਟਾ ਮਾਰੂ ਦੇ ਬੰਦਿਆਂ ਲਈ ਬਹੁਤ ਜ਼ਿਆਦਾ ਘੋਖ ਕੀਤੀ ਜਾ ਰਹੀ ਸੀ। ਅਸਲ ਵਿੱਚ 11 ਜੂਨ ਜਹਾਜ਼ ਦੀ ਕਿਸ਼ਤ ਉਤਾਰਨ ਦੀ ਆਖਰੀ ਤਾਰੀਖ ਸੀ।

ਉਪਰੋਕਤ ਚਾਲਾਂ ਤੋਂ ਇਲਾਵਾ ਹਾਪਕਿਨਸਨ ਨੇ ਜਾਸੂਸੀ ਲਈ ਕਈ ਗਦਾਰ ਵੀ ਰੱਖੇ ਹੋਏ ਸਨ। ਇਹਨਾਂ ਵਿੱਚ ਜਹਾਜ਼ ਦਾ ਸਰਜਨ ਡਾਕਟਰ ਰਘੂਨਾਥ ਸਿੰਘ ਵੀ ਸੀ। ਸਰਕਾਰ ਵੱਲੋਂ ਇਨ੍ਹਾਂ ਜਾਸੂਸਾਂ ਨੂੰ ਮਾਹਵਾਰੀ ਧਨ ਮਿਲਦਾ ਸੀ।

## ਕੈਨੇਡਾ ਅਤੇ ਹੋਰ ਅਸਥਾਨਾਂ ਦੇ ਭਾਈਚਾਰੇ ਵੱਲੋਂ ਮੁਸਾਫ਼ਰਾਂ ਦੀ ਮੱਦਦ ਕਰਨੀ

ਸਭ ਤੋਂ ਮੁੱਖ ਗੱਲ ਜਹਾਜ਼ ਦੀਆਂ ਕਿਸ਼ਤਾਂ ਸਮੇਂ ਸਿਰ ਉਤਾਰਨ ਦੀ ਸੀ ਜਿਸ ਲਈ ਧਨ ਚਾਹੀਦਾ ਸੀ। ਇਸ ਸੰਬੰਧੀ 31 ਮਈ ਨੂੰ ਹੁਸੈਨ ਰਹੀਮ ਦੀ ਪਰਧਾਨਗੀ ਹੇਠ ਵੈਨਕੂਵਰ ਦੇ ਡਮੀਨੀਅਨ ਹਾਲ ਵਿੱਚ ਹਿੰਦੁਸਤਾਨੀਆਂ ਦੀ ਭਰਵੀਂ ਸਭਾ ਹੋਈ। ਇਸ ਵਿੱਚ ਸ਼ਾਮਲ ਸਭ ਬੰਦੇ ਰੋਹ ਵਿੱਚ ਸਨ ਕਿਉਂਕਿ ਇਨ੍ਹਾਂ ਦੇ ਭਰਾ ਤੇ ਭੈਣਾਂ ਸਮੇਤ ਕੁਝ ਬੱਚੇ ਬਹੁਤ ਕਠਨਾਈ ਵਿੱਚ ਜੀਵਨ ਬਤੀਤ ਕਰ ਰਹੇ ਸਨ। ਹੁਸੈਨ ਰਹੀਮ ਨੇ ਦੋਵੇਂ ਹੱਥ ਜੋੜ ਨਿੰਮ੍ਰਤਾ ਸਹਿਤ ਭਰੇ ਹਿਰਦੇ ਨਾਲ ਬੇਨਤੀ ਕੀਤੀ ਕਿ ਜਿਤਨੇ ਵੀ ਭਾਈ ਵੀਰ ਹਾਜ਼ਰ ਹਨ ਸਾਰੇ ਆਪਣੀ ਵਿੱਤ ਅਨੁਸਾਰ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਲਈ ਧਨ ਦਿਉ। ਹੁਸੈਨ ਰਹੀਮ ਦੀ ਬੇਨਤੀ ਸੁਣ ਕੇ ਸੋਹਣ ਸਿੰਘ ਪੂੰਨੀ ਅਨੁਸਾਰ ਆਪਣੀ ਕਮਾਈ ਜੋ ਇਹ ਹਿੰਦੁਸਤਾਨੀ, ਬੈਂਕਾਂ ਦੀ ਥਾਂ ਜੇਬਾਂ ਜਾਂ ਪੱਗਾਂ ਜਾਂ ਘਰਾਂ ਵਿੱਚ ਲਕੋ ਕੇ ਰਖਦੇ ਸੀ ਦੇਣ ਲਈ ਮੇਜ਼ ਵੱਲ

ਵਧਣ ਲੱਗੇ। ਉਹ ਪੰਜ, ਦਸ ਤੇ ਸੌ ਸੌ ਡਾਲਰਾਂ ਦੇ ਨੋਟ ਮੇਜ਼ ਤੇ ਰੱਖਣ ਲਗੇ। ਇੱਕ ਫ਼ਰਾਖ ਦਿਲ ਸਿੱਖ ਨੇ 2 ਹਜ਼ਾਰ ਡਾਲਰ ਮੇਜ਼ ਉੱਪਰ ਜਾ ਟਿਕਾਏ। ਮਿੰਟਾਂ 'ਚ 5 ਹਜ਼ਾਰ ਡਾਲਰ ਕੈਸ਼ ਇਕੱਠਾ ਹੋ ਗਿਆ। ਇਸ ਮੀਟਿੰਗ ਵਿੱਚ 15 ਮੈਂਬਰਾਂ ਦੀ 'ਸ਼ੇਅਰ ਕਮੇਟੀ' ਹੁਸੈਨ ਰਹੀਮ ਦੀ ਪ੍ਰਧਾਨਗੀ ਅਧੀਨ ਬਣਾਈ ਗਈ। ਕਈਆਂ ਨੇ ਵੈਨਕੂਵਰ ਦੇ ਨਜ਼ਦੀਕ ਖਰੀਦੀਆਂ ਹੋਈਆਂ ਆਪਣੀਆਂ ਜ਼ਮੀਨਾਂ ਦੇ 66 ਹਜ਼ਾਰ ਡਾਲਰ ਦੀ ਕੀਮਤ ਦੇ ਟਾਈਟਲ ਸ਼ੇਅਰ ਕਮੇਟੀ ਨੂੰ ਦੇਣ ਦਾ ਐਲਾਨ ਕੀਤਾ। ਇੱਕ ਬੰਦੇ ਨੇ ਆਪਣੀ ਕੈਨੇਡਾ ਵਿਚਲੀ 6 ਹਜ਼ਾਰ ਡਾਲਰ ਦੀ ਜ਼ਾਇਦਾਦ ਕਮੇਟੀ ਨੂੰ ਦੇਣ ਦਾ ਵਾਅਦਾ ਕੀਤਾ। ਇਸੇ ਤਰ੍ਹਾਂ ਕਈਆਂ ਨੇ ਇੰਡੀਆ ਵਿਚਲੀ ਸਾਰੀ ਜ਼ਮੀਨ ਜਾਇਦਾਦ ਕਾਮਾਗਾਟਾ ਮਾਰੂ ਦੇ ਸੰਘਰਸ਼ ਲਈ ਦੇਣ ਦੀ ਪੇਸ਼ਕਸ਼ ਕੀਤੀ। ਇੰਞ ਹੁਸੈਨ ਰਹੀਮ ਨੇ 10 ਜੂਨ ਨੂੰ 11 ਹਜ਼ਾਰ ਡਾਲਰ ਦਾ ਚੈੱਕ ਦੇ ਕੇ ਜਹਾਜ਼ ਦੀ ਕਿਸ਼ਤ ਉਤਾਰ ਦਿੱਤੀ। ਇਸ ਪਿੱਛੋਂ 20 ਜੂਨ ਨੂੰ ਹੁਸੈਨ ਰਹੀਮ ਅਤੇ ਭਾਗ ਸਿੰਘ ਨੇ ਬਾਕੀ ਰਹਿੰਦੇ 4 ਹਜ਼ਾਰ ਡਾਲਰ ਵੀ ਕਾਮਾਗਾਟਾ ਮਾਰੂ ਦੇ ਮਾਲਕ ਦੇ ਏਜੰਟ ਗਾਰਡਨਰ ਜੌਹਨਸਨ ਨੂੰ ਦੇ ਦਿੱਤੇ। ਸ਼ੇਅਰ ਕਮੇਟੀ ਕੋਲ 18 ਹਜ਼ਾਰ ਡਾਲਰ ਇਕੱਤਰ ਹੋ ਗਏ ਸਨ। ਜਿਸ ਵਿੱਚ 1000 ਡਾਲਰ ਕੈਲੇਫੋਰਨੀਆਂ 'ਚ ਰਹਿ ਰਹੇ ਭਾਰਤੀਆਂ ਵੱਲੋਂ ਭੇਜੇ ਗਏ ਸਨ। ਜਹਾਜ਼ ਦੀਆਂ ਕਿਸ਼ਤਾਂ ਸ਼ੇਅਰ ਕਮੇਟੀ ਵੱਲੋਂ ਦੇਣ ਕਾਰਨ ਗੁਰਦਿੱਤ ਸਿੰਘ ਨੇ ਕਾਮਾਗਾਟਾ ਮਾਰੂ ਦਾ ਪਟਾ 20 ਜੂਨ ਨੂੰ ਹੁਸੈਨ ਰਹੀਮ ਅਤੇ ਭਾਗ ਸਿੰਘ ਦੇ ਨਾਂ 'ਤੇ ਕਰਵਾ ਦਿੱਤਾ।

ਇਹ ਖ਼ਬਰ ਮਿਲਣ 'ਤੇ ਕਿ ਗੁਰਦਿੱਤ ਸਿੰਘ ਨੇ ਜਹਾਜ਼ ਦਾ ਪਟਾ ਬਦਲ ਕੇ ਭਾਗ ਸਿੰਘ ਭਿੱਖੀਵਿੰਡ ਅਤੇ ਹੁਸੈਨ ਰਹੀਮ ਦੇ ਨਾਂ ਤੇ ਕਰਵਾ ਦਿੱਤਾ ਹੈ ਮਿਸਟਰ ਰੀਡ ਬਹੁਤ ਖਫਾ ਹੋਇਆ। ਉਸ ਨੇ ਬਦਲਾ ਲਊ ਭਾਵਨਾ ਤਹਿਤ ਨਵੇਂ ਪਟੇਦਾਰਾਂ ਨੂੰ ਮੁਸ਼ਕਲਾਂ 'ਚ ਪਾਉਣ ਲਈ ਉਨ੍ਹਾਂ ਨੂੰ ਲਿਖਤੀ ਰੂਪ ਵਿੱਚ ਪੱਤਰ ਭੇਜਿਆ ਜਿਸ ਵਿੱਚ ਦਰਜ ਸੀ:

'ਕਾਮਾਗਾਟਾ ਮਾਰੂ ਜਹਾਜ਼ ਵਿੱਚ ਵਾਇਰਲੈਸ ਲਗਾਉ, ਜੂਨ ਅਤੇ ਜੁਲਾਈ ਦਾ ਕਿਰਾਇਆ 10307 ਡਾਲਰ ਭਰੋ, ਮੁਸਾਫਰਾਂ ਦੀ ਨਿੱਤ ਦੀ ਖੁਰਾਕ ਦਾ ਖਰਚ 200 ਡਾਲਰ, ਵਕੀਲ ਦਾ ਖਰਚ 250 ਡਾਲਰ ਅਤੇ ਜਹਾਜ਼ ਬੰਦਰਗਾਹ 'ਤੇ ਠਹਿਰਨ ਦਾ ਖਰਚ ਪ੍ਰਤੀ ਦਿਨ 200 ਡਾਲਰ ਵੀ ਦੇਣਾ ਕਰੋ। ਵਾਇਰਲੈਸ ਵੀ ਉਨ੍ਹੀਂ ਦਿਨੀਂ 1600 ਡਾਲਰ ਦੀ ਆਉਂਦੀ ਸੀ। ਨਾਲ ਹੀ ਹਦਾਇਤਾਂ ਜਾਰੀ ਕੀਤੀਆਂ ਕਿ ਜੇਕਰ ਇਹ ਕੁਝ ਨਹੀਂ ਕਰਦੇ ਤਾਂ ਜਹਾਜ਼ ਜ਼ਬਰਦਸਤੀ ਵਾਪਸ ਭੇਜ ਦਿੱਤਾ ਜਾਵੇਗਾ'। (ਸਰੋਤ ਸਟੀਵਨਜ਼ ਫਾਈਲ, ਪੰਨਾ 171)

ਐਸੇ ਹੁਕਮ ਇਸ ਲਈ ਜਾਰੀ ਕੀਤੇ ਗਏ ਕਿ ਜੋ ਵੀ ਹਿੰਦੁਸਤਾਨੀ ਲੋਕ ਇੱਥੇ ਰਹਿ ਰਹੇ ਹਨ ਉਹ ਤੰਗ ਆ ਕੇ ਕੈਨੇਡਾ ਛੱਡ ਜਾਣਗੇ। ਉਪਰੋਂ ਪਾਰਲੀਮੈਂਟ

ਮੈਂਬਰ ਐਚ. ਐੱਚ. ਸਟੀਵਨਜ਼ ਇਹ ਸਲਾਹਾਂ ਦੇ ਰਹੇ ਸਨ ਕਿ ਇਹਨਾ ਲੋਕਾਂ ਨੂੰ ਐਸਾ ਸਬਕ ਸਿਖਾਉ ਕਿ ਮੁੜ ਕੈਨੇਡਾ ਵੱਲ ਨਾ ਝਾਕ ਸਕਣ।

## ਬੋਰਡ ਆਫ਼ ਇਨਕੁਆਰੀ ਬਨਾਉਣਾ

ਖ਼ਾਲਸਾ ਦੀਵਾਨ ਸੁਸਾਇਟੀ ਵੱਲੋਂ ਰੀਡ ਦੇ ਮੁਸਾਫਰਾਂ ਵਿਰੁੱਧ ਵਰਤੇ ਜਾਣ ਵਾਲੇ ਤੌਰ-ਤਰੀਕਿਆਂ ਨੂੰ ਦੇਖ ਔਟਵਾ ਨੂੰ ਤਾਰਾਂ ਭੇਜੀਆਂ ਗਈਆਂ। ਕੇਂਦਰ ਸਰਕਾਰ ਨੇ ਸਿੱਖਾਂ ਦੀਆਂ ਅੱਖਾਂ ਪੂੰਝਣ ਲਈ ਮਿਸਟਰ ਰੀਡ ਨੂੰ ਸਲਾਹ ਦਿੱਤੀ ਕਿ ਉਹ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਦਾ ਕੇਸ ਇੱਕ 'ਬੋਰਡ ਆਫ਼ ਇਨਕੁਆਰੀ' ਅੱਗੇ ਰੱਖੇ। ਇਹ ਬੋਰਡ ਜੋ ਫ਼ੈਸਲਾ ਕਰੇਗਾ ਉਹ ਸਰਕਾਰ ਨੂੰ ਮੰਜ਼ੂਰ ਹੋਵੇਗਾ। ਇਸ ਚੰਚਲ ਮਨ ਵਾਲੇ ਰੀਡ ਨੇ ਜੋ ਬੋਰਡ ਬਣਾਇਆ ਉਸ ਵਿੱਚ ਆਪ ਚੇਅਰਮੈਨ ਬਣ ਗਿਆ ਅਤੇ ਆਪਣੇ ਵੱਲੋਂ ਦੋ ਵਕੀਲ (ਇੱਕ ਰੌਬੀ. ਐਲ. ਰੀਡ ਅਤੇ ਦੂਜਾ ਡਬਲਯੂ. ਬੀ. ਏ. ਰਿਚੀ) ਕੀਤੇ ਗਏ।

ਸਰਕਾਰੀ ਵਕੀਲਾਂ ਨੇ ਇਹ ਦਲੀਲ ਮਿਸਟਰ ਬਰਡ ਦੇ ਅੱਗੇ ਰੱਖੀ ਕਿ ਸਾਰੇ ਮੁਸਾਫਰਾਂ ਦਾ ਮੁਆਇਨਾ ਕਰਨ ਦੀ ਬਜਾਏ ਇੱਕ ਟੈਸਟ ਕੇਸ ਆਪਾਂ ਲੈਂਦੇ ਹਾਂ ਇਸ ਨਾਲ ਸਮੇਂ ਦੀ ਬੱਚਤ ਹੋ ਜਾਵੇਗੀ। ਇਹ ਵੀ ਮਿਸਟਰ ਰੀਡ ਦੀ ਇੱਕ ਕੋਝੀ ਚਾਲ ਸੀ। ਇਸ ਚਾਲ ਨੂੰ ਪਹਿਲਾਂ ਵਕੀਲ ਬਰਡ ਨੇ ਅਤੇ ਸ਼ੋਅਰ ਕਮੇਟੀ ਨੇ ਮੰਨਣ ਤੋਂ ਨਾਂਹ ਕਰ ਦਿੱਤੀ। ਇਸ ਪਿੱਛੋਂ ਮੈਕਲਮ ਰੀਡ ਵੱਲੋਂ ਇਕੱਲੇ ਇਕੱਲੇ ਮੁਸਾਫ਼ਰ ਤੋਂ ਪੁੱਛ-ਪੜਤਾਲ ਦਾ ਸਿਲਸਲਾ ਸ਼ੁਰੂ ਕੀਤਾ ਗਿਆ। ਵਕੀਲ ਬਰਡ ਨੇ ਆਖਿਆ ਕਿ ਸਭ ਤੋਂ ਪਹਿਲਾਂ ਇਸ ਲਈ ਸਰਦਾਰ ਗੁਰਦਿੱਤ ਸਿੰਘ ਨੂੰ ਬੁਲਾਉ। ਫਿਰ ਉਨ੍ਹਾਂ ਬੰਦਿਆਂ ਨੂੰ ਜਿਹੜੇ ਕੈਨੇਡਾ ਵਿੱਚ ਪਹਿਲਾਂ ਰਹਿ ਕੇ ਗਏ ਸਨ ਅਤੇ ਬਾਅਦ ਵਿੱਚ ਨਵੇਂ ਮੁਸਾਫ਼ਰਾਂ ਨੂੰ ਪੁੱਛ-ਗਿੱਛ ਲਈ ਬੁਲਾਇਆ ਜਾਵੇ। ਇਹ ਤਜਵੀਜ਼ ਵੀ ਅਧਿਕਾਰੀਆਂ ਵੱਲੋਂ ਰੱਦ ਕਰ ਦਿੱਤੀ ਗਈ।

ਇਹ ਸਭ ਕੁਝ ਦੇਖਦਿਆਂ ਹਿੰਦੁਸਤਾਨੀ ਨੇਤਾਵਾਂ ਨੇ ਵਕੀਲ ਬਰਡ ਨੂੰ ਬੋਰਡ ਆਫ਼ ਇਨਕੁਆਰੀ ਦਾ ਬਾਈਕਾਟ ਕਰਨ ਲਈ ਆਖਿਆ। ਇੱਕ ਦਿਨ ਜਦੋਂ ਹਾਪਕਿਨਸਨ ਬੋਰਡ ਦੇ ਅੱਗੇ ਪੇਸ਼ ਕਰਨ ਲਈ ਮੁਸਾਫ਼ਰਾਂ ਨੂੰ ਲੈਣ ਆਇਆ ਤਾਂ ਗੁਰਦਿੱਤ ਸਿੰਘ ਨੇ ਰੋਸ ਵਜੋਂ ਆਖਿਆ ਕਿ ਕੋਈ ਮੁਸਾਫ਼ਰ ਬੋਰਡ ਕੋਲ ਨਹੀਂ ਜਾਵੇਗਾ। ਜੇਕਰ ਬੋਰਡ ਕੋਲ ਇਨ੍ਹਾਂ ਨੂੰ ਲਿਜਾਣਾ ਹੈ ਤਾਂ ਪਹਿਲਾਂ ਮੈਨੂੰ ਪੇਸ਼ ਕਰੋ।

ਇਸ ਉਪਰੰਤ ਵਕੀਲ ਰੌਬੀ ਰੀਡ ਨੇ ਹਿੰਦੁਸਤਾਨੀਆਂ ਦੇ ਵਕੀਲ ਨੂੰ ਮਸਲੇ ਦੇ ਹੱਲ ਲਈ ਦੁਬਾਰਾ ਟੈਸਟ ਕੇਸ ਦਾ ਸੁਝਾਅ ਦਿੱਤਾ। ਨਾਲ ਹੀ ਰੌਬੀ ਰੀਡ ਨੇ ਮੈਲਕਮ ਰੀਡ ਨੂੰ ਕਿਹਾ ਕਿ ਉਹ ਵਕੀਲ ਬਰਡ ਨੂੰ ਮੁਸਾਫ਼ਰਾਂ ਨਾਲ ਗੱਲਬਾਤ ਲਈ ਰਾਹ ਪੱਧਰਾ ਕਰੇ। ਇੰਞ ਉਹ ਮੁਸਾਫ਼ਰ ਦਾ ਨਾਂ ਟੈਸਟ ਕੇਸ ਲਈ ਦੇ

ਸਕਦਾ ਹੈ। ਇਸ ਸੰਬੰਧੀ ਮੈਲਕਮ ਰੀਡ ਨੇ ਆਪਣੇ ਅਫ਼ਸਰ ਮਿਸਟਰ ਸਕਾਟ ਨਾਲ ਵਿਚਾਰ-ਵਟਾਂਦਰਾ ਕੀਤਾ। ਪਰ ਪਾਰਲੀਮੈਂਟ ਮੈਂਬਰ ਮਿਸਟਰ ਸਟੀਵਨਜ਼ ਨੇ ਇਸ ਗੱਲ ਦਾ ਵਿਰੋਧ ਕੀਤਾ। ਉਹ ਇਸ ਮਸਲੇ ਨੂੰ ਅਦਾਲਤ ਵਿੱਚ ਲੈ ਜਾਣ ਤੋਂ ਇਸ ਲਈ ਡਰਦਾ ਸੀ ਕਿ ਕਿਤੇ ਜੱਜ ਮੁਸਾਫ਼ਰਾਂ ਦੇ ਹੱਕ ਵਿੱਚ ਫ਼ੈਸਲਾ ਨਾ ਕਰ ਦੇਣ। ਭਾਵੇਂ ਵਕੀਲ ਟੈਸਟ ਕੇਸ ਨੂੰ ਅਦਾਲਤ ਵਿੱਚ ਲੈ ਕੇ ਕਾਣ ਲਈ ਸਹਿਮਤ ਸਨ ਪਰ ਮੈਕਲਮ ਰੀਡ ਨੇ ਮਿਸਟਰ ਸਕਾਟ ਨੂੰ ਇੱਕ ਤਾਰ ਭੇਜੀ ਜਿਸ ਦੇ ਸ਼ਬਦ ਸਨ:

'ਸਟੀਵਨਜ਼ ਤੇ ਮੈਂ ਇਸ ਦੇ ਵਿਰੁੱਧ ਹਾਂ। ਸਾਡਾ ਖਿਆਲ ਹੈ ਜੇ ਕੇਸ ਅਦਾਲਤ ਵਿੱਚ ਜਾਵੇ ਤਾਂ ਘੱਟੋ ਘੱਟ ਆਖਰੀ ਦਾਅ ਸਮਝ ਕੇ ਜਾਂ ਮਜ਼ਬੂਰੀ ਕਾਰਨ ਹੋਵੇ। ਇਮੀਗ੍ਰੇਸ਼ਨ ਦੇ ਅਧਿਕਾਰੀ ਆਪਣਾ ਪੂਰਾ ਤਾਣ ਲਗਾ ਕੇ ਅਦਾਲਤੀ ਕਾਰਵਾਈ ਤੋਂ ਸੰਕੋਚ ਕਰਨ। ਹੇਠ ਕੁਝ ਸੁਝਾਅ ਲਿਖੇ ਹਨ, ਉਨ੍ਹਾਂ 'ਤੇ ਗੌਰ ਕਰਕੇ ਫੌਰੀ ਉੱਤਰ ਭੇਜਣਾ:

- ਜਹਾਜ਼ ਇੰਪਰਸ ਸਵੇਰੇ 11 ਵਜੇ ਚੱਲੇਗਾ। ਅਸੀਂ ਬੋਰਡੀ ਗਰਾਂਟ ਲਈ ਘੱਟ ਰੇਟ ਭਾਵ 35 ਡਾਲਰ ਪ੍ਰਤੀ ਮੁਸਾਫ਼ਰ ਲੈਣ ਲਈ ਕਿਹਾ ਹੈ, ਜੇਕਰ ਸਾਰੇ ਮੁਸਾਫ਼ਰਾਂ ਨੂੰ ਜਬਰੀ ਵਾਪਸ ਕਰਨ ਦਾ ਫੈਸਲਾ ਬੋਰਡ ਕਰ ਦਿੰਦਾ ਹੈ।
- ਸੰਭਵ ਹੈ ਸਾਨੂੰ ਇਸ ਕੰਮ ਲਈ ਹੋਰ ਵਧੇਰੇ ਗਾਰਡਾਂ ਦੀ ਲੋੜ ਪਵੇ ਤਾਂ ਜੋ ਸਭ ਨੂੰ ਕਾਬੂ ਕੀਤਾ ਜਾ ਸਕੇ।

ਇਸ ਸੋਚ ਨੂੰ ਲਾਗੂ ਕਰਨ ਲਈ ਮੁਸਾਫ਼ਰਾਂ ਵਾਸਤੇ ਰਾਸ਼ਨ, ਕਾਨੂੰਨੀ ਕਾਰਵਾਈ ਲਈ ਖ਼ਰਚ ਅਤੇ ਜੇ ਲੜਾਈ ਝਗੜੇ ਤੱਕ ਨੌਬਤ ਆਈ ਅਤੇ ਕੋਈ ਖ਼ੂਨ ਖਰਾਬਾ ਹੋਵੇ, ਤਾਂ ਤਕਰੀਬਨ 15 ਹਜਾਰ ਡਾਲਰ ਸਰਕਾਰ ਦਾ ਖ਼ਰਚ ਹੋਵੇਗਾ। ਇਸ ਬਾਰੇ ਜਲਦੀ ਉੱਤਰ ਭੇਜੋ ਅਤੇ ਅਸੀਂ ਇੰਪਰਸ ਜਹਾਜ਼ ਨੂੰ ਕੁਝ ਸਮਾਂ ਹੋਰ ਰੋਕ ਸਕਦੇ ਹਾਂ (ਸਟੀਵਨਜ਼ ਫਾਈਲ ਪੰਨਾ 365; ਡਾਕਟਰ ਪੂਰਨ ਸਿੰਘ ਦੀ ਕਿਤਾਬ ਦਾ ਪੰਨਾ 90)

ਇਸਦੇ ਉੱਤਰ ਵਿੱਚ ਮਿਸਟਰ ਸਕਾਟ ਨੇ ਵਿਸ਼ੇਸ਼ ਤੌਰ ਤੇ ਤਾਰ ਵਿੱਚ ਲਿਖਿਆ, "ਇੰਪਰਸ ਜਹਾਜ਼ ਨੂੰ ਨਾ ਰੋਕੋ।... ਸਾਨੂੰ ਲੜਾਈ ਝਗੜੇ ਤੋਂ ਸੰਕੋਚ ਕਰਨਾ ਚਾਹੀਦਾ ਹੈ।.... ਤੁਹਾਨੂੰ ਕੋਈ ਅਜਿਹਾ ਕਦਮ ਨਹੀਂ ਚੁੱਕਣਾ ਚਾਹੀਦਾ ਹੈ ਜਿਸ ਨਾਲ ਕਾਨੂੰਨੀ ਵਿਰੋਧ ਖੜ੍ਹਾ ਹੋਵੇ। ਸੋ ਮਿਸਟਰ ਸਕਾਟ ਕਿਸੇ ਹੋਰ ਜਹਾਜ਼ ਦੁਆਰਾ ਮੁਸਾਫ਼ਰਾਂ ਨੂੰ ਜਬਰੀ ਭੇਜਣ ਦੇ ਹੱਕ ਵਿੱਚ ਨਹੀਂ ਸੀ।

ਭਾਵੇਂ ਪਹਿਲਾਂ ਮੁਸਾਫ਼ਰਾਂ ਨੇ ਟੈਸਟ ਕੇਸ ਦੀ ਮੰਗ ਪ੍ਰਵਾਨ ਨਹੀਂ ਸੀ ਕੀਤੀ। ਪਰ ਅੱਕੇ ਅਤੇ ਸਤੇ ਹੋਇਆਂ ਨੇ ਵਕੀਲਾਂ ਦੇ ਕਹਿਣ ਤੇ 24 ਜੂਨ 1914 ਨੂੰ ਇਹ

ਮੰਗ ਸਵੀਕਾਰ ਕਰ ਲਈ। ਇਸ ਲਈ ਸਰਦਾਰ ਮੁਨਸ਼ੀ ਸਿੰਘ, ਪਿੰਡ ਗੁਲਪੁਰ, ਜਿਲ੍ਹਾ ਹੁਸ਼ਿਆਰਪੁਰ ਨੂੰ ਇਨਕੁਆਰੀ ਬੋਰਡ ਅੱਗੇ ਪੇਸ਼ ਹੋਣ ਲਈ ਕਹਿ ਦਿੱਤਾ। ਬੋਰਡ ਦੇ ਮੈਂਬਰਾਂ ਨੂੰ ਮੁਨਸ਼ੀ ਸਿੰਘ ਨੇ ਕਿਹਾ ਕਿ ਮੈਂ ਮਜ਼ਦੂਰ ਨਹੀਂ, ਕਿਸਾਨ ਹਾਂ। ਹਾਂਗਕਾਂਗ ਤੋਂ ਮੈਂ ਇਸ ਲਈ ਜਹਾਜ਼ 'ਤੇ ਆਇਆ ਹਾਂ ਕਿਉਂਕਿ ਕਲਕੱਤੇ ਤੋਂ ਕੋਈ ਵੀ ਸਿੱਧਾ ਜਹਾਜ਼ ਕੈਨੇਡਾ ਵੈਨਕੂਵਰ ਨਹੀਂ ਆਉਂਦਾ। ਬੋਰਡ ਨੇ ਇਹ ਗੱਲਾਂ ਅਣ-ਸੁਣੀਆਂ ਕਰ ਕੇ ਫੈਸਲਾ ਦੇ ਦਿੱਤਾ ਕਿ ਇਹ ਕੈਨੇਡਾ ਵਿੱਚ ਦਾਖ਼ਲ ਨਹੀਂ ਹੋ ਸਕਦਾ। ਇਸ ਨੇ ਨਾ ਤਾਂ ਸਿੱਧੀ ਯਾਤਰਾ ਕੀਤੀ ਹੈ ਅਤੇ ਨਾ ਇਸ ਪਾਸ 200 ਡਾਲਰ ਹਨ। ਗੱਲ ਕੀ ਟੈਸਟ ਕੇਸ ਤਾਂ ਮੁਸਾਫ਼ਰਾਂ ਵਿਰੁੱਧ ਫੈਸਲਾ ਕਰਨ ਦਾ ਇੱਕ ਬਹਾਨਾ ਹੀ ਸੀ। ਇਸ ਫੈਸਲੇ ਨੂੰ ਨਾ ਸਵੀਕਾਰਦੇ ਹੋਏ ਮੁਸਾਫ਼ਰਾਂ ਨੇ ਹੈਬੀਅਸ ਕੋਰਪਸ ਦਾ ਸਹਾਰਾ ਲੈ ਕੇ ਸੁਪਰੀਮ ਕੋਰਟ ਵਿੱਚ ਅਪੀਲ ਕਰ ਦਿੱਤੀ। ਸੁਪਰੀਮ ਕੋਰਟ ਨੇ ਬਹਿਸ ਕਰਨ ਤੋਂ ਬਿਨਾਂ ਹੀ ਅਪੀਲ ਖਾਰਜ ਕਰ ਦਿੱਤੀ (ਜੌਹਨਸਟਨ ਹੱਗ)। ਇਸ ਪਿੱਛੋਂ ਵਕੀਲ ਕੈਸਿਡੀ ਦੀ ਸਲਾਹ ਨਾਲ ਜੱਜਾਂ ਮੈਕਡੋਨਲਡ ਇਰਵਿੰਗ, ਮਾਰਟਿਨ ਅਤੇ ਫ਼ਿਲਪਸ ਦੇ ਬੈਂਚ ਅੱਗੇ ਮੁਨਸ਼ੀ ਸਿੰਘ ਦਾ ਕੇਸ ਰੱਖਿਆ। ਇਸ ਦੀ ਬਹਿਸ 26 ਤੋਂ 30 ਜੂਨ 1914 ਤੱਕ ਚੱਲੀ। ਮੁਨਸ਼ੀ ਸਿੰਘ ਨੇ ਸੌਂਹ ਖਾ ਕੇ ਕਿਹਾ ਕਿ ਮੈਂ ਕਿਰਸਾਨ ਹਾਂ, ਮਜ਼ਦੂਰ ਨਹੀਂ। ਪਰ ਇਨ੍ਹਾਂ ਜੱਜਾਂ ਨੇ ਬੋਰਡ ਦੇ ਫ਼ੈਸਲੇ ਨੂੰ ਸਹੀ ਕਰਾਰ ਦੇ ਕੇ ਕੇਸ ਖਾਰਜ ਕਰ ਦਿੱਤਾ। ਸਰਕਾਰੀ ਵਕੀਲ ਇਮੀਗ੍ਰੇਸ਼ਨ ਕਾਨੂੰਨ ਦੀ ਧਾਰਾ 23 'ਤੇ ਹੀ ਪ੍ਰੋੜਤਾ ਕਰਦਾ ਰਿਹਾ ਜਿਸ ਵਿੱਚ ਅੰਕਿਤ ਸੀ, "ਕੋਈ ਵੀ ਜੱਜ ਅਦਾਲਤ ਜਾਂ ਮੰਤਰੀ ਇਨਕੁਆਰੀ ਬੋਰਡ ਵੱਲੋਂ ਵਿਸ਼ੇਸ਼ ਉਪਨਿਯਮ ਅਨੁਸਾਰ ਕਿਸੇ ਨੂੰ ਜਬਰੀ ਵਾਪਸ ਭੇਜਣ ਦੇ ਕੀਤੇ ਫ਼ੈਸਲੇ ਤੇ ਪੁਨਰ ਵਿਚਾਰ ਨਹੀਂ ਕਰ ਸਕਦਾ, ਸਿਵਾਏ ਕੈਨੇਡਾ ਦਾ ਪੱਕਾ ਵਸਨੀਕ ਜਾਂ ਨਾਗਰਿਕ, ਜੋ ਉਪਰੋਕਤ ਫ਼ੈਸਲੇ ਤੇ ਪੁਨਰ-ਵਿਚਾਰ ਕਰਾਉਣ ਦਾ ਹੱਕ ਰੱਖਦਾ ਹੈ (ਬ੍ਰਿਟਿਸ਼ ਕੋਲੰਬੀਆ ਰਿਪੋਰਟ ਵਾਲੀਊਮ 20, ਮੁਨਸ਼ੀ ਸਿੰਘ ਅਪੀਲ ਸੰਬੰਧੀ)।

ਵਕੀਲ ਬਰਡ ਨੇ ਬਹੁਤ ਜੋਰ ਲਗਾਇਆ ਅਤੇ ਜੱਜਾਂ ਨੂੰ ਬਹਿਸ ਸਮੇਂ ਆਖਿਆ ਕਿ ਧਾਰਾ 23 ਨੂੰ ਅਧਾਰ ਬਣਾ ਕੇ ਇਹਨਾਂ ਮੁਸਾਫ਼ਰਾਂ ਨੂੰ ਕੈਨੇਡਾ ਆਉਣ ਤੋਂ ਰੋਕਿਆ ਨਹੀਂ ਜਾ ਸਕਦਾ। ਇਹ ਤਾਂ ਬਰਤਾਨਵੀ ਨਾਗਰਿਕ ਹਨ ਕਿਉਂਕਿ ਹਿੰਦੁਸਤਾਨ ਦੀ ਧਰਤੀ 'ਤੇ ਬਰਤਾਨਵੀਂ ਹਕੂਮਤ ਹੈ। ਉਸ ਨੇ ਇਹ ਵੀ ਕਿਹਾ ਕਿ ਆਰਡਰ ਇਨ ਕੌਂਸਲ , ਜਿਸ ਵਿੱਚ ਏਸ਼ੀਆ ਨਸਲ ਬਾਰੇ ਅੰਕਿਤ ਕੀਤਾ ਗਿਆ ਹੈ, ਉਹ ਪੂਰਾ ਝੂਠ ਹੈ ਅਤੇ ਖ਼ਾਮੀਆਂ ਭਰਪੂਰ ਹੈ। ਵਕੀਲ ਨੇ ਇਹ ਵੀ ਆਖਿਆ ਕਿ ਮੁਨਸ਼ੀ ਸਿੰਘ ਬਰਤਾਨਵੀ ਸ਼ਹਿਰੀ ਹੈ। ਇਸ ਨੇ ਜਿੱਥੇ ਜਹਾਜ਼ ਲਿਆ ਭਾਵ ਹਾਂਗਕਾਂਗ ਤੋਂ ਉਸ ਮੁਲਕ 'ਤੇ ਵੀ ਬਰਤਾਨਵੀ ਹਕੂਮਤ ਹੀ ਰਾਜ ਕਰ ਰਹੀ ਹੈ।

ਇਹ ਗੱਲ ਤਾਂ ਜੱਗ ਜਾਹਰ ਹੈ ਕਿ ਸਰਕਾਰਾਂ ਦੇ ਹੱਥ ਅਤੇ ਸਰੋਤ ਬਹੁਤ ਵੱਡੇ ਹੁੰਦੇ ਹਨ। ਉਹ ਜੋ ਕੁਝ ਚਾਹੁਣ ਕਰ ਸਕਦੀਆਂ ਹਨ। ਉਹ ਆਪਣੀ ਮਰਜ਼ੀ ਮੁਤਾਬਕ ਰਾਤੋ-ਰਾਤ ਨਵੇਂ ਕਾਨੂੰਨ ਘੜ ਲੈਂਦੀਆਂ ਹਨ। ਅਦਾਲਤਾਂ ਵੀ ਉਨ੍ਹਾਂ ਦੀਆਂ ਆਪਣੀਆਂ ਬਣਾਈਆਂ ਹੁੰਦੀਆਂ ਹਨ ਅਤੇ ਜੱਜਾਂ ਦੀ ਨਿਯੁਕਤੀ ਵੀ ਆਪ ਕਰਦੀਆਂ ਹਨ। ਇਸ ਲਈ ਉਹ ਹਰ ਇੱਕ ਜੱਜ ਨੂੰ ਕੰਨ ਤੋਂ ਪਕੜ ਕੇ ਆਪਣੀ ਮਰਜੀ ਅਨੁਸਾਰ ਫ਼ੈਸਲਾ ਕਰਵਾ ਦਿੰਦੀਆਂ ਹਨ। ਗੁਰਬਾਣੀ ਦੇ ਬੋਲ ਹਨ:

*ਜਿਸ ਹੀ ਕੀ ਸਿਰਕਾਰ ਹੈ ਤਿਸੁ ਹੀ ਕਾ ਸਭਿ ਕੋਇ॥ (27)*

ਭਾਵ ਕਿਸੇ ਵੀ ਦੇਸ਼ ਅੰਦਰ ਜਿਸ ਰਾਜੇ ਦਾ ਰਾਜ ਹੁੰਦਾ ਹੈ, ਸਭ ਕੁਝ ਉਸ ਦੇ ਹੱਥ ਵਿੱਚ ਹੁੰਦਾ ਹੈ।

ਕਈਆਂ ਦਾ ਵਿਚਾਰ ਹੈ ਇਹ ਪੁਰਾਤਨ ਸਮਿਆਂ ਦੀਆਂ ਗੱਲਾਂ ਹਨ। ਨਹੀਂ, ਅੱਜ ਦੇ ਸਮੇਂ ਅੰਦਰ ਵੀ ਇਹ ਸਭ ਕੁਝ ਹੋ ਰਿਹਾ ਹੈ। ਦਿੱਲੀ ਅੰਦਰ 1984 ਵਿੱਚ ਇੰਦਰਾ ਗਾਂਧੀ (ਪ੍ਰਧਾਨ ਮੰਤ੍ਰੀ) ਦੇ ਕਤਲ ਉਪਰੰਤ ਉਸ ਸਮੇਂ ਦੀ ਕਾਂਗਰਸੀ ਸਰਕਾਰ ਦੇ ਨੇਤਾਵਾਂ ਨੇ ਆਪਣੇ ਬੰਦਿਆਂ, ਜਿਸ ਵਿੱਚ ਪੁਲੀਸ ਵੀ ਸ਼ਾਮਲ ਸੀ, ਤਿੰਨ ਦਿਨ ਸਿੱਖਾਂ ਦਾ ਕਤਲੇਆਮ ਕਰਵਾਇਆ। ਸਿੱਖਾਂ ਦੇ ਗਲਾਂ ਵਿੱਚ ਟਾਇਰ ਪਾ ਕੇ ਜਾਂ ਮੂੰਹਾਂ ਅਤੇ ਸਰੀਰਾਂ 'ਤੇ ਤੇਲ ਪਾ ਕੇ ਜਿਉਂਦਿਆਂ ਨੂੰ ਸਾੜਿਆ। ਮਾਤਾਵਾਂ, ਬੱਚਿਆਂ ਅਤੇ ਬੁੱਢਿਆਂ ਨੂੰ ਵੀ ਨਹੀਂ ਬਖ਼ਸ਼ਿਆ। ਮਕਾਨ, ਦੁਕਾਨਾਂ ਅਤੇ ਹੋਰ ਜਾਇਦਾਦਾਂ ਸਾੜ ਦਿੱਤੀਆਂ। ਦੇਸ਼ ਦੇ ਵੱਡੇ ਵੱਡੇ ਸ਼ਹਿਰਾਂ ਅੰਦਰ ਵੀ ਹਜਾਰਾਂ ਹੀ ਸਿੱਖ ਮਾਰ ਦਿੱਤੇ। ਗੱਡੀਆਂ, ਬੱਸਾਂ ਆਦਿ 'ਤੇ ਸਫ਼ਰ ਕਰ ਰਹੇ ਦੇਸ਼ ਦੇ ਰਾਖੇ ਸਿੱਖ ਫ਼ੌਜੀਆਂ ਅਤੇ ਸਿਪਾਹੀਆਂ ਨੂੰ ਸਿਰ 'ਤੇ ਪੱਗ ਦੇਖ ਬੁਰੀ ਤਰ੍ਹਾਂ ਕਤਲ ਕੀਤਾ। ਅੱਜ 29 ਸਾਲ ਦਾ ਸਮਾਂ ਬੀਤ ਚੁੱਕਿਆ ਹੈ। ਇਨ੍ਹਾਂ ਦੋਸ਼ੀ ਨੇਤਾਵਾਂ ਆਦਿ ਨੂੰ ਕਿਸੇ ਵੀ ਅਦਾਲਤ ਦੇ ਜੱਜ ਨੇ ਕੋਈ ਸਜ਼ਾ ਨਹੀਂ ਸੁਣਾਈ। ਸਜ਼ਾ ਹੋਣੀ ਤਾਂ ਇੱਕ ਪਾਸੇ ਮੁਜਰਮ ਨੇਤਾਵਾਂ ਨੂੰ ਸਮੇਂ ਦੀਆਂ ਸਰਕਾਰਾਂ ਨੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਸ਼ਾਬਾਸ਼ੇ ਦਿੱਤੀ ਅਤੇ ਉੱਚ ਅਹੁਦਿਆਂ 'ਤੇ ਬਿਰਾਜਮਾਨ ਕੀਤਾ।

ਜਿਹੜੇ ਲੋਕ ਲੁਕ ਛਿਪ ਕੇ ਆਪਣੀਆਂ ਜਾਨਾਂ ਬਚਾ ਕੇ ਦੂਜੇ ਸੂਬਿਆਂ ਤੋਂ ਪੰਜਾਬ ਆ ਗਏ ਉਹ ਹੁਣ ਤੱਕ ਇਨਸਾਫ਼ ਖ਼ਾਤਰ ਅਦਾਲਤਾਂ ਦੇ ਦਰਵਾਜ਼ੇ ਖੜਕਾ ਰਹੇ ਹਨ, ਜੱਜਾਂ ਅੱਗੇ ਹੋਏ ਜ਼ੁਲਮਾਂ ਪ੍ਰਤੀ ਬਿਲਕ ਅਤੇ ਲਿਲ੍ਹਕ ਰਹੇ ਹਨ। ਕੇਂਦਰੀ ਸਰਕਾਰ ਦੇ ਦਬਾਅ ਕਾਰਨ ਕਿਸੇ ਕਿਸਮ ਦੀ ਸੁਣਵਾਈ ਤੋਂ ਹੀਣੇ ਹਨ।

# ਦੇਸ਼ ਵਿਦੇਸ਼ ਅੰਦਰ ਕਾਮਾਗਾਟਾ ਮਾਰੂ ਦੇ ਵਾਪਰ ਰਹੇ ਦੁਖਾਂਤ ਸੰਬੰਧੀ ਮੁਜ਼ਾਹਰੇ

ਕੈਨੇਡਾ ਵਿੱਚ ਵਸ ਰਹੇ ਹਿੰਦੁਸਾਨੀ ਤਾਂ ਸਮੇਂ ਸਮੇਂ 'ਤੇ ਮੁਸਾਫ਼ਰਾਂ ਦੀ ਹਰ ਮੱਦਦ ਲਈ ਇਕੱਤ੍ਰਤਾਵਾਂ ਕਰ ਰਹੇ ਸਨ। ਇਸ ਤੋਂ ਇਲਾਵਾ ਅਮਰੀਕਾ ਅਤੇ ਇੰਗਲੈਂਡ ਦਾ ਭਾਈਚਾਰਾ ਵੀ ਇਨ੍ਹਾਂ ਨਾਲ ਖੜ੍ਹਾ ਸੀ। ਭਾਰਤ ਅੰਦਰ ਵੀ ਜਦੋਂ ਇਹ ਦੁਖਾਂਤ ਭਰੀ ਖ਼ਬਰ ਪਹੁੰਚੀ ਤਾਂ ਥਾਂ ਥਾਂ 'ਤੇ ਬਰਤਾਨੀਆਂ ਸਰਕਾਰ ਦੇ ਅਫ਼ਸਰਾਂ ਨੂੰ ਮੰਗ-ਪੱਤਰ ਦਿੱਤੇ ਗਏ, ਰੋਸ ਮੁਜਾਹਰੇ ਹੋਏ ਅਤੇ ਤਾਰਾਂ ਭੇਜੀਆਂ। ਪੰਜਾਬ ਹਿੰਦੂ ਸਭਾ ਲਾਹੌਰ ਅਤੇ ਮਨੀਲਾ (ਫਿਲਪਾਈਨ) ਆਦਿ ਦੇ ਸਿੱਖਾਂ ਨੇ ਵੀ ਰੋਸ ਇਕੱਠ ਕਰਕੇ ਇਨ੍ਹਾਂ ਪ੍ਰਤੀ ਪੂਰੀ ਹਮਦਰਦੀ  ਜਿਤਾਈ।

ਸਰਕਾਰ ਨੇ ਬਾਹਰੀ ਦਬਾਅ ਪੈਂਦਾ ਦੇਖ ਕੈਨੇਡਾ ਵਿੱਚ ਰਹਿ ਰਹੇ ਸਿੱਖਾਂ ਦੇ ਲੀਡਰਾਂ ਨੂੰ ਬਦਨਾਮ ਕਰਨ ਲਈ ਨਵੀਂ ਚਾਲ ਚੱਲੀ। ਸਰਦਾਰ ਹਰਨਾਮ ਸਿੰਘ, ਬਲਵੰਤ ਸਿੰਘ (ਗ੍ਰੰਥੀ) ਅਤੇ ਭਾਗ ਸਿੰਘ 'ਤੇ ਝੂਠਾ ਦੋਸ਼ ਲਗਾ ਕੇ ਕਿ ਇਹ ਅਮਰੀਕਾ ਦੀ ਹੱਦ ਸੂਮਸ ਪਾਸ ਪਹੁੰਚੇ ਅਤੇ ਤਰਕਨਾਥ ਦਾਸ ਦੀ ਸਹਾਇਤਾ ਨਾਲ ਇਨ੍ਹਾਂ ਹਥਿਆਰ ਖਰੀਦੇ। ਇੱਕ ਸਾਜਸ਼ ਅਧੀਨ ਇਹਨਾਂ ਨੂੰ ਭੜਕਾਊ ਅਤੇ ਖ਼ਤਰਨਾਕ ਗਰਦਾਨ ਕੇ ਗ੍ਰਿਫ਼ਤਾਰ ਕਰ ਲਿਆ। ਦੋਸ਼ ਵਿੱਚ ਇਹ ਵੀ ਦਰਜ਼ ਕੀਤਾ ਕਿ ਇਹ ਤਿੰਨੇ ਕਾਮਾਗਾਟਾ ਮਾਰੂ ਦੇ ਨਵੇਂ ਪਟੇਦਾਰ ਹਨ ਅਤੇ ਇਨ੍ਹਾਂ ਤੋਂ ਅਧਿਕਾਰੀਆਂ ਦੀ ਜਾਨ ਨੂੰ ਖ਼ਤਰਾ ਹੈ। ਇਹੋ ਜਿਹੇ ਝੂਠੇ ਕੇਸ ਕਿ ਇਨ੍ਹਾਂ ਤੋਂ ਅਸਲਾ ਫ਼ੜਿਆ ਹੈ ਚੱਲ ਰਹੀ ਮੁਹਿੰਮ ਨੂੰ ਫ਼ੇਲ੍ਹ ਕਰਨ ਲਈ ਵਾਪਰਨ ਤੋਂ ਪਿੱਛੋਂ ਸੰਬੰਧਤ ਅਧਿਕਾਰੀ ਅਸਲੇ ਬਾਰੇ ਸਾਬਤ ਨਹੀਂ ਕਰ ਸਕੇ।

ਇਹ ਸਭ ਕੁਝ ਦੇਖ ਕੇ ਭਾਈ ਗੁਰਦਿੱਤ ਸਿੰਘ ਨੇ ਅਖ਼ਬਾਰਾਂ ਤੱਕ ਕਿਵੇਂ ਨਾ ਕਿਵੇਂ ਬਿਆਨ ਪਹੁੰਚਾਇਆ ਕਿ ਉਹ 'ਬਰਤਾਨਵੀ ਸਰਕਾਰ ਨੂੰ ਇਹ ਦੱਸ ਦੇਣਾ ਚਾਹੁੰਦੇ ਹਨ, ਜੇਕਰ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨਾਲ ਠੀਕ ਵਰਤਾਉ ਨਾ ਕੀਤਾ ਤਾਂ ਉਨ੍ਹਾਂ ਦੀ ਸਰਕਾਰ ਦਾ ਭਾਰਤ ਵਿੱਚੋਂ ਛੇਤੀ ਹੀ ਭੋਗ ਪੈ ਜਾਵੇਗਾ। ਭਾਵੇਂ ਸਰਦਾਰ ਸਾਹਿਬ ਦਾ ਬਿਆਨ ਉਸ ਸਮੇਂ ਇੱਕ ਡਰਾਬਾ ਹੀ ਸੀ, ਪਰ ਇਹ 33 ਵਰਸ਼ ਬਾਅਦ ਸਹੀ ਸਾਬਤ ਹੋਇਆ।

ਹੁਣ ਕੈਨੇਡਾ ਸਰਕਾਰ ਨੇ ਮੁਸਾਫ਼ਰਾਂ ਦੀ ਕਾਮਯਾਬੀ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਸਨ। ਤਕਰੀਬਨ ਪਿਛਲੇ 55 ਦਿਨ ਤੋਂ ਇਹ ਮੁਸਾਫ਼ਰ ਜਹਾਜ਼ ਵਿੱਚ ਕੇਵਲ ਬੰਦੀ ਹੀ ਨਹੀਂ ਸਨ ਸਗੋਂ ਮੁਸੀਬਤਾਂ ਦੇ ਸੰਤਾਪ ਝੱਲ ਰਹੇ ਸਨ। ਅਖੀਰ ਇਨ੍ਹਾਂ ਨੇ 18 ਜੁਲਾਈ 1915 ਨੂੰ ਕੈਨੇਡਾ ਦੇ ਗਵਰਨਰ ਜਨਰਲ ਪਾਸ ਆਪਣਾ ਕੇਸ ਵਿਚਾਰਨ ਲਈ ਰਹਿਮ ਰੂਪੀ ਤਾਰ ਭੇਜੀ। ਮੁਸਾਫ਼ਰਾਂ ਆਖਿਆ ਕਿ  ਸਾਡਾ ਭੋਜਨ  ਤੇ ਪਾਣੀ  ਵੀ ਮੁੱਕ ਗਿਆ ਹੈ। ਭਾਵੇਂ ਅਧਿਕਾਰੀ ਯਕੀਨ ਦਵਾ ਰਹੇ ਹਨ

ਕਿ ਖਾਣ-ਪੀਣ ਦਾ ਸਮਾਨ ਪੂਰਾ ਪਹੁੰਚਾ ਰਹੇ ਹਾਂ, ਪਰ ਇਹ ਬਿਲਕੁਲ ਝੂਠ ਹੈ। ਅਸੀਂ ਵੀ ਰੱਬ ਦੇ ਬੰਦੇ ਹਾਂ। ਗਰੀਬੀ ਕਾਰਨ ਧਨ ਖਰਚ ਕੇ ਕੈਨੇਡਾ ਪਹੁੰਚਣ ਦਾ ਤਰਲਾ ਲਿਆ ਸੀ। ਸਾਡੇ ਤੇ ਤਰਸ ਕਰੋ। ਜੇਕਰ ਸਾਨੂੰ ਇਸ ਦੇਸ਼ ਅੰਦਰ ਵੜਨ ਦੀ ਇਜਾਜ਼ਤ ਨਹੀਂ ਸੀ ਦੇਣੀ ਤਾਂ ਜਹਾਜ਼ ਨੂੰ ਹਾਂਗਕਾਂਗ ਤੋਂ ਹੀ ਚੱਲਣ ਨਹੀਂ ਸੀ ਦੇਣਾ। ਭਾਵੇਂ ਤੁਹਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਸਭ ਨੂੰ ਇਨਸਾਫ਼ ਦਿੰਦੇ ਹਾਂ, ਪਰ ਇਹ ਕੈਸਾ ਇਨਸਾਫ਼ ਹੈ ਕਿ ਨਾ ਸਾਡੇ ਤੱਕ ਵਕੀਲ ਨੂੰ ਪਹੁੰਚਣ ਦਿੱਤਾ ਗਿਆ, ਨਾ ਸਾਡੇ ਕਿਸੇ ਲੀਡਰ ਨੂੰ ਜਹਾਜ਼ ਨੇੜੇ ਢੁੱਕਣ ਦਿੱਤਾ ਗਿਆ, ਨਾ ਕਿਸੇ ਜੱਜ ਨੂੰ ਸਾਡੀ ਗੱਲ ਤੇ ਗੌਰ ਕਰਨ ਦਿੱਤਾ ਜਾ ਰਿਹਾ ਹੈ ਅਤੇ ਭੁੱਖ ਦੁੱਖੋਂ ਅਸੀਂ ਤੰਗ ਹੋ ਰਹੇ ਹਾਂ। ਗੱਲ ਕੀ ਸਾਡੇ ਨਾਲ ਅਣਮਨੁੱਖੀ ਵਿਹਾਰ ਹੋ ਰਿਹਾ ਹੈ। ਹੋਰ ਤਾਂ ਹੋਰ ਜਹਾਜ਼ 'ਚ ਲੱਦਿਆ ਕੋਲਾ ਵੀ ਵੇਚਣ ਤੋਂ ਜੁਆਬ ਮਿਲ ਰਿਹਾ ਹੈ।

ਗੱਲ ਕੀ ਜਿਵੇਂ ਪੱਥਰ ਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ ਤਿਵੇਂ ਪੱਥਰ ਰੂਪੀ ਦਿਲ ਨਹੀਂ ਪਿਘਲਦੇ। ਗਰੀਬ ਤਾਂ ਅਮੀਰ ਨੂੰ ਸਤਿਕਾਰ ਦਿੰਦਾ ਹੈ ਪਰ ਅਮੀਰ ਨੇ ਗਰੀਬ ਦਾ ਸਤਿਕਾਰ ਤਾਂ ਕੀ ਕਰਨਾ ਉਸ 'ਤੇ ਤਰਸ ਵੀ ਨਹੀਂ ਖਾਂਦਾ। ਪੈਸਾ ਅਮੀਰ ਨੂੰ ਚਤਰ ਅਤੇ ਬੇਰਹਿਮ ਕਰ ਦਿੰਦਾ ਹੈ ਅਤੇ ਸਚਾਈ ਸੁਣਨ ਲਈ ਉਸ ਦੇ ਕੰਨ ਬੋਲੇ ਹੋ ਜਾਂਦੇ ਹਨ। ਉਹ ਨੇਕੀ ਛੱਡ ਕੇ ਬਦੀ 'ਤੇ ਉੱਤਰ ਆਉਂਦਾ ਹੈ। ਇਹ ਸੋਚ ਇਮੀਗ੍ਰੇਸ਼ਨ ਅਧਿਕਾਰੀਆਂ, ਕੈਨੇਡਾ ਅਤੇ ਬਰਤਾਨੀਆਂ ਸਰਕਾਰ ਨੇ ਪ੍ਰਗਟਾਈ।

## ਕਾਮਾਗਾਟਾ ਨੂੰ ਜਬਰੀ ਵਾਪਸ ਭੇਜਣ ਲਈ ਪੁਲੀਸ ਅਤੇ ਜੰਗੀ ਜਹਾਜ਼ ਦੀ ਵਰਤੋਂ

ਅੰਤ ਸਰਕਾਰ ਨੇ ਮੁਸਾਫ਼ਰਾਂ ਨੂੰ ਜਬਰੀ ਵਾਪਸ ਭੇਜਣ ਦੀ ਯੋਜਨਾ ਤਿਆਰ ਕੀਤੀ। ਮਿਸਟਰ ਰੀਡ ਨੇ ਜਹਾਜ਼ ਦੇ ਕਪਤਾਨ ਯਮਾਟੋ ਅਤੇ ਇੰਜੀਨੀਅਰ ਨੂੰ ਹੁਕਮ ਕਰ ਦਿੱਤਾ ਕਿ ਉਹ ਜਹਾਜ਼ ਨੂੰ ਗਰਮ ਕਰਨ ਤਾਂ ਕਿ ਤੁਹਾਨੂੰ ਵਾਪਸ ਭੇਜਿਆ ਜਾ ਸਕੇ। ਦੂਜੇ ਪਾਸੇ ਪੁਲੀਸ ਅਫ਼ਸਰਾਂ ਨੂੰ ਸ਼ਕਤੀ ਦੀ ਵਰਤੋਂ ਲਈ ਬੰਦੋਬਸਤ ਕਰਨ ਦਾ ਹੁਕਮ ਦਿੱਤਾ। ਇੱਕ ਸਮੁੰਦਰੀ ਜਹਾਜ਼ ਸੀ ਲਾਇਨ (See-lion) 'ਤੇ ਖਾਣ-ਪੀਣ ਦਾ ਸਮਾਨ ਲਦਾ ਲਿਆ ਅਤੇ ਰਾਤ ਦੇ ਇੱਕ ਵਜੇ ਇੱਕ ਦੂਜੇ ਜਹਾਜ਼ 'ਤੇ ਚਾੜ੍ਹਨ ਲਈ ਤਿਆਰੀ ਕਰ ਲਈ।

ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨੇ ਜਦੋਂ ਦੇਖਿਆ ਕਿ ਕਪਤਾਨ ਜਹਾਜ਼ ਨੂੰ ਚਾਲੂ ਕਰਨ ਲੱਗਿਆ ਹੈ ਤਾਂ ਉਨ੍ਹਾਂ ਰੋਕ ਦਿੱਤਾ। ਇਹ ਗੱਲ ਸੁਭਾਵਕ ਹੀ ਦੇਖਣ ਨੂੰ ਮਿਲਦੀ ਹੈ ਕਿ ਪ੍ਰਕਿਰਤੀ ਅੰਦਰ ਜੇਕਰ ਕਿਸੇ ਵੀ ਜੀਵ ਨੂੰ ਖਾਹ-ਮਖਾਹ ਤੰਗ ਕੀਤਾ ਜਾਵੇ ਤਾਂ ਉਹ ਕ੍ਰੋਧ 'ਚ ਆ ਕੇ ਕਾਰਵਾਈ ਕਰਦਾ ਹੈ। ਇਸੇ ਤਰਾਂ ਇਹ ਮੁਸਾਫ਼ਰ ਬੜੇ ਅੱਕੇ ਅਤੇ ਸਤੇ ਹੋਏ ਸਨ। ਉਨ੍ਹਾਂ ਗੁੱਸੇ ਵਿੱਚ ਆ ਕੇ ਜਹਾਜ਼ ਚਾਲੂ

ਨਾ ਕਰਨ ਦਿੱਤਾ। ਇਹ ਦੇਖ ਕਪਤਾਨ ਨੇ ਪੁਲੀਸ ਮੁਖੀ ਨੂੰ ਮੱਦਦ ਲਈ ਬੇਨਤੀ ਕੀਤੀ। ਪੁਲੀਸ ਮੁਖੀ ਨੇ ਉੱਤਰ ਵਿੱਚ ਕਿਹਾ ਕਿ ਮੇਰੇ 40 ਪੁਲੀਸ ਸਿਪਾਹੀ ਅਤੇ 35 ਅਫ਼ਸਰ ਜੋ ਹਥਿਆਰਾਂ ਨਾਲ ਲੈੱਸ ਹਨ 12.30 ਵਜੇ ਰਾਤ ਨੂੰ ਪਹੁੰਚ ਜਾਣਗੇ।

ਮੈਲਕਮ ਰੀਡ ਅਨੁਸਾਰ ਜਦੋਂ ‘ਸੀ ਲਾਇਨ’ 'ਜਹਾਜ਼ ਤੋਂ ਹਥਿਆਰਬੰਦ ਪੁਲੀਸ ਨੇ ਕਾਮਾਗਾਟਾ ਮਾਰੂ ਵਿੱਚ ਦਾਖਲ ਹੋਣਾ ਚਾਹਿਆ ਤਾਂ ਮੁਸਾਫ਼ਰਾਂ ਨੇ ਉਨ੍ਹਾਂ 'ਤੇ ਹਮਲਾ ਕਰ ਦਿੱਤਾ। ਹਮਲੇ ਵਿੱਚ ਲੋਹੇ ਦੀਆਂ ਰਾਡਾਂ ਅਤੇ ਕੋਲੇ ਦੇ ਵੱਟੇ ਮਾਰਨ ਕਰਕੇ 'ਸੀ ਲਾਇਨ' ਜਹਾਜ਼ ਦੇ ਸ਼ੀਸ਼ੇ ਟੁੱਟ ਗਏ ਅਤੇ ਪੁਲੀਸ ਮੁਲਾਜ਼ਮ ਫੱਟੜ ਹੋ ਗਏ। 'ਮਰਦਾ ਕੀ ਨਹੀਂ ਕਰਦਾ' ਦੀ ਕਹਾਵਤ ਅਨੁਸਾਰ ਮੁਸਾਫ਼ਰਾਂ ਨੇ ਇਹ ਕਾਰਵਾਈ ਕੀਤੀ। ਮਿਸਟਰ ਰੀਡ ਨੇ ਸੁਪਰਡੈਂਟ ਸਕਾਟ ਨੂੰ ਇਹ ਵੀ ਦੱਸਿਆ ਕਿ ਇਸ ਕਾਰਵਾਈ ਤੋਂ ਪਹਿਲਾਂ ਹਾਪਕਿਨਸਨ ਨੇ ਮਾਮਲਾ ਸੁਲਝਾਉਣ ਦਾ ਯਤਨ ਕੀਤਾ ਪਰ ਮੁਸਾਫ਼ਰਾਂ ਨੇ ਕੋਈ ਗੱਲ ਨਹੀਂ ਸੁਣੀ। ਅਸੀਂ ਹਾਰ-ਹੰਭ ਕੇ 2 ਵਜੇ ਵਾਪਸ ਆ ਗਏ। ਰੀਡ ਅਨੁਸਾਰ ਮੁਸਾਫ਼ਰਾਂ ਨੇ ਸਾਡੇ ਤੇ ਦੋ ਫ਼ਾਇਰ ਵੀ ਕੀਤੇ। ਪਰ ਇਸ ਗੱਲ ਦਾ ਵੇਰਵਾ ਭਾਈ ਗੁਰਦਿੱਤ ਸਿੰਘ ਦੀ ਸਵੈ-ਜੀਵਨੀ ਵਿੱਚ ਨਹੀਂ ਮਿਲਦਾ। ਹੱਥੋ-ਪਾਈ, ਮਾਰ-ਕੁਟਾਈ ਜਾਂ ਕੋਲਾ ਆਦਿ ਮਾਰਨ ਦੀ ਗੱਲ ਤਾਂ ਸੰਭਵ ਹੋ ਸਕਦੀ ਹੈ ਪਰ ਫ਼ਾਇਰੰਗ ਵਾਲੀ ਗੱਲ ਤਾਂ ਮੁਸਾਫ਼ਰਾਂ ਨੂੰ ਬਦਨਾਮ ਕਰਨ ਵਾਲੀ ਹੈ। ਜੇਕਰ ਮੁਸਾਫ਼ਰਾਂ ਕੋਲ ਕੋਈ ਹਥਿਆਰ ਹੁੰਦਾ ਤਾਂ ਇਨ੍ਹਾਂ ਨੇ ਕਾਬੂ ਕਰ ਕੇ ਉਸ ਨੂੰ ਹੁਣ ਤੱਕ ਸੰਭਾਲ ਕੇ ਰੱਖਣਾ ਸੀ। ਮੁਸਾਫ਼ਰਾਂ ਦੇ ਦੱਸਣ ਵਜੋਂ ਪੁਲੀਸ ਵਾਲਿਆਂ ਨੇ ਉਨ੍ਹਾਂ ਤੇ ਫ਼ਾਇਰਿੰਗ ਕੀਤੀ ਸੀ।

ਪ੍ਰਧਾਨ ਮੰਤਰੀ ਬੋਰਡਨ ਜੋ ਜਹਾਜ਼ ਨੂੰ ਜ਼ਬਰੀ ਵਾਪਸ ਭੇਜਣ ਲਈ ਤਤਪਰ ਸੀ, ਨੇ ਇਸ ਮੰਤਵ ਦੀ ਪੂਰਤੀ ਲਈ ਨੇਵੀ ਦੇ ਦੂਜੇ ਬੇੜੇ 'ਰੇਨਬੋ' ਦੀ ਵਰਤੋਂ ਦੀ ਇਜਾਜ਼ਤ ਦੇ ਦਿੱਤੀ। ਇਮੀਗ੍ਰੇਸ਼ਨ ਅਫ਼ਸਰਾਂ ਨੂੰ ਇਥੋਂ ਤੱਕ ਕਰੜਾਈ ਵਰਤਣ ਦੀ ਇਜਾਜ਼ਤ ਦੇ ਦਿੱਤੀ ਕਿ ਜੇਕਰ ਮੁਸਾਫ਼ਰਾਂ ਦੇ ਹੱਥਕੜੀਆਂ ਲਾਉਣੀਆਂ ਪੈਣ ਤਾਂ ਲਗਾ ਦਿੱਤੀਆਂ ਜਾਣ। ਇਨ੍ਹਾਂ ਹਿੰਦੁਸਤਨੀਆਂ ਨੂੰ ਜਬਰੀ ਪਕੜ ਕੇ ਇੰਪਰਸ ਜਹਾਜ਼ ਰਾਹੀਂ ਵੀ ਵਾਪਸ ਲਿਜਾ ਸਕਦੇ ਹੋਂ; ਜੇਕਰ ਕਾਮਾਗਾਟਾ ਮਾਰੂ ਜਹਾਜ਼ ਕਿਸੇ ਕਾਰਨ ਨਾ ਤੁਰੇ। ਅਖੀਰ ਔਟਵਾ ਤੋਂ ਮਿਸਟਰ ਰੀਡ ਨੂੰ ਖਬਰ ਮਿਲੀ ਕਿ ਰੇਨਬੋ ਜਹਾਜ਼ ਆਪਣੇ ਟਿਕਾਣੇ ਤੋਂ ਸ਼ਾਮ ਦੇ 10 ਵਜੇ ਵੈਨਕੂਵਰ ਵੱਲ ਚੱਲ ਪਿਆ ਹੈ।

## ਕਾਮਾਗਾਟਾ ਮਾਰੂ ਦੀ ਵਾਪਸੀ-ਕਾਲਾ ਦਿਨ

ਕੈਨੇਡਾ ਸਰਕਾਰ ਦੀ ਗਿਣੀ ਮਿਣੀ ਸਾਜਿਸ਼, ਕੌਮ ਦੇ ਗਦਾਰਾਂ ਅਤੇ ਨਸਲਬਾਦ ਦੇ ਸਰਦਾਰਾਂ ਨੇ ਮੁਸਾਫ਼ਰਾਂ ਦੀਆਂ ਇਛਾਵਾਂ 'ਤੇ ਅਖੀਰ ਪਾਣੀ ਫੇਰ ਦਿੱਤਾ। ਬਰਤਾਨਵੀ ਹਕੂਮਤ ਅਤੇ ਕੈਨੇਡਾ ਦੇ ਅਧਿਕਾਰੀਆਂ ਅਤੇ ਪਰਜਾ ਨੇ

ਸਿੱਖਾਂ ਤੇ ਵਾਪਰ ਰਹੇ ਦੁਖਾਂਤ ਦਾ ਦੋ ਮਹੀਨੇ ਖੂਬ ਤਮਾਸ਼ਾ ਦੇਖਿਆ ਅਤੇ ਇਨ੍ਹਾਂ ਪ੍ਰਤੀ ਅਪਮਾਨ ਜਨਕ ਸ਼ਬਦਾਵਲੀ ਵਰਤੀ। ਮੁੱਢ-ਕਦੀਮਾਂ ਤੋਂ ਹੀ ਜੱਗ ਜਾਹਰ ਹੈ ਕਿ ਤਕੜਾ ਭਾਈਚਾਰੇ ਨੂੰ ਡਰਾਉਂਦਾ, ਧਮਕਾਉਂਦਾ, ਢਾਹੁੰਦਾ, ਸਤਾਉਂਦਾ ਅਤੇ ਹਰਾਉਂਦਾ ਆ ਰਿਹਾ ਹੈ। ਭਾਰਤੀ ਭਾਈਚਾਰੇ ਨੇ ਮੁਸਾਫ਼ਰਾਂ ਦੀ ਹਰ ਕਿਸਮ ਦੀ ਸਹਾਇਤਾ ਕੀਤੀ ਪਰ ਜਦੋਂ ਦੇਖਿਆ ਕਿ ਪਾਣੀ ਸਿਰ ਤੋਂ ਦੀ ਲੰਘ ਰਿਹਾ ਹੈ , ਮੁਸਾਫ਼ਰ ਵੀ ਬੜੇ ਤੰਗ ਹੋ ਰਹੇ ਹਨ ਅਤੇ ਖਰਚਾ ਵੀ ਹੋ ਰਿਹਾ ਹੈ ਤਾਂ 'ਸ਼ੌਅਰ ਕਮੇਟੀ' ਨੇ ਵਿਚਾਰ ਕਰ ਕੇ ਮੁਸਾਫ਼ਰਾਂ ਦੀ ਸਹਿਮਤੀ ਨਾਲ ਇਮੀਗ੍ਰੇਸ਼ਨ ਅਫ਼ਸਰਾਂ ਕੋਲ ਗੱਲਬਾਤ ਲਈ ਵਕੀਲ ਬਰਡ ਨੂੰ ਭੇਜਿਆ। ਕਮੇਟੀ ਨੇ ਮੰਗਾਂ ਵਿੱਚ ਲਿਖਿਆ ਕਿ ਪੱਟੇਦਾਰ ਨੂੰ ਜਹਾਜ਼ 'ਚ ਲੱਦਿਆ ਕੋਲਾ ਵੇਚਣ ਦੀ ਖੁਲ੍ਹ ਦਿੱਤੀ ਜਾਵੇ, ਸਰਕਾਰ ਜਹਾਜ਼ ਦਾ ਸਾਰਾ ਖ਼ਰਚਾ ਜਹਾਜ਼ ਦੀ ਕੰਪਨੀ ਦੇ ਏਜੰਟ ਨੂੰ ਦੇਵੇ, ਡੀਪੋਰਟ ਕੀਤੇ ਜਾ ਰਹੇ ਮੁਸਾਫ਼ਰਾਂ ਨੂੰ ਰਸਤੇ ਦੇ ਖਾਣ ਪੀਣ ਦਾ ਖਰਚਾ ਵੈਨਕੂਵਰ ਤੋਂ ਕਲਕੱਤੇ ਤੱਕ 100 ਡਾਲਰ ਪ੍ਰਤੀ ਮੁਸਾਫ਼ਰ ਅਦਾ ਕਰੇ। ਇਹ ਮੰਗਾਂ ਉਸ ਸਮੇਂ ਦੇ ਗਵਰਨਰ ਜਨਰਲ ਦੀ ਫਾਈਲ ਵਿੱਚ ਦਰਜ਼ ਹਨ।

ਸਰਕਾਰ ਕਿਵੇਂ ਨਾ ਕਿਵੇਂ ਇਸ ਸਮੱਸਿਆ ਨੂੰ ਹੱਲ ਕਰਨਾ ਚਾਹੁੰਦੀ ਸੀ। ਸਰਕਾਰੀ ਵਕੀਲ ਨੇ ਵੀ ਸੁਝਾਅ ਦਿੱਤਾ ਕਿ ਸ਼ੋਅਰ ਕਮੇਟੀ ਦੇ ਪ੍ਰਧਾਨ ਰਹੀਮ ਨੂੰ ਮੁਸਾਫ਼ਰਾਂ ਨਾਲ ਗੱਲਬਾਤ ਕਰਨ ਦੀ ਆਗਿਆ ਦਿੱਤੀ ਜਾਵੇ। ਉਸ ਨੇ ਇਹ ਵੀ ਕਿਹਾ ਕਿ ਮੁਸਾਫ਼ਰਾਂ ਨੂੰ ਰਸਤੇ ਵਿਚਲਾ ਖਾਣ-ਪੀਣ ਦਾ ਸਮਾਨ ਦੇ ਦਿੱਤਾ ਜਾਵੇ, ਜਹਾਜ਼ ਦੀਆਂ ਕਿਸ਼ਤਾਂ ਬਾਰੇ ਬਾਅਦ ਵਿੱਚ ਨਿਪਟ ਲਿਆ ਜਾਵੇਗਾ। ਇਸ ਉਪਰੰਤ ਖੇਤੀਬਾੜੀ ਮੰਤਰੀ ਮਾਰਟਿਨ ਬੂਰਿਲ ਨੇ ਪਰਧਾਨ ਮੰਤਰੀ ਬੋਰਡਿਨ ਨੂੰ ਮਨਾ ਲਿਆ ਕਿ ਯਾਤਰੂਆਂ ਨੂੰ ਖਾਣ-ਪੀਣ ਦਾ ਸਮਾਨ ਦੇ ਦੇਣਾ ਚਾਹੀਦਾ ਹੈ। ਜਹਾਜ਼ ਦੇ ਏਜੰਟ ਅਤੇ ਕੈਪਟਨ ਨੇ ਵੀ ਸਹਿਮਤੀ ਪ੍ਰਗਟਾਈ ਕਿ ਅਸੀਂ ਹੋਰ ਕਿਸ਼ਤ ਨਹੀਂ ਮੰਗਾਂਗੇ। ਮਿਸਟਰ ਬੂਰਿਲ ਨੇ ਪਰਧਾਨ ਮੰਤਰੀ ਬੋਰਡਨ ਨੂੰ ਆਖਿਆ ਕਿ ਗੱਲਬਾਤ ਦੌਰਾਨ ਅਸੀਂ ਜੋ ਸੁਝਾਅ ਰੱਖੇ ਸਨ ਉਹ ਹਿੰਦੁਸਤਾਨੀਆਂ ਦੀ ਕਮੇਟੀ ਨੇ ਪਰਵਾਨ ਕਰ ਲਏ ਹਨ ਅਤੇ ਕਾਮਾਗਾਟਾ ਮਾਰੂ ਜਹਾਜ਼ ਦਾ ਵਾਪਸ ਜਾਣਾ ਹੁਣ ਤੈਅ ਹੋ ਚੁਕਾ ਹੈ। ਇਸ ਕਾਰਜ਼ ਦੀ ਸਫ਼ਲਤਾ ਲਈ ਪਰਧਾਨ ਮੰਤਰੀ ਨੇ ਮਿਸਟਰ ਬੂਰਿਲ ਨੂੰ ਵਧਾਈ ਦਿੱਤੀ।

22 ਜੁਲਾਈ 1914 ਨੂੰ ਸ਼ਾਮ ਦੇ 7 ਵਜੇ ਜਹਾਜ਼ ਵਿੱਚ ਖਾਣ-ਪੀਣ ਦਾ ਸਮਾਨ ਪਹੁੰਚਾਇਆ ਗਿਆ। ਸ਼ੋਅਰ ਕਮੇਟੀ ਦੇ ਮੈਬਰਾਂ (ਭਾਈ ਮਿੱਤ ਸਿੰਘ ਪੰਡੋਰੀ-ਸਕੱਤਰ ਖਾਲਸਾ ਦੀਵਾਨ ਸੁਸਾਇਟੀ ਅਤੇ ਹੁਸੈਨ ਰਹੀਮ) ਨੇ ਜਹਾਜ਼ ਦੇ ਇੰਜਨੀਅਰ ਨੂੰ ਜਹਾਜ਼ ਗਰਮ ਕਰਨ ਲਈ ਕਹਿ ਦਿੱਤਾ। ਇਸ ਹੋਏ ਫ਼ੈਸਲੇ ਉਪਰੰਤ ਜਹਾਜ਼ ਦੇ 24 ਸਵਾਰਾਂ ਨੂੰ ਕੈਨੇਡਾ ਅੰਦਰ ਜਾਣ ਦਾ ਹੁਕਮ ਹੋਇਆ। ਇਨ੍ਹਾਂ ਵਿੱਚੋਂ 20 ਸਵਾਰ ਤਾਂ ਪਹਿਲਾਂ ਹੀ ਕੈਨੇਡਾ ਵਿਖੇ ਰਹਿ ਰਹੇ ਸਨ ਅਤੇ 4

ਸਵਾਰ ਜਿਨ੍ਹਾਂ ਨੂੰ ਉਤਾਰਨ ਦਾ ਫ਼ੈਸਲਾ ਹੋਇਆ ਉਹ ਡਾਕਟਰ ਰਘੂਨਾਥ ਦਾ ਪਰਵਾਰ ਸੀ। ਜਦੋਂ ਡਾਕਟਰ ਦੇ ਪਰਵਾਰ ਨੂੰ ਇਮੀਗ੍ਰੇਸ਼ਨ ਅਧਿਕਾਰੀ ਉਤਾਰਨ ਲੱਗੇ ਤਾਂ ਸਰਦਾਰ ਗੁਰਦਿੱਤ ਸਿੰਘ ਨੇ ਇਸ ਦਾ ਵਿਰੋਧ ਕੀਤਾ। ਉਨ੍ਹਾਂ ਕਿਹਾ ਕਿ ਜਹਾਜ਼ ਵਿੱਚ ਮੁਸਾਫ਼ਰਾਂ ਦੀ ਸਿਹਤਯਾਬੀ ਲਈ ਡਾਕਟਰ ਦੀ ਜ਼ਰੂਰਤ ਸੀ ਅਤੇ ਇਸੇ ਕੰਮ ਲਈ ਇਸ ਨੂੰ ਭਰਤੀ ਕੀਤਾ ਗਿਆ ਸੀ। ਪਰ ਅਧਿਕਾਰੀਆਂ ਨੇ ਸਰਦਾਰ ਸਾਹਿਬ ਦੀ ਗੱਲ ਨਾ ਮੰਨੀ। ਅਸਲ ਵਿੱਚ ਡਾਕਟਰ ਰਘੂਨਾਥ ਸਰਕਾਰੀ ਜਾਸੂਸ ਸੀ ਅਤੇ ਸਰਕਾਰ ਨੇ ਉਸ ਦੀਆਂ ਸੇਵਾਵਾਂ ਬਦਲੇ ਕਾਨੂੰਨ ਤੋਂ ਬਾਹਰ ਜਾ ਕੇ ਮੱਦਦ ਕੀਤੀ। ਇੱਕ ਹੋਰ ਜਾਸੂਸ ਭਾਗ ਸਿੰਘ ਜੋ ਮੁਸਾਫ਼ਰਾਂ ਵਿੱਚ ਹੀ ਸੀ, ਉਸ ਨੇ ਵੀ ਉਤਾਰਨ ਲਈ ਫ਼ਰਿਆਦ ਕੀਤੀ ਪਰ ਅਧਿਕਾਰੀਆਂ ਨੇ ਨਾਂਹ ਕਰ ਦਿੱਤੀ।

ਇੰਞ ਇੱਕ ਪਾਸੇ ਜਹਾਜ਼ ਦੀ ਵਾਪਸੀ ਸੰਬੰਧੀ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ ਪਰ ਦੂਜੇ ਪਾਸੇ ਮੁਸਾਫ਼ਰਾਂ ਦੇ ਮਨ ਗਮਾਂ ਵਿੱਚ ਡੁੱਬੇ ਪਏ ਸਨ। ਕੈਨੇਡਾ ਸਰਕਾਰ ਜਿੱਤ ਦੇ ਜਸ਼ਨ ਮਨਾ ਰਹੀ ਸੀ ਜਦ ਕਿ ਮੁਸਾਫ਼ਰ ਅਸਫ਼ਲਤਾ ਦੇ ਅਫ਼ਸੋਸ ਵਿੱਚ ਸਨ। ਗੁਰੂ ਸਹਿਬਾਨ ਦਾ ਸਿੱਖਾਂ ਨੂੰ ਭਾਵੇਂ ਉਪਦੇਸ਼ ਹੈ:

*ਸੁਖ ਦੁਖ ਦੋਨੋ ਸਮ ਕਰ ਜਾਨੈ ਅਉਰ ਮਾਨ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗੁ ਤਤੁ ਪਛਾਨਾ (211)॥*

ਪਰ ਇਹ ਖ਼ੇਲ੍ਹ ਹੈ ਬਹੁਤ ਕਠਨ। ਮੁਸਾਫ਼ਰ ਤਾਂ ਪਹਿਲਾਂ ਹੀ 4 ਮਹੀਨਿਆਂ ਤੋਂ ਜਹਾਜ਼ ਵਿੱਚ ਤੜੇ ਹੋਏ ਦੁੱਖ ਭੋਗ ਰਹੇ ਸਨ। ਅੱਗੋਂ ਵਾਪਸ ਜਾਣ ਲਈ ਦੋ ਮਹੀਨੇ ਤੋਂ ਵੱਧ ਦਾ ਸਮਾਂ ਆ ਰਿਹਾ ਸੀ ਅਤੇ ਇਹ ਵੀ ਪਤਾ ਨਹੀਂ ਸੀ ਕਿ ਅੱਗੇ ਜਾ ਕੇ ਕੀ ਬੀਤਣਾ ਹੈ। ਪਰ ਗੁਰੂ 'ਤੇ ਭਰੋਸਾ ਹੋਣ ਕਾਰਨ ਅਤੇ ਇਸ ਨੂੰ ਰੱਬੀ ਹੁਕਮ ਮੰਨਣ ਕਾਰਨ ਸਭ ਮੁਸਾਫ਼ਰ ਚੜ੍ਹਦੀ ਕਲਾ ਵਿੱਚ ਸਨ। ਉਸ ਸਮੇਂ ਦੇ ਅਖਬਾਰਾਂ ਅੰਦਰ ਦਰਜ਼ ਹੈ ਕਿ ਵਾਪਸ ਪਰਤਣ ਸਮੇਂ ਮੁਸਾਫ਼ਰਾਂ ਦੇ ਚਿਹਰਿਆਂ ਤੇ ਕੋਈ ਗਮ ਦਿਖਾਈ ਨਹੀਂ ਸੀ ਦੇ ਰਿਹਾ।

## ਕਾਮਾਗਾਟਾ ਮਾਰੂ ਦਾ ਕੈਨੇਡਾ ਦੀ ਬੰਦਰਗਾਹ ਤੋਂ ਚਲਣਾ

23 ਜੁਲਾਈ 1914 ਦਾ ਦਿਨ ਕੈਨੇਡਾ ਦੇ ਇਤਿਹਾਸ ਅੰਦਰ ਹਿੰਦੁਸਤਾਨੀ ਮੁਸਾਫ਼ਰਾਂ ਲਈ ਮਾਨੋ ਇੱਕ ਕਾਲਾ ਦਿਨ ਹੋ ਨਿਬੜਿਆ। ਦੋ ਮਹੀਨਿਆਂ ਦੀ ਜਦੋ ਜਹਿਦ ਉਪਰੰਤ ਸਰਕਾਰ ਦੀ ਬਦਨੀਤੀ ਕਾਰਨ ਸਵੇਰੇ 5.30 ਵਜੇ ਇਹ ਜਹਾਜ਼ ਵੈਨਕੂਵਰ ਦੀ ਬੰਦਰਗਾਹ ਤੋਂ ਵਾਪਸੀ ਲਈ ਚੱਲਿਆ। ਕੁਝ ਦੂਰੀ ਤੱਕ ਹਿਫ਼ਾਜਤ ਵਜੋਂ ਨੇਵੀ ਦਾ ਜੰਗੀ ਬੇੜਾ 'ਰੇਨਬੋ' ਵੀ ਨਾਲ ਚੱਲਿਆ। ਜਹਾਜ਼ ਚੱਲਣ ਪਿੱਛੋਂ ਕੈਨੇਡਾ ਦੇ ਗਵਰਨਰ ਜਨਰਲ ਨੇ ਹਾਂਗਕਾਂਗ ਦੇ ਗਵਰਨਰ ਜਨਰਲ ਨੂੰ ਤਾਰ ਭੇਜ

ਕੇ ਸੂਚਿਤ ਕੀਤਾ ਕਿ ਕਾਮਾਗਾਟਾ ਮਾਰੂ ਦੇ ਸਾਰੇ ਮੁਸਾਫ਼ਰਾਂ ਨੂੰ ਸਿੱਧਾ ਹਿੰਦੁਸਤਾਨ ਭੇਜਿਆ ਜਾਵੇ। ਤਾਰ ਵਿੱਚ ਇਹ ਵੀ ਲਿਖਿਆ ਕਿ ਜੇਕਰ ਜਹਾਜ਼ ਦਾ ਪਟੇਦਾਰ ਕਿਸੇ ਅਵਜਾਨੇ ਦੀ ਮੰਗ ਕਰੇ ਤਾਂ ਉਸ ਨੂੰ ਪਕੜ ਕੇ ਉਸ ਉੱਪਰ ਬੇਨਿਯਮੀਆਂ ਦਾ ਕੇਸ ਦਰਜ਼ ਕੀਤਾ ਜਾਵੇ।

ਸਫ਼ਰ ਤਹਿ ਕਰਦਾ ਜਹਾਜ਼ 16 ਅਗਸਤ ਨੂੰ ਯੋਕੋਹਾਮ ਜਦੋਂ ਪਹੁੰਚਿਆ ਤਾਂ ਹਾਂਗਕਾਂਗ ਦੇ ਕਲੋਨੀਅਲ ਸਕੱਤਰ ਦੀ ਚਿੱਠੀ ਭਾਈ ਗੁਰਦਿੱਤ ਸਿੰਘ ਨੂੰ ਮਿਲੀ। ਇਸ ਚਿੱਠੀ ਵਿੱਚ ਲਿਖਿਆ ਸੀ ਕਿ ਭਾਵੇਂ ਤੁਹਾਨੂੰ ਕੈਨੇਡਾ ਦੇ ਅਧਿਕਾਰੀਆਂ ਨੇ ਕਾਮਾਗਾਟਾ ਮਾਰੂ ਨੂੰ ਹਾਂਗ ਕਾਂਗ ਆਉਣ ਲਈ ਰਾਹਦਾਰੀ ਦਾ ਪਰਵਾਨਾ ਦਿੱਤਾ ਹੋਇਆ ਹੈ ਪਰ ਅੰਦਰਖਾਤੇ ਸਾਜਸ਼ ਹੋ ਰਹੀ ਹੈ ਕਿ ਇਹ ਇੱਥੇ ਨਹੀਂ ਆ ਸਕਦੇ। ਭਾਵ ਸਰਕਾਰਾਂ ਵੱਲੋਂ ਹਾਥੀ ਦੇ ਦੰਦ ਖਾਣ ਨੂੰ ਹੋਰ ਅਤੇ ਦਿਖਾਣ ਨੂੰ ਹੋਰ ਵਾਲੀ ਕੋਝੀ ਚਾਲ ਜਾਰੀ ਸੀ। ਜਹਾਜ਼ ਦੇ ਮਾਲਕ 'ਤੇ ਵੀ ਸਰਕਾਰ ਨੇ ਦਬਾਅ ਪਾ ਕੇ ਗੁਰਦਿੱਤ ਸਿੰਘ ਨੂੰ ਸੁਨੇਹਾ ਪਹੁੰਚਾਇਆ ਕਿ ਉਹ ਜਹਾਜ਼ ਲੈ ਕੇ ਕੋਬੇ ਪਹੁੰਚੇ। ਇੰਝ 21 ਅਗਸਤ ਨੂੰ ਜਹਾਜ਼ ਕੋਬੇ (ਜਪਾਨ) ਪਹੁੰਚ ਗਿਆ। ਇੱਥੇ ਮੁਸਾਫ਼ਰਾਂ ਨੇ ਉਨ੍ਹਾਂ ਵਿਰੁੱਧ ਹੋ ਰਹੀਆਂ ਵਧੀਕੀਆਂ ਵਿਰੁੱਧ ਬਰਤਾਨਵੀ ਕੌਂਸਲ ਦੇ ਦਫ਼ਤਰ ਅੱਗੇ ਮੁਜ਼ਾਹਰਾ ਕੀਤਾ। ਉਨ੍ਹਾਂ ਇਹ ਵੀ ਮੰਗ ਕੀਤੀ ਕਿ ਜੇਕਰ ਜਹਾਜ਼ ਨੂੰ ਹਿੰਦੁਸਤਾਨ ਪਹੁੰਚਾਣਾ ਹੈ ਤਾਂ ਸਰਕਾਰ 19 ਹਜ਼ਾਰ ਜ਼ਿੰਨ ਖ਼ਰਚਾ ਦਵੇ। ਅਸਲ ਵਿੱਚ ਸਰਕਾਰ ਦੀ ਮਨਸ਼ਾ ਮੁਸਾਫ਼ਰਾਂ ਨੂੰ ਗ੍ਰਿਫ਼ਤਾਰ ਕਰਨ ਦੀ ਸੀ। ਇਸੇ ਲਈ ਹਿੰਦੁਸਤਾਨ ਸਰਕਾਰ ਜਹਾਜ਼ ਦਾ ਇਵਜ਼ਾਨਾ ਦੇਣ ਲਈ ਸਹਿਮਤ ਹੋ ਗਈ ਸੀ। ਉਨ੍ਹੀ ਦਿਨੀ ਸੰਸਾਰ ਦਾ ਪਹਿਲਾ ਮਹਾਂ ਯੁੱਧ ਵੀ ਛਿੜ ਗਿਆ ਸੀ।

2 ਸਤੰਬਰ ਨੂੰ ਕਾਮਾਗਾਟਾ ਮਾਰੂ ਕੋਬੇ ਤੋਂ ਚੱਲ ਕੇ 19 ਸਤੰਬਰ ਨੂੰ ਸਿੰਘਾਪੁਰ ਪਹੁੰਚ ਗਿਆ। ਭਾਵੇਂ ਸਰਦਾਰ ਗੁਰਦਿੱਤ ਸਿੰਘ ਇੱਥੇ ਉਤਰਨਾ ਚਾਹੁੰਦੇ ਸਨ ਪਰ ਸਿੰਘਾਪੁਰ ਦੇ ਗਵਰਨਰ ਨੇ ਉਤਰਨ ਲਈ ਆਗਿਆ ਨਹੀਂ ਦਿੱਤੀ। ਹੋਰ ਤਾਂ ਹੋਰ ਮੁਸਾਫ਼ਰਾਂ ਨੂੰ ਖਾਣ-ਪੀਣ ਦਾ ਸਮਾਨ ਵੀ ਖਰੀਦਣ ਨਾ ਦਿੱਤਾ। ਜਵਾਹਰ ਮੱਲ ਅਤੇ ਉਸ ਦਾ ਭਰਾ ਕੋਬੇ ਤੋਂ ਇਸ ਜਹਾਜ਼ ਵਿੱਚ ਸਵਾਰ ਹੋਏ ਸਨ।ਉਹ ਸਿੰਘਾਪੁਰ ਉੱਤਰ ਕੇ ਬੰਬਈ ਜਾਣਾ ਚਾਹੁੰਦੇ ਸਨ। ਉਨ੍ਹਾਂ ਨੂੰ ਵੀ ਉਤਰਨ ਨਾ ਦਿੱਤਾ। ਹਿੰਦੁਸਤਾਨ ਦੀ ਬਰਤਾਨਵੀ ਸਰਕਾਰ ਨੇ 5 ਸਤੰਬਰ 1914 ਨੂੰ ਇੱਕ 'ਅੰਤਰ ਪ੍ਰਵੇਸ਼ ਫੁਰਮਾਨ' ਜਾਰੀ ਕੀਤਾ ਕਿ ਵਿਦੇਸ਼ਾਂ ਤੋਂ ਆ ਰਹੇ ਗਦਰੀ ਬੰਦਿਆਂ ਦੀ ਜਾਂਚ ਪੜਤਾਲ ਚੰਗੀ ਤਰ੍ਹਾਂ ਕੀਤੀ ਜਾਵੇ। ਸਿੰਘਾਪੁਰ ਤੋਂ 19 ਸਤੰਬਰ ਨੂੰ ਇਹ ਜਹਾਜ਼ ਅੱਗੇ ਚੱਲ ਪਿਆ। ਰਸਤੇ ਵਿੱਚ 26 ਸਤੰਬਰ ਨੂੰ ਇੱਕ ਯੂਰਪੀਨ ਅਫ਼ਸਰ ਨੇ ਆਪਣੇ ਬੰਦੇ ਲਗਾ ਕੇ ਜਹਾਜ਼ ਦੇ ਮੁਸਾਫ਼ਰਾਂ ਦੀ ਤਲਾਸ਼ੀ ਲਈ ਪਰ ਇਨ੍ਹਾਂ ਪਾਸੋਂ ਕੋਈ ਇਤਰਾਜ਼ ਵਾਲੀ ਵਸਤੂ ਨਾ ਮਿਲੀ।

# ਬਜ ਬਜ ਘਾਟ 'ਤੇ ਕਾਮਾਗਾਟਾ ਮਾਰੂ ਜਹਾਜ਼ ਨੂੰ ਰੋਕਣਾ

ਕਾਮਾਗਾਟਾ ਮਾਰੂ ਜਹਾਜ਼ ਨੂੰ 29 ਸਤੰਬਰ ਵਾਲੇ ਦਿਨ ਕਲਕੱਤਾ ਤੋਂ 17 ਮੀਲ ਪਰੇ ਹੀ ਬਜ ਬਜ ਘਾਟ ਤੇ ਰੋਕ ਲਿਆ। ਇਸ ਸੰਬੰਧੀ ਜਾਣਕਾਰੀ ਜਦੋਂ ਭਾਈ ਗੁਰਦਿੱਤ ਸਿੰਘ ਨੇ ਅਫ਼ਸਰ ਤੋਂ ਜਾਣਨਾ ਚਾਹੀ ਤਾਂ ਉਸ ਨੇ ਆਖਿਆ, "ਸਰਕਾਰੀ ਹੁਕਮ ਅਨੁਸਾਰ ਸਾਰੇ ਮੁਸਾਫ਼ਰਾਂ ਨੂੰ ਰੇਲ ਗੱਡੀ ਰਾਹੀਂ ਪੰਜਾਬ ਲੈ ਜਾਣਾ ਹੈ"। ਸਰਦਾਰ ਸਾਹਿਬ ਨੇ ਕਿਹਾ, "ਇਹ ਕਿਉਂ? ਤਾਂ ਅਫ਼ਸਰ ਨੇ ਕਿਹਾ, "ਮੇਰੇ ਨਾਲ ਬਹੁਤੀ ਬਹਿਸ ਕਰਨ ਦੀ ਲੋੜ ਨਹੀਂ ਅਸੀਂ ਤਾਂ ਸਰਕਾਰੀ ਹੁਕਮ ਪੁਗਾਉਣਾ ਹੈ।" ਅਫ਼ਸਰ ਨੇ ਮੁਸਾਫ਼ਰਾਂ ਨੂੰ ਬੜੇ ਕ੍ਰੋਧ ਭਰੇ ਸ਼ਬਦਾਂ 'ਚ ਆਖਿਆ ਕਿ ਸਾਰੇ ਹੁਕਮ ਮੰਨ ਕੇ ਬਾਹਰ ਆ ਜਾਉ ਨਹੀਂ ਤਾਂ ਮਾਰੇ ਜਾਉਂਗੇ। ਅਫ਼ਸਰਾਂ ਦਾ ਕੁਰਖ਼ਤ ਰਵੱਈਆ ਦੇਖ ਭਾਈ ਗੁਰਦਿੱਤ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੀਸ 'ਤੇ ਰੱਖ ਸਾਰੇ ਮੁਸਾਫ਼ਰਾਂ ਸਮੇਤ ਵਾਹਿਗੁਰੂ ਵਾਹਿਗੁਰੂ ਪੁਕਾਰਦੇ ਜਹਾਜ਼ ਤੋਂ ਬਾਹਰ ਆ ਗਏ। ਦੁਪਹਿਰ ਦੇ ਤਕਰੀਬਨ 2 ਵਜੇ ਸਨ। ਇਹਨਾਂ ਕਪੜਾ ਵਿਛਾ ਕੇ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਨੂੰ ਉੱਚੀ ਜਗ੍ਹਾ ਸੁਸ਼ੋਭਤ ਕਰ ਦਿੱਤਾ ਅਤੇ ਸਾਰੇ ਮੁਸਾਫ਼ਰ ਇਸ ਦੇ ਦੁਆਲੇ ਬੈਠ ਵਾਹਿਗੁਰੂ ਦਾ ਜਾਪ ਕਰਨ ਲੱਗ ਪਏ। ਕੁਝ ਸਮੇਂ ਪਿੱਛੋਂ ਇੱਕ ਅੰਗਰੇਜ਼ ਅਫ਼ਸਰ ਆਇਆ ਅਤੇ ਉਸ ਨੇ ਆਖਿਆ, "ਸਾਰੇ ਬੰਦੇ ਜਲਦੀ ਉੱਠੋ ਅਤੇ ਗੱਡੀ ਵਿੱਚ ਬੈਠੋ।" ਅੱਗੋਂ ਗੁਰਦਿੱਤ ਸਿੰਘ ਨੇ ਨਿਮਰਤਾ ਸਹਿਤ ਕਿਹਾ ਕਿ ਅਸੀਂ ਬਹੁਤ ਥੱਕੇ ਹੋਏ ਹਾਂ ਸਾਨੂੰ ਕਲਕੱਤੇ ਪਹੁੰਚਾ ਦਿਉ ਤਾਂ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਦੁਆਰਾ ਸਾਹਿਬ ਵਿਖੇ ਸੁਸ਼ੋਭਤ ਕਰ ਦਈਏ। ਅਸੀਂ ਜਹਾਜ਼ ਦੇ ਮਾਲਕਾਂ ਨਾਲ ਹਿਸਾਬ-ਕਿਤਾਬ ਵੀ ਨਿਪਟਾਉਣਾ ਹੈ। ਇਸ ਤੋਂ ਇਲਾਵਾ ਅਸੀਂ ਵਕੀਲ ਕਰ ਕੇ ਆਉਣ ਜਾਣ ਦੇ ਸਫ਼ਰ ਸੰਬੰਧੀ ਕਾਨੂੰਨੀ ਕਾਰਵਾਈ ਵੀ ਕਰਨੀ ਹੈ।

ਸਭ ਮੁਸਾਫ਼ਰ ਚੁੱਪ-ਚਾਪ ਬੈਠੇ ਅਫ਼ਸਰ ਦੀ ਗੱਲ ਧਿਆਨ ਨਾਲ ਸੁਣ ਰਹੇ ਸਨ। ਪਰ ਅਫ਼ਸਰ ਨੇ ਧੱਕਾ ਕਰਨਾ ਚਾਹਿਆ ਅਤੇ ਪੁਲੀਸ ਦੀ ਸਹਾਇਤਾ ਨਾਲ ਖਿੱਚ ਧੂਹ ਕਰ ਕੇ ਗੱਡੀ ਵਿੱਚ ਲਜਾਣ ਦੀ ਕੋਸ਼ਿਸ਼ ਕੀਤੀ। ਉਸ ਨੇ ਇਹ ਵੀ ਆਖਿਆ ਕਿ ਤੁਹਾਨੂੰ ਗ੍ਰਿਫ਼ਤਾਰ ਕੀਤਾ ਜਾ ਚੁੱਕਾ ਹੈ। ਭਾਈ ਗੁਰਦਿੱਤ ਸਿੰਘ ਨੇ ਆਖਿਆ, "ਸਾਨੂੰ ਗ੍ਰਿਫਤਾਰੀ ਦੇ ਵਰੰਟ ਦਿਖਾਉ, ਅਸੀਂ ਗੱਡੀ ਨਹੀਂ ਚੜ੍ਹਨਾ ਅਤੇ ਕਲਕੱਤੇ ਜਾਣਾ ਹੈ।" ਪਰ ਗਜ਼ਟ ਆਫ਼ ਇੰਡੀਆ, ਜਨਵਰੀ 14, 1915 ਦੇ ਪੰਨਾ 18-19 ਤੇ ਲਿਖਿਆ ਹੋਇਆ ਹੈ ਕਿ ਸ਼ਾਹਪੁਰ ਦੇ 17 ਮੁਸਲਮਾਨ ਅਤੇ 42 ਹੋਰ ਬੰਦੇ ਗੱਡੀ ਚੜ੍ਹਨ ਲਈ ਸਹਿਮਤ ਹੋ ਗਏ ਸਨ।

# ਬਜ ਬਜ ਘਾਟ ਦਾ ਖ਼ੂਨੀ ਦੁਖਾਂਤ

ਕਾਮਾਗਾਟਾ ਮਾਰੂ ਦੇ ਸਾਰੇ ਮੁਸਾਫ਼ਰ ਜਲੂਸ ਦੀ ਸ਼ਕਲ ਵਿੱਚ ਕਲਕੱਤਾ ਵੱਲ ਨੂੰ ਚੱਲ ਪਏ। ਪੰਜਾਬ ਤੋਂ ਆਈ ਪੁਲੀਸ ਅਤੇ ਅੰਗਰੇਜ਼ ਅਫ਼ਸਰ ਨਾਲ ਤੁਰ ਰਹੇ ਸਨ। ਤੁਰਨ ਸਮੇਂ ਇੱਕ ਅੰਗਰੇਜ਼ ਅਫ਼ਸਰ ਨੇ ਬੰਦੂਕ ਦਿਖਾ ਕੇ ਇਨ੍ਹਾਂ ਨੂੰ ਡਰਾਇਆ ਅਤੇ ਧਮਕਾਇਆ। ਇਸ ਦਾ ਭੈੜਾ ਵਤੀਰਾ ਦੇਖ ਮੁਸਾਫ਼ਰ ਇੰਦਰ ਸਿੰਘ ਅਤੇ ਅਮਰ ਸਿੰਘ ਰੋਹ ਵਿੱਚ ਆ ਗਏ ਅਤੇ ਛਾਤੀਆਂ ਤਾਣ ਕੇ ਅਫ਼ਸਰ ਨੂੰ ਆਖਿਆ, "ਮਾਰ ਸਾਡੇ ਗੋਲੀਆਂ, ਅਸੀਂ ਮਰਨ ਨੂੰ ਤਿਆਰ ਹਾਂ"। ਜਲੂਸ ਸ਼ਾਂਤਮਈ ਸ਼ਕਲ ਵਿੱਚ ਜਦੋਂ ਤਿੰਨ ਕੁ ਮੀਲ ਦੂਰ ਗਿਆ ਤਾਂ ਪੰਜ ਅੰਗਰੇਜ਼ ਅਫ਼ਸਰਾਂ ਨੇ ਉੱਥੇ ਆ ਕੇ ਮੁਸਾਫ਼ਰਾਂ ਵੱਲ ਨੂੰ ਬੰਦੂਕਾਂ ਸਿੱਧੀਆਂ ਕਰ ਲਈਆਂ। ਇਨ੍ਹਾਂ ਜਲੂਸ ਨੂੰ ਰੋਕਣ ਦਾ ਯਤਨ ਕੀਤਾ ਪਰ ਅਸਫ਼ਲ ਰਹੇ। ਮੁਸਾਫ਼ਰ ਤੁਰਦੇ ਤੁਰਦੇ ਇੱਕ ਮੀਲ ਹੋਰ ਅੱਗੇ ਚਲੇ ਗਏ। ਇੱਥੇ ਬੰਗਾਲ ਸਰਕਾਰ ਦਾ ਮੁੱਖ ਸਕੱਤਰ ਮਿਸਟਰ ਕੋਮਿੰਗ ਪਹੁੰਚ ਗਿਆ। ਇਸ ਦੇ ਨਾਲ ਕੈਪਟਨ ਮੂਰ ਵੀ 150 ਫ਼ੌਜੀਆਂ ਸਮੇਤ ਆ ਗਿਆ। ਮਿਸਟਰ ਕੋਮਿੰਗ ਨੇ ਸਰਦਾਰ ਗੁਰਦਿੱਤ ਸਿੰਘ ਨਾਲ ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕੀਤੀਆਂ।ਇਸ ਨੇ ਆਖਿਆ, "ਮੈਂ ਤੁਹਾਡੀ ਗੱਲਬਾਤ ਗਵਰਨਰ ਨਾਲ ਕਰਵਾ ਕੇ ਸਭ ਬੇਇਨਸਾਫ਼ੀਆਂ ਦੂਰ ਕਰਵਾ ਦੇਵਾਂਗਾ। ਪਰ ਇੱਥੇ ਨਹੀਂ ਬਜ ਬਜ ਘਾਟ 'ਤੇ ਪਿੱਛੇ ਚੱਲੋ।" ਸਿੱਖ ਬੰਦੇ ਨੂੰ ਬੰਦਾ ਜਾਣ ਕੇ ਉਸ 'ਤੇ ਭਰੋਸਾ ਕਰ ਲੈਂਦਾ ਹੈ। ਬੰਦਾ ਕਰਦਾ ਤਾਂ ਸਭ ਕੁਝ ਚੰਗੇ ਲਈ ਹੈ ਪਰ ਹੋਣੀ ਜੋ ਇੱਕ ਗੁਪਤ ਸ਼ਕਤੀ ਹੈ ਅਤੇ ਜਿਸ ਦੇ ਭੇਦਾਂ ਬਾਰੇ ਕਿ ਆਉਣ ਵਾਲੇ ਸਮੇਂ ਵਿੱਚ ਉਸ ਨੇ ਕੀ ਭਾਣਾ ਵਰਤਾਉਣਾ ਹੈ, ਕੋਈ ਨਹੀਂ ਜਾਣਦਾ। ਬੰਦਾ ਲੱਖ ਯਤਨ ਕਰੇ ਹੋਣੀ ਟਲਦੀ ਨਹੀਂ। ਚੱਲੇ ਤਾਂ ਮੁਸਾਫ਼ਰ ਕਲਕੱਤੇ ਵੱਲ ਨੂੰ ਸੀ ਪਰ ਅਫ਼ਸਰ ਦੀ ਗੱਲ ਮੰਨ ਕੇ ਪਿੱਛੇ ਨੂੰ ਮੁੜ ਪਏ। ਗੁਰਬਾਣੀ ਦੇ ਬੋਲ ਹਨ:

*ਮਤਾ ਕਰੇ ਪਛਮ ਕੀ ਤਾਈ ਪੂਰਬ ਹੀ ਲੇ ਜਾਤ॥*

ਬੰਦੇ ਦੇ ਮੱਥੇ 'ਤੇ ਲਿਖੇ ਲੇਖ ਨਹੀਂ ਮਿਟਦੇ। ਹੁੰਦਾ ਉਹ ਹੈ ਜੋ ਖ਼ੁਦਾ ਨੂੰ ਮਨਜ਼ੂਰ ਹੋਵੇ। ਉਹ ਮਾਲਕ ਬੰਦਿਆਂ ਦੇ ਕਾਲੇ ਦਿਲਾਂ ਨੂੰ ਜੰਤਾ ਅੱਗੇ ਪ੍ਰਗਟਾਉਣ ਲਈ ਐਸਾ ਭਾਣਾ ਵਰਤਾਉਂਦਾ ਹੈ ਜੋ ਇਤਿਹਾਸ ਬਣ ਜਾਂਦਾ ਹੈ। ਕਾਲੇ ਦਿਲ ਵਾਲਿਆਂ ਦੇ ਕੀਤੇ ਜ਼ੁਲਮ ਨੂੰ ਝਲਦਿਆਂ ਸੱਚਿਆਂ ਨੂੰ ਕੁਰਬਾਨੀ ਦੇਣੀ ਪੈਂਦੀ ਹੈ ਪਰ ਅਖੀਰ ਜਿੱਤ ਸੱਚ ਦੀ ਹੀ ਹੁੰਦੀ ਹੈ। ਆਉਣ ਵਾਲੇ ਸਮੇਂ ਅੰਦਰ ਸ਼ਹੀਦਾਂ ਦੀ ਜੈ ਜੈ ਕਾਰ ਹੁੰਦੀ ਹੈ, ਜਦ ਕਿ ਜਾਲਮਾਂ ਨੂੰ ਫਿਟਕਾਰਾਂ ਪੈਂਦੀਆਂ ਹਨ। ਜਿਵੇਂ ਗੁਰਬਾਣੀ ਅੰਦਰ ਅੰਕਿਤ ਹੈ:

*ਸਚੇ ਮਾਰਗਿ ਚਲਦਿਆ ਉਸਤਤ ਕਰੇ ਜਹਾਨ॥*

ਇਹ ਥੱਕੇ-ਟੁੱਟੇ ਮੁਸਾਫ਼ਰ ਜਦੋਂ ਬਜ ਬਜ ਵੱਲ ਜਾ ਰਹੇ ਸਨ ਤਾਂ ਰਸਤੇ ਵਿੱਚ ਪਿਆਸ ਲੱਗਣ ਕਾਰਨ ਇਨ੍ਹਾਂ ਨੇ ਪਾਣੀ ਪੀਣ ਦੀ ਮੋਹਲਤ ਮੰਗੀ ਪਰ ਪੁਲੀਸ ਨੇ ਮਨ੍ਹਾ ਕਰ ਦਿੱਤਾ। ਗੁਰਦਿੱਤ ਸਿੰਘ ਦਾ ਸੱਤ ਸਾਲ ਦਾ ਬੱਚਾ ਤਾਂ ਬਹੁਤ ਹੀ ਤੰਗ ਸੀ। ਤਕਰੀਬਨ ਸ਼ਾਮ ਦੇ ਸੱਤ ਕੁ ਵਜੇ ਇਹ ਜੱਥਾ ਬਜ ਬਜ ਘਾਟ 'ਤੇ ਪਹੁੰਚ ਗਿਆ। ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਵੇਕਲੀ ਜਿਹੀ ਉੱਚੀ ਥਾਂ ਦੇਖ ਕੇ ਸੁਸ਼ੋਬਤ ਕਰ ਦਿੱਤਾ। ਸ਼ਾਮ ਹੋਣ ਕਾਰਨ ਮੁਸਾਫ਼ਰਾਂ ਨੇ 'ਸੋ ਦਰੁ ਰਹਿਰਾਸ' ਦਾ ਪਾਠ ਆਰੰਭ ਕਰ ਦਿੱਤਾ। ਪਾਠ ਜਾਰੀ ਸੀ ਪਰ ਪੁਲਿਸ ਕਪਤਾਨ ਈਸਟਵੁੱਡ ਨੇ ਭਾਈ ਗੁਰਦਿੱਤ ਸਿੰਘ ਨੂੰ ਬਾਹਰ ਆਉਣ ਲਈ ਇਸ਼ਾਰਾ ਕੀਤਾ। ਉਨ੍ਹਾਂ ਕਿਹਾ, ਪਾਠ ਦੀ ਸਮਾਪਤੀ ਪਿੱਛੋਂ ਉਹ ਬਾਹਰ ਆ ਕੇ ਮਿਲੇਗਾ। ਜਦੋਂ ਅਰਦਾਸ ਹੋ ਰਹੀ ਸੀ ਤਾਂ ਈਸਟਵੁੱਡ ਨੇ ਇੱਕ ਪੁਲੀਸ ਵਾਲੇ ਤੋਂ ਡੰਡਾ ਲੈ ਕੇ ਗੁਰਦਿੱਤ ਸਿੰਘ ਵੱਲ ਵਧਣ ਦੀ ਕੋਸ਼ਿਸ਼ ਕੀਤੀ। ਮੁਸਾਫ਼ਰਾਂ ਨੇ ਈਸਟਵੁਡ ਨੂੰ ਰੁਕਣ ਲਈ ਕਿਹਾ ਪਰ ਉਹ ਨਾ ਰੁਕਿਆ।ਇਤਨੇ ਨੂੰ ਮੁਸਾਫਿਰ ਟਹਿਲ ਸਿੰਘ ਨੇ ਈਸਟਵੁੱਡ ਤੋਂ ਡੰਡਾ ਖੋਹ ਲਿਆ। ਇਸ ਪਿੱਛੋਂ ਈਸਟਵੁੱਡ ਨੇ ਗੁੱਸੇ 'ਚ ਆ ਕੇ ਆਪਣੇ ਪਿਸਤੌਲ ਰਾਹੀਂ ਦੋ ਫ਼ਾਇਰ ਕਰ ਦਿੱਤੇ। ਇਹ ਗੱਲ ਮੈਕਮ ਜਾਰਜ ਨੇ ਆਪਣੀ ਪੁਸਤਕ ਦੇ ਪੰਨਾ 94-96 ਤੇ ਅੰਕਿਤ ਕੀਤੀ ਹੈ। ਇਸੇ ਤਰ੍ਹਾਂ ਭਾਈ ਗੁਰਦਿੱਤ ਸਿੰਘ ਨੇ ਵੀ ਆਪਣੀ ਜੀਵਨ ਗਾਥਾ ਵਿੱਚ ਇਸ ਦਾ ਵੇਰਵਾ ਦਿੱਤਾ ਹੈ।

ਈਸਟਵੁੱਡ ਵੱਲੋਂ ਗੋਲੀ ਚਲਾਉਣ ਉਪਰੰਤ ਪੁਲਿਸ ਨੇ ਵੀ ਫ਼ਾਇਰਿੰਗ ਕਰ ਦਿੱਤੀ। ਇਸ ਤਰ੍ਹਾਂ ਮੁਸਾਫ਼ਰਾਂ 'ਚ ਭਗਦੜ ਮੱਚ ਗਈ। ਇੱਕ ਪੁਲਿਸ ਵਾਲੇ ਨੇ ਭਾਈ ਸਾਹਿਬ ਦੇ ਬੇਟੇ ਨੂੰ ਚੁੱਕਣ ਦੀ ਕੋਸ਼ਿਸ਼ ਕੀਤੀ ਪਰ ਉਸ ਦੇ ਚੀਖ ਚਿਹਾੜੇ ਨੂੰ ਦੇਖ ਛੱਡ ਦਿੱਤਾ। ਮੁਸਾਫ਼ਰਾਂ ਨੇ ਭਾਈ ਗੁਰਦਿੱਤ ਸਿੰਘ ਨੂੰ ਇੱਕੇ ਦਮ ਖਿਸਕ ਜਾਣ ਲਈ ਆਖਿਆ। ਪਰ ਮਰਦ ਹੋਣ ਦੇ ਨਾਤੇ ਅਤੇ ਗੁਰੂ ਦਾ ਸਿੰਘ ਹੋਣ ਕਰ ਕੇ ਉਸ ਨੇ ਭੱਜਣ ਤੋਂ ਨਾਂਹ ਕਰ ਦਿੱਤੀ। ਹਾਲਾਤ ਵਿਗੜਦੇ ਦੇਖ ਦੋ ਮੁਸਾਫ਼ਰਾਂ (ਭਾਈ ਠਾਕਰ ਸਿੰਘ, ਪਿੰਡ ਉਦੋਨੰਗਲ, ਜਿਲ੍ਹਾ ਅੰਮ੍ਰਿਤਸਰ ਅਤੇ ਦਰਬਾਰਾ ਸਿੰਘ ਪਿੰਡ ਮਾਲਾ, ਜਿਲ੍ਹਾ ਫ਼ੀਰੋਜ਼ਪੁਰ ਨੇ ਭਾਈ ਸਾਹਿਬ ਨੂੰ ਮੋਢਿਆਂ ਤੇ ਚੁੱਕਿਆ ਅਤੇ ਕਿਸੇ ਅਗਿਆਤ ਜਗ੍ਹਾ 'ਤੇ ਲੈ ਗਏ। ਗੋਲੀ ਰੁਕ ਰੁਕ ਕੇ ਰਾਤ ਦੇ ਤਿੰਨ ਵਜੇ ਤੱਕ ਚਲਦੀ ਰਹੀ। ਇਸ ਦੌਰਾਨ 20 ਸਿੱਖ ਮਾਰੇ ਗਏ। ਇਸ ਤੋਂ ਇਲਾਵਾ ਪੁਲਿਸ ਕਪਤਾਨ ਈਸਟਵੁੱਡ, ਦੋ ਯੂਰਪੀਅਨ (ਇੱਕ ਪੁਲਿਸ ਅਫ਼ਸਰ ਤੇ ਇੱਕ ਰੇਲਵੇ ਕਰਮਚਾਰੀ) 2 ਪੰਜਾਬ ਪੁਲੀਸ ਦੇ ਅਫ਼ਸਰ ਅਤੇ 2 ਬਜ ਬਜ ਇਲਾਕੇ ਦੇ ਨਿਵਾਸੀ ਵੀ ਮਾਰੇ ਗਏ। ਇਸ ਘਟਨਾ ਵਿੱਚ 211 ਮੁਸਾਫ਼ਰ ਗ੍ਰਿਫਤਾਰ ਕਰ ਲਏ ਅਤੇ ਸਰਦਾਰ ਗੁਰਦਿੱਤ ਸਿੰਘ ਸਮੇਤ 28 ਮੁਸਾਫ਼ਰ ਦੌੜਨ ਵਿੱਚ ਸਫ਼ਲ ਹੋ ਗਏ। ਪਕੜੇ ਹੋਏ ਮੁਸਾਫ਼ਰਾਂ ਨਾਲ ਪੁਲੀਸ ਨੇ ਬਹੁਤ ਘਟੀਆ ਸਲੂਕ ਕੀਤਾ ਅਤੇ

ਘਿਨਾਉਣੇ ਤਸੀਹੇ ਵੀ ਦਿੱਤੇ। ਫਟੜ ਹੋਏ ਮੁਸਾਫ਼ਰਾਂ ਨੂੰ ਪੁਲੀਸ ਅਤੇ ਫ਼ੌਜੀ ਕਰਮਚਾਰੀਆਂ ਵੱਲੋਂ ਯੋਗ ਡਾਕਟਰੀ ਸਹਾਇਤਾ ਨਹੀਂ ਦਿੱਤੀ ਗਈ।

ਇਸ ਘਟਨਾ ਦੀ ਪੜਤਾਲ ਲਈ 15 ਅਕਤੂਬਰ 1914 ਨੂੰ ਭਾਰਤ ਦੀ ਬਰਤਾਨੀਆਂ ਸਰਕਾਰ ਨੇ ਇੱਕ ਪੜਤਾਲੀਆ ਕਮੇਟੀ ਬਣਾਈ। ਇਸ ਕਮੇਟੀ ਵਿੱਚ ਆਈ. ਸੀ. ਐਸ. ਪੱਧਰ ਦੇ ਬੰਗਾਲ ਅਤੇ ਪੰਜਾਬ ਦੇ ਅਫ਼ਸਰ ਲਏ ਗਏ। ਸਰ ਡਬਲਯੂ ਵਿੰਨਸਟਨ ਨੂੰ ਕਮੇਟੀ ਦਾ ਪ੍ਰਧਾਨ ਬਣਾਇਆ ਜਦ ਕਿ ਸਰ ਬਿਜੈ ਚੰਦ ਮਹਿਤਾਬ, ਮਿਸਟਰ ਫ਼ਰੈਸਨ ਪੰਜਾਬ ਦੇ ਸਨ ਅਤੇ ਸਰਦਾਰ ਦਲਜੀਤ ਸਿੰਘ ਤੇ, ਐੱਚ ਵਾਲਮਸਲੇ ਬੰਗਾਲ ਤੋਂ ਮੈਂਬਰ ਸਨ। ਇਹ ਕਮੇਟੀਆਂ ਸਰਕਾਰ ਵੱਲੋਂ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਅਤੇ ਪ੍ਰਭਾਵੀ ਬੰਦਿਆਂ ਜਾਂ ਉਨ੍ਹਾਂ ਦੇ ਪਰਵਾਰਾਂ ਦੀਆਂ ਅੱਖਾਂ ਪੂੰਝਣ ਲਈ ਹੀ ਬਣਾਈਆਂ ਜਾਂਦੀਆਂ ਹਨ। ਦੂਜਾ, ਇਹ ਮਸਲੇ ਨੂੰ ਠੰਢਾ ਪਾਉਣ ਲਈ ਹੁੰਦੀਆਂ ਹਨ। ਤੀਜਾ ਇਨ੍ਹਾਂ ਦਾ ਨਤੀਜਾ ਸਰਕਾਰ ਪੱਖੀ ਹੀ ਹੁੰਦਾ ਹੈ ਕਿਉਂਕਿ ਸਰਕਾਰੀ ਬੰਦੇ ਸਰਕਾਰ ਦਾ ਪੱਖ ਪੂਰਦੇ ਹਨ।

ਪੜਤਾਲੀਆ ਕਮੇਟੀ ਨੇ ਡੇਢ ਕੁ ਮਹੀਨੇ ਪਿੱਛੋਂ 3 ਦਸੰਬਰ 1914 ਨੂੰ ਐਸੀ ਰਿਪੋਰਟ ਹੀ ਬਜ ਬਜ ਘਾਟ ਦੇ ਦੁਖਾਂਤ ਬਾਰੇ ਪੇਸ਼ ਕੀਤੀ। ਸਾਰੀ ਰਿਪੋਰਟ ਦਾ ਤੱਤ ਸਾਰ ਇਹ ਸੀ:

1. ਕਮੇਟੀ ਅਨੁਸਾਰ ਮੁਸਾਫ਼ਰਾਂ ਨੇ ਪੁਲੀਸ ਉੱਪਰ ਪਹਿਲਾਂ ਗੋਲੀ ਚਲਾਈ। ਇਸ ਵਿੱਚ ਕੋਈ ਸਚਾਈ ਨਹੀਂ ਲਗਦੀ ਕਿਉਂਕਿ ਜਹਾਜ਼ ਦੀ ਦੋ ਵਾਰ ਤਲਾਸ਼ੀ ਲਈ ਗਈ ਸੀ ਅਤੇ ਮੁਸਾਫ਼ਰਾਂ ਦਾ ਸਮਾਨ ਵੀ ਚੰਗੀ ਨਿਰਖ ਨਾਲ ਪੁਲਿਸ ਨੇ ਦੇਖਿਆ ਸੀ। ਭਾਵ ਮੁਸਾਫ਼ਰਾਂ ਕੋਲੋਂ ਕੋਈ ਵੀ ਹਥਿਆਰ ਆਦਿ ਵਸਤੂ ਪ੍ਰਾਪਤ ਨਹੀਂ ਸੀ ਹੋਈ।
2. ਕਮੇਟੀ ਨੇ ਮੁਸਾਫ਼ਰਾਂ 'ਤੇ ਪੁਲੀਸ ਵੱਲੋਂ ਕੀਤੇ ਤਸ਼ਦੱਦ ਨੂੰ ਵੀ ਅੱਖੋਂ ਪਰੋਖੇ ਕਰ ਦਿੱਤਾ। ਇੱਕ ਰੇਲਵੇ ਮੁਲਾਜ਼ਮ ਨੇ ਕਮੇਟੀ ਅੱਗੇ ਬਿਆਨ ਦਿੱਤਾ ਕਿ ਮੈਂ ਆਪਣੀਆਂ ਅੱਖਾਂ ਨਾਲ ਇੱਕ ਮੁਸਾਫ਼ਰ ਮੰਗਲ ਸਿੰਘ ਨੂੰ ਖੰਭੇ ਨਾਲ ਨੂੜਿਆ ਦੇਖਿਆ। ਉਸ ਨੂੰ ਪੁਲਿਸ ਨੇ ਇਸ ਤਰ੍ਹਾਂ ਕਸ ਕੇ ਰੱਸੇ ਨਾਲ ਬੰਨਿਆ ਹੋਇਆ ਸੀ ਕਿ ਉਸ ਦੇ ਪੈਰ ਧਰਤੀ ਤੇ ਨਹੀਂ ਸੀ ਲੱਗੇ ਹੋਏ। ਕਮੇਟੀ ਨੇ ਇਤਨਾ ਹੀ ਲਿਖਿਆ ਕਿ ਮੁਸਾਫ਼ਰ ਨਾਲ ਸਖ਼ਤੀ ਜ਼ਰੂਰ ਵਰਤੀ ਗਈ ਪਰ ਰੇਲਵੇ ਕਰਮਚਾਰੀ ਦਾ ਬਿਆਨ ਪੂਰਾ ਸਹੀ ਨਹੀਂ ਹੈ।
3. ਪੜਤਲੀਆ ਕਮੇਟੀ ਨੇ ਮਾਰੇ ਗਏ ਮੁਸਾਫ਼ਰਾਂ ਦੀ ਗਿਣਤੀ ਘੱਟ ਦੱਸਣ ਦਾ ਯਤਨ ਕੀਤਾ ਤਾਂ ਕਿ ਲੋਕ ਰੋਹ ਵਿੱਚ ਨਾ ਆ ਜਾਣ। ਸੰਸਾਰ ਜੰਗ ਛਿੜਨ ਕਾਰਨ ਸਰਕਾਰ ਨੇ ਭਰਤੀ ਖੋਲ੍ਹੀ ਹੋਈ ਸੀ। ਸਰਕਾਰ ਨੂੰ ਡਰ ਸੀ ਕਿ ਬਜ ਬਜ ਕਾਂਡ ਨੂੰ ਸੁਣ ਕੇ ਸਿੱਖ ਭਰਤੀ ਹੋਣ ਤੋਂ ਜੁਵਾਬ ਨਾ ਦੇਣ ਜਾਂ ਸਰਕਾਰ ਵਿਰੁੱਧ ਗਦਰੀਆਂ ਵਿੱਚ ਸ਼ਾਮਲ ਨਾ ਹੋ ਜਾਣ।

4. ਮਿਸਟਰ ਬੂਰਿਲ ਨੇ ਕਾਮਾਗਾਟਾ ਮਾਰੂ ਦੀ ਵਾਪਸੀ ਸਮੇਂ ਸ਼ੋਰ ਕਮੇਟੀ ਨਾਲ ਵਾਅਦਾ ਕੀਤਾ ਸੀ ਕਿ ਉਨ੍ਹਾਂ ਵੱਲੋਂ ਕੀਤੇ ਖ਼ਰਚੇ ਦੇ ਸੰਬੰਧ 'ਚ ਨਿਰਪੱਖ ਕਮਿਸ਼ਨ ਬਿਠਾਵਾਂਗੇ। 26 ਸਤੰਬਰ 1914 ਨੂੰ ਮਿਸਟਰ ਕਲੌਂਗਸਟਨ ਨੂੰ ਇਸ ਕੰਮ ਲਈ ਕਮਿਸ਼ਨਰ ਨਿਯੁਕਤ ਤਾਂ ਕੀਤਾ ਪਰ ਉਸ ਦੀ ਰਿਪੋਰਟ ਜੋ ਇੱਕ ਮਹੀਨੇ 'ਚ ਮੁਕੰਮਲ ਹੋ ਗਈ ਇਨਸਾਫ਼ ਰਹਿਤ ਸੀ। ਉਸ ਨੇ ਆਪਣੀ ਰਿਪੋਰਟ ਦੀ ਪਹਿਲੀ ਪੰਗਤੀ 'ਚ ਹੀ ਲਿਖ ਦਿੱਤਾ ਕਿ ਗੁਰਦਿੱਤ ਸਿੰਘ ਬੇ-ਅਸੂਲਾ ਬੰਦਾ ਹੈ। ਅੱਗੇ ਜਾ ਕੇ ਉਸ ਉਪੱਰ ਅਮੀਰ ਹੋਣ ਦਾ, ਝੂਠ ਬੋਲਣ ਦਾ, ਕੈਨੇਡਾ ਦੇ ਕਾਨੂੰਨ ਤੋਂ ਅਣਜਾਣ ਅਤੇ ਮੁਸਾਫ਼ਰਾਂ ਨੂੰ ਘਟੀਆ ਖਾਣਾ ਦੇਣ ਦਾ ਦੋਸ਼ ਮੜ੍ਹਿਆ। ਹੋਰ ਤਾਂ ਹੋਰ ਉਸ ਨੇ ਲਿਖਿਆ ਕਿ ਸਿੱਖਾਂ ਅੰਦਰ ਜ਼ਾਤ-ਪਾਤ ਦੀ ਭਾਵਨਾ ਹੈ।

5. ਅਖੀਰ 'ਤੇ ਉਸ ਨੇ ਲਿਖਿਆ ਕਿ ਇਹ ਸਿੱਖ ਕੱਟੜ ਗਦਰੀ ਹਨ ਅਤੇ ਇਨ੍ਹਾਂ ਨੂੰ ਕੋਈ ਇਵਜ਼ਾਨਾ ਨਹੀਂ ਦੇਣਾ ਚਾਹੀਦਾ। ਇਸ ਨੇ ਇਹ ਸੁਝਾਅ ਵੀ ਦਿੱਤਾ ਕਿ ਸ਼ੋਰ ਕਮੇਟੀ ਵਿਰੁੱਧ ਕਾਰਵਾਈ ਹੋਣੀ ਚਾਹੀਦੀ ਹੈ ਜਿਸ ਨੇ ਕਾਮਾਗਾਟਾ ਮਾਰੂ ਮੁਸਾਫ਼ਰਾਂ ਲਈ ਹਮਦਰਦੀ ਪ੍ਰਗਟਾਈ ਅਤੇ ਧਨ ਇਕੱਠਾ ਕਰਕੇ ਦਿੱਤਾ।

ਇਹ ਉਪਰੋਕਤ ਕਮੇਟੀ ਬਣਾਈ ਤਾਂ ਕਾਮਾਗਾਟਾ ਮਾਰੂ ਦੇ ਵਾਪਰੇ ਦੁਖਾਂਤ ਸੰਬੰਧੀ ਸਿੱਖਾਂ ਦੇ ਅੱਲੇ ਜਖ਼ਮਾਂ 'ਤੇ ਮਰ੍ਹਮ ਲਾਉਣ ਲਈ ਸੀ ਪਰ ਇਸ ਕਮੇਟੀ ਦੀ ਰਿਪੋਰਟ ਮਾਨੋ ਜ਼ਖਮਾਂ 'ਤੇ ਲੂਣ ਛਿੜਕਣ ਦੇ ਤੁੱਲ ਸੀ। ਕਮੇਟੀ ਨੇ ਸਰਕਾਰੀ ਪੱਖ ਦੀ ਪੂਰਤੀ ਲਈ ਸੱਚ, ਇਮਾਨਦਾਰੀ, ਤਰਸ ਅਤੇ ਇਨਸਾਫ਼ ਨੂੰ ਲੱਤ ਮਾਰ ਦਿੱਤੀ। ਸਰਕਾਰ ਅਤੇ ਗੋਰੇ ਲੋਕਾਂ ਦਾ ਵਰਤਾਵਾ ਦੇਖ 1915 ਵਿੱਚ ਤਕਰੀਬਨ 249 ਸਿੱਖ ਕੈਨੇਡਾ ਤੋਂ ਵਾਪਸ ਚਲੇ ਗਏ ਸਨ। ਇਨ੍ਹਾਂ ਦੀ ਇਮੀਗ੍ਰੇਸ਼ਨ 1914 ਤੋਂ 1920 ਤੱਕ ਲਗ ਭਗ ਬੰਦ ਹੀ ਹੋ ਗਈ ਸੀ (ਬੌਰਡਨ ਪੇਪਰਜ਼ ਅਗਸਤ 11, 1915 ਅਤੇ ਪੂਰਨ ਸਿੰਘ, 2008)।

ਕੈਲਗਰੀ ਕੈਨੇਡੀਅਨ ਅਖ਼ਬਾਰ ਨੇ ਸਾਮਰਾਜੀ ਨੀਤੀਆਂ ਦੀ ਆਲੋਚਨਾ ਕੀਤੀ ਕਿ ਬਰਤਾਨਵੀ ਨਾਗਰਿਕ ਨੂੰ ਬਰਤਾਨਵੀ ਸਾਮਰਾਜ ਦੇ ਇੱਕ ਦੇਸ਼ ਤੋਂ ਦੂਜੇ ਜਾ ਕੇ ਵਸਣ ਦੀ ਆਗਿਆ ਕਿਉਂ ਨਹੀਂ ਦਿੱਤੀ ਜਾਂਦੀ? ਵੈਨਕੂਵਰ ਤੋਂ ਛਪਦੇ 'ਸਨ' (Sun) ਅਖ਼ਬਾਰ ਨੇ ਵੀ 30 ਜੁਲਾਈ 1919 ਨੂੰ ਲਿਖਿਆ ਕਿ ਇੱਕ ਲੋਕ-ਤੰਤਰੀ ਢਾਂਚੇ ਵਾਲੀ ਸਰਕਾਰ ਭਾਰਤੀ ਲੋਕਾਂ ਨੂੰ ਦੂਜੀਆਂ ਕੌਮਾਂ ਵਾਂਗ ਮਿਲੇ ਅਧਿਕਾਰਾਂ ਤੋਂ ਕਿਵੇਂ ਵਾਂਝੇ ਰੱਖ ਸਕਦੀ ਹੈ, ਜਦ ਕਿ ਭਾਰਤ ਵਿੱਚ ਵੀ ਇਨ੍ਹਾਂ ਦਾ ਹੀ ਰਾਜ ਹੈ।

# ਕੌਮ ਦੇ ਗਦਾਰਾਂ ਰਾਹੀਂ ਸਿੱਖਾਂ ਨੂੰ ਕਤਲ ਕਰਾਉਂਣਾ

ਦਾਮ ਅਤੇ ਦੰਡ ਦੀ ਨੀਤੀ ਅਪਣਾ ਕੇ ਸਮੇਂ ਦੀਆਂ ਸਰਕਾਰਾਂ ਆਪਣਾ ਰਾਜ ਭਾਗ ਕਾਇਮ ਰੱਖਣ ਲਈ ਪਾੜੋ ਅਤੇ ਰਾਜ ਕਰੋ ਦਾ ਢੰਗ ਅਪਣਾਉਂਦੀਆਂ ਹਨ। ਉਹ ਧਨ ਦਾ ਲਾਲਚ ਦੇ ਕੇ ਬੰਦੇ ਖ਼ੀਦ ਲੈਂਦੀਆਂ ਹਨ ਅਤੇ ਵਿਰੋਧੀਆਂ ਦਾ ਨੁਕਸਾਨ ਕਰਨ ਲਈ ਉਨ੍ਹਾਂ ਨੂੰ ਵਰਤਦੀਆਂ ਹਨ। ਉਹ ਆਪਣਾ ਉੱਲੂ ਸਿੱਧਾ ਕਰਨ ਲਈ ਹਮੇਸ਼ਾ ਗਲਤ ਨੂੰ ਸਹੀ ਅਤੇ ਸਹੀ ਨੂੰ ਗਲਤ ਦਰਸਾਉਂਦੀਆਂ ਹਨ। ਹੋਰ ਤਾਂ ਹੋਰ ਉਹ ਤਾਂ ਕਾਨੂੰਨ ਦੇ ਰਾਖੇ ਜੱਜਾਂ ਨੂੰ ਵੀ ਕੰਨੋ ਪਕੜ ਕੇ ਆਪਣੀ ਮਰਜ਼ੀ ਅਨੁਸਾਰ ਫ਼ੈਸਲੇ ਕਰਾ ਦਿੰਦੀਆਂ ਹਨ। ਉਹ ਤਾਂ ਇਸ ਸਿਧਾਂਤ 'ਤੇ 'Rules are for the fools' (ਭਾਵ ਕਾਨੂੰਨ ਤਾਂ ਮੂਰਖਾਂ ਲਈ ਹੁੰਦੇ ਹਨ) ਚਲਦੀਆਂ ਹਨ।

ਇਸ ਤਰ੍ਹਾਂ ਕੈਨੇਡਾ ਅਤੇ ਭਾਰਤ ਦੀਆਂ ਬਰਤਾਨਵੀ ਸਰਕਾਰਾਂ ਨੇ ਕਾਮਾਗਾਟਾ ਮਾਰੂ ਦੁਖਾਂਤ ਉਪਰੰਤ ਬਹੁਤ ਘਟੀਆ ਖੇਡ੍ਹ ਖੇਡ੍ਹੀ। ਇਹ ਖੇਡ੍ਹ ਸਿੱਖਾਂ ਨੂੰ ਲੜਾਕੇ, ਖ਼ੂਨੀ, ਕੱਟੜ ਅਤੇ ਇੰਤਹਾਪਸੰਦ ਸਿੱਧ ਕਰਨ ਲਈ ਖੇਡ੍ਹੀ ਗਈ। ਇਸ ਵਿੱਚ ਸਿੱਖਾਂ ਅੰਦਰ ਖ਼ਾਨਾ-ਜੰਗੀ ਕਰਵਾ ਕੇ ਪੂਰੀ ਤਰ੍ਹਾਂ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ।

ਉਨ੍ਹੀਂ ਦਿਨੀਂ ਲੋਕਾਂ ਅੰਦਰ ਕਾਮਾਗਾਟਾ ਮਾਰੂ, ਸੰਸਾਰ ਦੇ ਪਹਿਲੇ ਮਹਾਂ ਯੁੱਧ ਅਤੇ ਸਰਕਾਰ ਵਿਰੁੱਧ ਉੱਠੀ ਗਦਰ ਲਹਿਰ ਦੀਆਂ ਗੱਲਾਂ ਆਮ ਹੁੰਦੀਆਂ ਸਨ। ਸਰਕਾਰ ਨੇ ਇਨ੍ਹਾਂ ਪ੍ਰਤੀ ਜਾਸੂਸੀ ਕਰਨ ਲਈ ਹਾਪਕਿਨਸਨ ਅਤੇ ਹੋਰ ਕਈ ਅਫ਼ਸਰ ਆਪਣੇ ਵਿਸ਼ਵਾਸ਼ ਪਾਤਰ ਰੱਖੇ ਹੋਏ ਸਨ। ਇਹਨਾਂ ਵਿਰੁੱਧ ਜੁੰਡਲੀ ਖੜ੍ਹੀ ਕੀਤੀ ਹੋਈ ਸੀ ਜਿਸ ਦਾ ਮੁਖੀ ਬੇਲਾ ਸਿੰਘ ਸੀ। ਬੇਲਾ ਸਿੰਘ ਨੇ ਭਾਈ ਭਗਵਾਨ ਸਿੰਘ ਜੋ ਹਾਂਗਕਾਂਗ ਗੁਰਦੁਆਰੇ ਵਿੱਚ ਗ੍ਰੰਥੀ ਸੀ ਨੂੰ ਸਿੱਖਾਂ ਦੇ ਭੇਦ ਲੈਣ ਲਈ ਸਿਫਾਰਸ਼ ਕਰ ਕੇ ਵੈਨਕੂਵਰ ਮੰਗਵਾਇਆ ਸੀ। ਪਰ ਭਰਵਾਨ ਸਿੰਘ ਸੱਚਾ-ਸੁੱਚਾ ਸਿੱਖ ਸੀ, ਬੁਲਾਰਾ ਵੀ ਚੰਗਾ ਸੀ, ਸਿਦਕੀ, ਸਿਰੜੀ ਅਤੇ ਦਲੇਰ ਹੋਣ ਕਰ ਕੇ ਬੇਲਾ ਸਿੰਘ ਦੇ ਹੱਥਾਂ 'ਚ ਨਾ ਆਇਆ। ਸਰਕਾਰੀ ਅਫ਼ਸਰਾਂ ਨੇ ਇਸ ਨੂੰ ਜੇਲ੍ਹ 'ਚ ਬੰਦ ਕਰਨ ਦੇ ਡਰਾਬੇ ਵੀ ਦਿੱਤੇ। ਪਰ ਇਸ ਨੇ ਸਭ ਡਰਾਬੇ ਅੱਖੋਂ-ਪਰੋਖੇ ਕਰ ਕੇ ਗੁਰਦੁਆਰਾ ਸਾਹਿਬ ਵਿਖੇ ਜਾਂ ਸਿੱਖ ਸੰਗਤ ਦੀਆਂ ਸਭਾਵਾਂ ਵਿੱਚ ਬਹੁਤ ਵਾਰ ਐਸੇ ਵਿਚਾਰ ਰੱਖੇ:

*ਜੇਹਲਾਂ ਜੇਹਲਾਂ ਜੇਹਲਾਂ, ਇਹ ਸਾਡੇ ਲਈ ਹਨ ਖੇਲ੍ਹਾਂ।*

*ਚੱਕੀ ਚੱਕੀ ਚੱਕੀ, ਤੁਸੀਂ ਕਈ ਵਾਰ ਇਹ ਧੱਕੀ। ਹੁਣ ਉਡਾ ਦਿਆਂਗੇ ਫੱਕੀ।...*

ਭਗਵਾਨ ਸਿੰਘ ਦੀਆਂ ਅਜਿਹੀਆਂ ਭਾਵਨਾਵਾਂ ਤੱਕ ਕੇ ਬੇਲਾ ਸਿੰਘ ਨੇ

ਸਰਕਾਰੀ ਮੱਦਦ ਨਾਲ ਇਸ ਨੂੰ ਹਾਂਗ ਕਾਂਗ ਵਾਪਸ ਕਰਵਾ ਦਿੱਤਾ। ਹਾਲਾਂ ਕਿ ਇਸ ਦਾ ਕਸੂਰ ਕੋਈ ਨਹੀਂ ਸੀ।

31 ਅਗਸਤ 1914 ਨੂੰ ਵੈਨਕੂਵਰ ਦੇ ਨਿਵਾਸੀ ਹਰਨਾਮ ਸਿੰਘ ਦਾ ਕਤਲ ਹੋ ਗਿਆ। ਇਹ ਸਰਕਾਰੀ ਜਾਸੂਸ ਸੀ। ਪਹਿਲਾਂ ਇਹ ਮਿਲ ਸਾਈਡ ਗੁਰਦੁਆਰੇ ਵਿਖੇ ਗ੍ਰੰਥੀ ਸੀ ਪਰ ਲਾਲਚ ਬੱਸ ਹੋ ਕੇ ਇਹ ਮਾੜੀਆਂ ਕਰਤੂਤਾਂ ਅਤੇ ਹਰਕਤਾਂ ਕਰਨ ਲੱਗ ਪਿਆ ਸੀ। ਸੰਗਤ ਨੇ ਇਸ ਨੂੰ ਗ੍ਰੰਥੀ ਦੀ ਡਿਊਟੀ ਤੋਂ ਸੇਵਾ ਮੁਕਤ ਕਰ ਦਿੱਤਾ ਸੀ। ਇੱਕ ਦਿਨ ਹਰਨਾਮ ਸਿੰਘ ਨੇ ਭਾਈ ਭਾਗ ਸਿੰਘ ਦੀ ਬੜੀ ਬੇ-ਇਜ਼ਤੀ ਕੀਤੀ। ਹੋ ਸਕਦਾ ਹੈ ਉਸ ਨੇ ਗੁੱਸਾ ਕੱਢਣ ਲਈ ਇਹ ਕਾਰਾ ਕਰਵਾ ਦਿੱਤਾ ਹੋਵੇ। ਪਰ ਪੁਲੀਸ ਹਰਨਾਮ ਸਿੰਘ ਦਾ ਅਸਲ ਕਾਤਲ ਲੱਭਣ 'ਚ ਅਸਮਰਥ ਰਹੀ ਸੀ। ਬੇਲਾ ਸਿੰਘ ਅਤੇ ਉਸ ਦੇ ਸੰਗੀ ਕੌਮੀ ਨੇਤਾਵਾਂ ਦੇ ਸਿਰ ਇਹ ਕਤਲ ਮੜ੍ਹ ਰਹੇ ਸਨ। ਹਰਨਾਮ ਸਿੰਘ ਦੀ ਮੌਤ ਉਪਰੰਤ ਅਰਜਨ ਸਿੰਘ ਦਾ ਕਤਲ ਹੋ ਗਿਆ। ਅਰਜਨ ਸਿੰਘ ਵੀ ਬੇਲਾ ਸਿੰਘ ਦਾ ਖ਼ਾਸ ਦੋਸਤ ਸੀ। ਕੁਝ ਦਿਨਾਂ ਪਿੱਛੋਂ ਪਤਾ ਲੱਗਿਆ ਕਿ ਅਰਜਨ ਸਿੰਘ ਦੀ ਮੌਤ ਉਸ ਦੇ ਦੋਸਤ ਰਾਮ ਸਿੰਘ ਤੋਂ ਗਲਤੀ ਨਾਲ ਪਿਸਤੌਲ ਦਾ ਘੋੜਾ ਦਬਾਉਣ ਕਰ ਕੇ ਹੋਈ। ਭਾਈ ਮਿੱਤ ਸਿੰਘ ਪੰਡੋਰੀ ਅਤੇ ਹੋਰ ਕਈਆਂ ਦੇ ਦੱਸਣ ਮੁਤਾਬਕ ਇਹ ਮੌਤ ਰੱਬ-ਸਬੱਬੀ ਹੀ ਹੋਈ ਸੀ। ਪਰ ਹਾਪਕਿਨਸਨ ਨੇ ਬੇਲਾ ਸਿੰਘ ਨੂੰ ਇਹਨਾਂ ਹੋਏ ਕਤਲਾਂ ਕਾਰਨ ਸਿੱਖਾਂ ਦੇ ਨੇਤਾਵਾਂ ਨੂੰ ਮਾਰਨ ਲਈ ਉਕਸਾਇਆ। ਇਸ ਚੱਕ 'ਚ ਆ ਕੇ ਬੇਲਾ ਸਿੰਘ ਨੇ ਮਿੱਤ ਸਿੰਘ ਅਤੇ ਭਾਗ ਸਿੰਘ ਨੂੰ ਮਾਰਨ ਦੀ ਯੋਜਨਾ ਬਣਾਈ।

5 ਸਤੰਬਰ 1914 ਵਾਲੇ ਦਿਨ ਅਰਜਨ ਸਿੰਘ ਦਾ ਸਸਕਾਰ ਕਰ ਕੇ ਜਦੋਂ ਸੰਗਤ 1866 West 2nd Avenue 'ਤੇ ਸਥਿੱਤ ਗੁਰਦੁਆਰਾ ਸਾਹਿਬ ਵਿਖੇ ਪਹੁੰਚੀ ਤਾਂ ਗ੍ਰੰਥੀ ਸਿੰਘ ਭਾਈ ਬਲਵੰਤ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿੱਚ ਸੁਸ਼ੋਬਤ ਹੋ ਗਏ। ਭਾਈ ਭਾਗ ਸਿੰਘ ਜੀ ਅਤੇ ਭਾਈ ਮਿੱਤ ਸਿੰਘ ਜੀ ਇੱਕ ਦੂਜੇ ਦੇ ਕੋਲ ਬੈਠੇ ਸਨ। ਇਨ੍ਹਾਂ ਦੇ ਨਜ਼ਦੀਕ ਹੀ ਭਾਈ ਬਲਵੰਤ ਸਿੰਘ ਦੀ ਪਤਨੀ ਅਤੇ ਬੱਚੇ ਬੈਠੇ ਸਨ। ਇਤਨੇ ਨੂੰ ਬੇਲਾ ਸਿੰਘ ਵੀ ਅੰਦਰ ਆ ਕੇ ਭਾਗ ਸਿੰਘ ਦੇ ਪਿੱਛੇ ਬੈਠ ਗਿਆ। ਅਰਦਾਸ ਦੀ ਸੰਪੂਰਨਤਾ 'ਤੇ ਜਦੋਂ ਭਾਗ ਸਿੰਘ ਮੱਥਾ ਟੇਕਣ ਲੱਗਿਆ ਤਾਂ ਬੇਲਾ ਸਿੰਘ ਨੇ ਗੋਲੀਆਂ ਦੀ ਬੁਛਾੜ ਉਸ ਤੇ ਕਰ ਦਿੱਤੀ। ਭਾਈ ਭਾਗ ਸਿੰਘ ਤਾਂ ਡਿਗ ਪਏ।ਪਰ ਸ਼ਰਧਾਲੂਆਂ 'ਚ ਭੈਅ ਕਾਰਨ ਭੱਗ-ਦੌੜ ਮੱਚ ਗਈ। ਇੱਕ ਸਿੱਖ ਬਦਨ ਸਿੰਘ (ਦਲੇਲ ਸਿੰਘ ਵਾਲੇ) ਨੇ ਬੇਲਾ ਸਿੰਘ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਬਦਨ ਸਿੰਘ ਦੇ ਵੀ ਗੋਲੀ ਮਾਰੀ। ਇਸ ਗੋਲੀ ਬਾਰੀ ਵਿੱਚ ਕਈ ਸਿੱਖ ਫੱਟੜ ਹੋ ਗਏ ਸਨ। ਇਤਨੇ ਨੂੰ ਪੁਲੀਸ ਆ ਗਈ ਅਤੇ ਬੇਲਾ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਲੈ ਗਈ। ਪੁਲਿਸ ਨੇ ਉੱਥੇ ਮੌਜੂਦ ਬੰਦਿਆਂ ਦੇ ਬਿਆਨ ਵੀ ਦਰਜ਼ ਕੀਤੇ। ਭਾਈ ਭਾਗ ਸਿੰਘ ਖ਼ਾਲਸਾ ਦੀਵਾਨ

ਸੁਸਾਇਟੀ ਅਤੇ ਗੁਰਦੁਆਰਾ ਸਾਹਿਬ ਦੀ ਕਮੇਟੀ ਦੇ ਪ੍ਰਧਾਨ ਸਨ। ਇਨ੍ਹਾਂ ਦੀ ਮੌਤ ਕਾਰਨ ਪੁਲੀਸ ਨੇ ਸਿੱਖ ਨੇਤਾਵਾਂ ਭਾਈ ਮਿੱਤ ਸਿੰਘ, ਰਾਜਾ ਸਿੰਘ, ਬਲਵੰਤ ਸਿੰਘ ਖੁਰਦਪੁਰ, ਕਰਤਾਰ ਸਿੰਘ ਚੰਦ ਅਤੇ ਸੋਹਣ ਲਾਲ ਨੂੰ ਵੀ ਹਿਰਾਸਤ ਵਿੱਚ ਲੈ ਲਿਆ। ਪਰ 3 ਅਕਤੂਬਰ ਨੂੰ ਜ਼ਮਾਨਤ 'ਤੇ ਰਿਹਾ ਕਰ ਦਿੱਤਾ। ਭਾਗ ਸਿੰਘ ਦੇ ਪੋਸਟ-ਮਾਰਟਮ ਕਰਨ ਪਿੱਛੋਂ ਇਹ ਪਤਾ ਲੱਗਿਆ ਕਿ ਬੇਲਾ ਸਿੰਘ ਨੇ ਦੋ ਪਿਸਤੌਲ (38 ਅਤੇ 32 ਬੋਰ) ਵਰਤੇ ਸਨ।ਕੁਝ ਸਮਾਂ ਬਾਅਦ ਪਤਾ ਲੱਗਿਆ ਕਿ ਹਾਪਕਿਨਸਨ ਨੇ ਹੀ ਇਹ ਦੋਵੇਂ ਪਿਸਤੌਲ ਅਤੇ ਗੋਲੀ ਸਿੱਕਾ ਬੇਲਾ ਸਿੰਘ ਨੂੰ ਦਿਵਾਇਆ ਸੀ।

ਗੁਰਦੁਆਰਾ ਸਾਹਿਬ ਅੰਦਰ ਹੋਈ ਦੁਖਦਾਈ ਘਟਨਾ ਦਾ ਸਿੱਖ ਭਾਈਚਾਰੇ ਅੰਦਰ ਗਹਿਰਾ ਰੋਸ ਜਾਗਿਆ। ਸਾਰੇ ਸਿੱਖ ਭਾਈਚਾਰੇ ਨੇ ਗਹਿਰੇ ਦੁੱਖ ਅੰਦਰ ਭਾਈ ਭਾਗ ਸਿੰਘ ਦਾ ਸਸਕਾਰ ਕੀਤਾ। ਅੰਤਿਮ ਅਰਦਾਸ ਦਾ ਭੋਗ ਪਾਉਣ ਲਈ ਪੁਲੀਸ ਤੋਂ ਗੁਰਦੁਆਰਾ ਸਾਹਿਬ ਲਈ ਇਜਾਜ਼ਤ ਮੰਗੀ ਪਰ ਪੁਲੀਸ ਨੇ ਸੁਰੱਖਿਆ ਪੱਖ ਦੇਖਦਿਆਂ ਨਾ ਦਿੱਤੀ।

ਬੇਲਾ ਸਿੰਘ 8 ਸਤੰਬਰ 1914 ਨੂੰ ਜੱਜ ਅੱਗੇ ਪੇਸ਼ ਹੋਇਆ। ਪੁਲਿਸ ਨੇ ਉਸ ਉੱਪਰ ਗੁਰਦੁਆਰਾ ਸਾਹਿਬ ਅੰਦਰ ਦੋ ਵਿਅਕਤੀ ਮਾਰਨ ਅਤੇ 7 ਹੋਰਾਂ ਨੂੰ ਜ਼ਖਮੀ ਕਰਨ ਦਾ ਦੋਸ਼ ਲਾਇਆ ਸੀ। ਪਰ ਪੁਲੀਸ ਨੇ ਨਾਲ ਹੀ ਐਫ਼. ਆਰ. ਵਿੱਚ ਲਿਖ ਦਿੱਤਾ ਕਿ ਬੇਲਾ ਸਿੰਘ ਗੋਲੀਆਂ ਚਲਾਉਣ ਵਾਲਾ ਇੱਕਲਾ ਨਹੀਂ ਸੀ ਜਦ ਕਿ ਮੌਕੇ ਦੇ ਗਵਾਹਾਂ ਨੇ ਦੱਸਿਆ ਕਿ ਬੇਲਾ ਸਿੰਘ ਇਕੱਲੇ ਨੇ ਹੀ ਇਹ ਸਾਰਾ ਕਾਰਾ ਕੀਤਾ। ਦੂਜੇ ਪਾਸੇ ਦੋਸ਼ੀ ਬੇਲਾ ਸਿੰਘ ਦਾ ਵਕੀਲ ਉਸ ਨੂੰ ਦਿਮਾਗੀ ਤੌਰ 'ਤੇ ਠੀਕ ਨਾ ਆਖ ਕੇ ਕੇਸ ਕਮਜ਼ੋਰ ਕਰਨ ਦੇ ਯਤਨ ਵਿੱਚ ਸੀ।

ਅਦਾਲਤ ਵਿੱਚ 8 ਅਕਤੂਬਰ ਨੂੰ ਸਰਕਾਰ ਦੇ ਪੜਤਾਲੀਏ ਨੇ ਲਿਖ ਕੇ ਦਿੱਤਾ ਕਿ ਭਾਈ ਭਾਗ ਸਿੰਘ ਅਤੇ ਬਦਨ ਸਿੰਘ ਨੂੰ ਬੇਲਾ ਸਿੰਘ ਨੇ ਮਾਰਿਆ ਹੈ। ਇਸ ਨੇ ਗੁਰਦੁਆਰੇ ਵਿੱਚ ਸੰਗਤ ਦੇ ਸਾਮ੍ਹਣੇ ਗੋਲੀਆਂ ਚਲਾਈਆਂ ਹਨ। ਕਿਟਸਲਾਨੋ ਇਲਾਕੇ ਦੇ ਪੁਲਿਸ ਇੰਸਪੈਕਟਰ ਡੇਵਿਡ ਸਕਾਟ, ਸਾਰਜੈਂਟ ਲਾਟੀਮਾਰ ਅਤੇ ਸਿਪਾਹੀ ਮੈਕਆਰਥਰ ਨੇ ਵੀ ਬੇਲਾ ਸਿੰਘ ਨੂੰ ਮੌਕੇ 'ਤੇ ਪਕੜਨ ਦੀ ਗਵਾਹੀ ਦਿੱਤੀ। ਪੁਲਿਸ ਨੇ ਦੋ ਪਿਸਤੌਲ, ਜੋ ਉਸ ਨੇ ਗੋਲੀ ਚਲਾਉਣ ਲਈ ਵਰਤੇ, ਉਹ ਵੀ ਜੱਜ ਦੇ ਪੇਸ਼ ਕੀਤੇ। ਇਸ ਤੋਂ ਛੁੱਟ ਭਾਈ ਬਲਵੰਤ ਸਿੰਘ ਅਤੇ ਸੋਹਣ ਲਾਲ ਨੇ ਵੀ ਗਵਾਹੀ ਵਿੱਚ ਆਖਿਆ ਕਿ ਬੇਲਾ ਸਿੰਘ ਇਸ ਕਤਲ ਕਾਂਡ ਦਾ ਦੋਸ਼ੀ ਹੈ। ਇਸ ਪਹਿਲੀ ਪੇਸ਼ੀ ਵਿੱਚ ਹਾਪਕਿਨਸਨ ਬਤੌਰ ਗਵਾਹ ਪੇਸ਼ ਨਹੀਂ ਸੀ ਹੋਇਆ। ਅਸਲ ਵਿੱਚ ਇਹ ਬੇਲਾ ਸਿੰਘ ਨੂੰ ਬਚਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਗਾ ਰਿਹਾ ਸੀ। ਇਸ ਦੇ ਅੰਦਰਖਾਤੇ ਕੀਤੇ ਜਾ ਰਹੇ ਰੋਲ ਬਾਰੇ ਸਿੱਖ ਭਾਈਚਾਰਾ ਅੱਤ ਦੁਖੀ ਸੀ।

ਗੁਰੂ ਦਾ ਸੱਚਾ-ਸੁੱਚਾ ਸਿੱਖ ਨਿਰਦੋਸ਼ ਬੰਦਿਆਂ ਦੀਆਂ ਆਹਾਂ ਨਹੀਂ ਸਹਾਰ ਸਕਦਾ। ਵੱਡੀ ਗੱਲ ਇਹ ਕਿ ਉਹ ਗੁਰੂ ਘਰ ਅੰਦਰ, ਗੁਰੂ ਚਰਨਾਂ ਦੀ ਅਰਦਾਸ ਵਿੱਚ ਸ਼ਾਂਤਮਈ ਢੰਗ ਨਾਲ ਕੀਤੇ ਸਿੱਖਾਂ ਤੇ ਖੇਡ਼ੀ ਖੂਨ ਦੀ ਹੋਲੀ ਕਿਵੇਂ ਜਰ ਸਕਦਾ ਹੈ? ਉਹ ਇਹ ਵੀ ਮਨ ਵਿੱਚ ਸੋਚਦਾ ਹੈ ਕਿ ਪਾਪ ਕਮਾਉਣ ਵਾਲੇ ਨਾਲੋਂ ਪਾਪ ਕਰਾਉਣ ਵਾਲਾ ਅਸਲ ਦੋਸ਼ੀ ਹੈ। ਜਿਵੇਂ ਕਹਾਵਤ ਹੈ ਚੋਰ ਨੂੰ ਨਹੀਂ ਚੋਰ ਦੀ ਮਾਂ ਨੂੰ ਮੁਕਾਉਣਾ ਜ਼ਰੂਰੀ ਹੁੰਦਾ ਹੈ। ਗੁਰੂ ਦੇ ਉਪਦੇਸ਼ ਅਨੁਸਾਰ ਸਿੱਖ ਬਦੀ ਨੂੰ ਨੇਕੀ 'ਤੇ ਭਾਰੂ ਆਪਣੀ ਕਮਜ਼ੋਰੀ ਸਮਝਦਾ ਹੈ। ਕੁਦਰਤੀ ਸ਼ਹੀਦਾਂ ਦਾ ਡੁੱਲ੍ਹਿਆ ਖੂਨ ਕਦੇ ਅਜਾਈਂ ਨਹੀਂ ਜਾਂਦਾ। ਖੂਨ ਦਾ ਬਦਲਾ ਖੂਨ ਨਾਲ ਹੀ ਲਿਆ ਜਾਂਦਾ ਹੈ। ਸਿੱਖ ਅਜਿਹੀ ਬਦਲਾ ਲਊ ਭਾਵਨਾ ਭਾਵੇਂ ਨਹੀਂ ਰਖਦਾ ਪਰ ਅਣਖ ਦੀ ਖਾਤਰ ਅਤੇ ਕੌਮ ਦੀ ਪੱਤ ਲਈ ਭਾਜੀ ਮੋੜਨ ਜਾਣਦਾ ਹੈ। ਉਹ ਜਿਉਂਦਾ ਵੀ ਅਣਖ ਨਾਲ ਹੈ ਅਤੇ ਮਰਦਾ ਵੀ ਕੌਮ ਦੀ ਸ਼ਾਨ ਖ਼ਾਤਰ ਹੈ।

ਅਣਖੀ ਮੇਵਾ ਸਿੰਘ ਨੇ ਦੇਖਿਆ ਕਿ ਹਾਪਕਿਨਸਨ ਭਾਰਤੀ ਭਾਈਚਾਰੇ 'ਚ ਫੁੱਟ ਪੈਦਾ ਕਰਕੇ ਧੜੇਬੰਦੀ ਨੂੰ ਉਤਸ਼ਾਹ ਦੇ ਰਿਹਾ ਹੈ ਅਤੇ ਦੁਸ਼ਟ ਬੇਲਾ ਸਿੰਘ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਹੋ ਸਕਦਾ ਹੈ ਇਹ ਆਉਣ ਵਾਲੇ ਸਮੇਂ ਅੰਦਰ ਸਿੱਖਾਂ ਦਾ ਹੋਰ ਵੀ ਜਾਨੀ ਨੁਕਸਾਨ ਕਰਵਾਏ। 21 ਅਕਤੂਬਰ 1914 ਵਾਲੇ ਦਿਨ ਹਾਪਕਿਨਸਨ ਜਦੋਂ ਬੇਲਾ ਸਿੰਘ ਦੇ ਹੱਕ ਵਿੱਚ ਕਚਹਿਰੀ ਵਿੱਚ ਬਿਆਨ ਦੇਣ ਗਿਆ ਤਾਂ ਮੇਵਾ ਸਿੰਘ ਉੱਥੇ ਪਹੁੰਚਿਆ ਹੋਇਆ ਸੀ। ਉਸ ਨੇ ਹਾਪਕਿਨਸਨ ਨੂੰ ਭਾਰਤੀਆਂ ਦਾ ਦੁਸ਼ਮਣ ਕਹਿ ਕੇ ਪੰਜ ਗੋਲੀਆਂ ਮਾਰੀਆਂ। ਭਾਵੇਂ ਹਾਪਕਿਨਸਨ ਨੇ ਮੇਵਾ ਸਿੰਘ ਨਾਲ ਹੱਥੋ-ਪਾਈ ਕਰਨ ਦੀ ਕੋਸ਼ਿਸ਼ ਕੀਤੀ ਪਰ ਦੂਜੀ ਗੋਲੀ ਲੱਗਣ ਨਾਲ ਉਹ ਧਰਤੀ ਤੇ ਡਿੱਗ ਪਿਆ ਅਤੇ ਪ੍ਰਾਣ ਤਿਆਗ ਗਿਆ।

ਮੇਵਾ ਸਿੰਘ ਹਾਪਕਿਨਸਨ ਨੂੰ ਮਾਰ ਕੇ ਉੱਥੋਂ ਦੌੜਿਆ ਨਹੀਂ ਸਗੋਂ ਪੁਲੀਸ ਅੱਗੇ ਇਕਬਾਲ ਕੀਤਾ ਕਿ ਮੈਂ ਇਸ ਨੂੰ ਮਾਰਿਆ ਹੈ। ਉਸ ਨੇ ਇਹ ਵੀ ਆਖਿਆ ਕਿ ਹਾਪਕਿਨਸਨ ਨਾਲ ਮੇਰੀ ਕੋਈ ਨਿੱਜੀ ਦੁਸ਼ਮਣੀ ਨਹੀਂ ਸੀ। ਮੈਂ ਤਾਂ ਸਿੱਖਾਂ ਨੂੰ ਇਸ ਦੇ ਭੈੜੇ ਕਾਰਨਾਮਿਆਂ ਤੋਂ ਬਚਾਉਣ ਲਈ ਇਸ ਨੂੰ ਖ਼ਤਮ ਕੀਤਾ ਹੈ।

ਹਾਪਕਿਨਸਨ ਦੀ ਮੌਤ ਸੁਣ ਕੇ ਸਰਕਾਰੀ ਸਫਾਂ ਅੰਦਰ ਗਮ ਦੀ ਭਾਰੀ ਲਹਿਰ ਦੌੜ ਗਈ। ਇਸ ਦੀ ਮੌਤ ਨਾਲ ਸਰਕਾਰ ਨੂੰ ਬਹੁਤ ਵੱਡਾ ਘਾਟਾ ਮਹਿਸੂਸ ਹੋਇਆ। ਇਹ ਸਰਕਾਰ ਲਈ ਗਦਰੀਆਂ ਸੰਬੰਧੀ ਸੂਹਾਂ ਇੱਕਠੀਆਂ ਕਰਨ, ਉਨ੍ਹਾਂ ਦੇ ਨਾਂ ਪਤੇ ਅਤੇ ਆਉਣ ਵਾਲੇ ਸਮੇਂ ਅੰਦਰ ਕੀਤੀਆਂ ਜਾਣ ਵਾਲੀਆਂ ਕਾਰਵਾਈਆਂ ਕਰਨ ਵਿੱਚ ਬਹੁਤ ਮਾਹਰ ਸੀ। ਇਸ ਕੰਮ ਲਈ ਇਸ ਨੇ 30 ਕੁ ਬੰਦੇ ਖ੍ਰੀਦੇ ਹੋਏ ਸਨ। ਇਹ ਬੰਦੇ ਜਾਸੂਸੀ ਕਰ ਕੇ ਸਰਕਾਰ ਨੂੰ ਪਲ ਪਲ ਦੀ ਜਾਣਕਾਰੀ ਦਿੰਦੇ ਸਨ।

ਹਾਪਕਿਨਸਨ ਦੀ ਮੌਤ 'ਤੇ ਅਫ਼ਸੋਸ ਜ਼ਾਹਰ ਕਰਨ ਲਈ ਤਕਰੀਬਨ 35 ਕੁ ਆਦਮੀਆਂ ਨੇ ਇਕੱਤਰਤਾ ਕੀਤੀ ਇਸ ਇਕੱਤਰਤਾ ਵਿੱਚ ਡਾਕਟਰ ਰਘੂਨਾਥ ਸਿੰਘ (ਕਾਮਾਗਾਟਾ ਮਾਰੂ ਜਹਾਜ਼ ਦਾ ਜੋ ਸਰਜਨ ਸੀ) ਅਤੇ ਬੇਲਾ ਸਿੰਘ ਦੇ ਸੰਗੀ ਸਾਥੀ ਸ਼ਾਮਲ ਹੋਏ। ਸਾਰਿਆਂ ਨੇ ਹਾਪਕਿਨਸਨ ਦੀ ਵਿਧਵਾ ਪਤਨੀ ਅਤੇ ਬੱਚਿਆਂ ਨਾਲ ਹਮਦਰਦੀ ਪ੍ਰਗਟਾਈ। ਉਨ੍ਹਾਂ ਸਰਕਾਰ ਨੂੰ ਸੂਚਿਤ ਕੀਤਾ ਕਿ ਦੋਸ਼ੀ ਨੂੰ ਜਲਦੀ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ ਤਾਂਕਿ ਅੱਗੇ ਵਾਸਤੇ ਕੋਈ ਅਜਿਹੀ ਹਰਕਤ ਨਾ ਕਰੇ। ਸਾਰਿਆਂ ਨੇ ਸਰਕਾਰ ਨੂੰ ਪੂਰਨ ਸਹਿਯੋਗ ਦੇਣ ਦੀ ਪੇਸ਼ਕਸ਼ ਕੀਤੀ। ਬਰਤਾਨੀਆਂ ਦੀਆਂ ਬਸਤੀਆਂ ਦੇ ਸਕੱਤਰ, ਹਾਈਕੋਰਟ ਨੇ ਵੀ ਤਾਰ ਭੇਜ ਕੇ ਹਾਪਕਿਨਸਨ ਦੀ ਮੌਤ ਤੇ ਗਹਿਰਾ ਦੁੱਖ ਪ੍ਰਗਟ ਕੀਤਾ। ਤਾਰ ਦੇ ਸ਼ਬਦ ਸਨ :

ਮਿਤੀ 28 , 1914, ਲੰਡਨ

'21 ਅਕਤੂਬਰ ਵਾਲੀ ਤਾਰ ਵਿੱਚ ਮੈਨੂੰ ਇੰਡੀਆਨ ਦੇ ਸਟੇਟ ਸਕੱਤਰ ਵੱਲੋਂ ਹਾਪਕਿਨਸਨ ਦੀ ਮੌਤ ਤੇ ਅਫ਼ਸੋਸ ਕਰਨ ਲਈ ਕਿਹਾ, ਜਿਸ ਦੀਆਂ ਮਹਾਨ ਸੇਵਾਵਾਂ ਦੀ ਉਸ ਵੱਲੋਂ ਤੇ ਭਾਰਤ ਦੀ ਸਰਕਾਰ ਵੱਲੋਂ ਵੀ ਦੁੱਖ ਪ੍ਰਗਟਾ ਦੇਣਾ। ਮੈਨੂੰ ਉਸ ਦੀ ਪਤਨੀ ਅਤੇ ਬੱਚਿਆਂ ਦੀਆਂ ਉਮਰਾਂ ਬਾਰੇ ਵੀ ਲਿਖਣਾ ਤਾਂਕਿ ਸਹਿਯੋਗ ਪ੍ਰਦਾਨ ਕੀਤਾ ਜਾਵੇ। ਇਹ ਵੀ ਦੱਸਣਾ ਕਿ ਤੁਹਾਡੀ ਸਰਕਾਰ ਉਸ ਲਈ ਕੀ ਕਰ ਰਹੀ ਹੈ? ਕਿਰਪਾ ਕਰਕੇ ਦੱਸੋ ਕਿ ਹਾਪਕਿਨਸਨ ਨੂੰ ਕਿਤਨੀ ਤਨਖ਼ਾਹ ਤੁਸੀਂ ਦਿੰਦੇ ਸੀ ਤੇ ਕਿਤਨੀ ਵਿਸ਼ੇਸ਼ ਤਨਖਾਹ ਭਾਰਤ ਸਰਕਾਰ ਵੱਲੋਂ ਮਿਲਦੀ ਸੀ'?

ਠੀਕ ਹੈ ਕਿਸੇ ਦੀ ਜਾਨ ਲੈਣੀ ਮਾੜੀ ਗੱਲ ਹੈ। ਪਰ ਬੰਦੇ ਦੇ ਕੀਤੇ ਕੁਕਰਮ ਇਹ ਭਾਣਾ ਵਰਤਾ ਦਿੰਦੇ ਹਨ। ਮਾੜੀ ਕਰਨੀ ਦਾ ਨਤੀਜਾ ਮਾੜਾ ਹੀ ਹੁੰਦਾ ਹੈ ਪਰ ਬੰਦਾ ਹਉਮੈ ਵਿੱਚ ਆ ਕੇ ਆਪਣੇ ਲਾਭ ਹਿਤ ਕੁਕਰਮ ਕਰਨ ਤੋਂ ਨਹੀਂ ਹਟਦਾ। ਗੁਰਬਾਣੀ ਦਾ ਵੀ ਵਾਕ ਹੈ 'ਜੈਸਾ ਬੀਜੇ ਸੋ ਲੁਣੇ ਕਰਮਾ ਸੰਧੜਾ ਖੇਤ'। ਅਸਲ ਵਿੱਚ ਇਨਸਾਨ ਦੇ ਕਰਮ ਹੀ ਉਸ ਪਾਸੋਂ ਚੰਗਾ ਜਾ ਮਾੜਾ ਕੰਮ ਕਰਵਾਉਂਦੇ ਹਨ ਅਤੇ ਕਰਮ ਹੀ ਵਿਛੋੜੇ ਦਾ ਕਾਰਨ ਬਣਦੇ ਹਨ। ਕਰਮ ਰੇਖ ਬੜੀ ਬਲਵਾਨ ਹੈ ਅਥਵਾ ਬਦਲਨੀ ਵੀ ਮੁਸ਼ਕਲ ਹੈ। ਗੁਰ ਸੰਗਤ ਦੇ ਪ੍ਰਭਾਵ ਨਾਲ ਇਹ ਘਟ ਵਧ ਜ਼ਰੂਰ ਸਕਦੀ ਹੈ।

## ਭਾਈ ਮੇਵਾ ਸਿੰਘ ਨੂੰ ਫ਼ਾਸੀ ਦੀ ਸਜ਼ਾ

ਹਾਪਕਿਨਸਨ ਦਾ ਕਤਲ 21 ਅਕਤੂਬਰ ਨੂੰ ਹੋਇਆ ਅਤੇ ਜਿਊਰੀ ਨੇ ਭਾਈ ਮੇਵਾ ਸਿੰਘ ਨੂੰ 23 ਅਕਤੂਬਰ ਵਾਲੇ ਦਿਨ ਇਸ ਕਤਲ ਦਾ ਦੋਸ਼ੀ ਐਲਾਨਿਆ। ਜੱਜ ਮੌਰੀਅਨ ਦੀ ਕਚਹਿਰੀ ਵਿੱਚ ਕੇਸ ਲੱਗਿਆ ਹੋਇਆ ਸੀ। ਗਵਾਹ ਡਬਲਯੂ. ਏ. ਕੈਂਬਲ ਨੇ ਅੱਖੀ ਡਿੱਠਾ ਹਾਲ ਜੱਜ ਨੂੰ ਸੁਣਾਇਆ। ਤਕਰੀਬਨ

ਪੌਣੇ ਕੁ ਘੰਟੇ ਵਿੱਚ ਜੱਜ ਨੇ ਕੇਸ ਦਾ ਫ਼ੈਸਲਾ 30 ਅਕਤੂਬਰ 1914 ਨੂੰ ਕਰ ਦਿੱਤਾ। ਫ਼ੈਸਲੇ ਦੇ ਸ਼ਬਦ ਸਨ:

'ਮੇਵਾ ਸਿੰਘ ਨੂੰ ਹਾਪਕਿਨਸਨ ਦੇ ਕਤਲ ਦਾ ਦੋਸ਼ੀ ਮੰਨਿਆ ਗਿਆ ਹੈ। ਜਿਸ ਜੇਲ੍ਹ 'ਚੋਂ ਇਸ ਨੂੰ ਲਿਆਂਦਾ ਗਿਆ ਹੈ, ਉਸੇ ਵਿੱਚ ਹੀ ਸੋਮਵਾਰ 11 ਜਨਵਰੀ 1915 ਨੂੰ ਇਸ ਨੂੰ ਫ਼ਾਂਸੀ ਦਿੱਤੀ ਜਾਵੇਗੀ, ਭਾਵ ਮੌਤ ਦੀ ਸਜਾ।

ਇਹ ਬਿਆਨ ਸੁਣ ਕੇ ਬਹਾਦਰ ਮੇਵਾ ਸਿੰਘ ਨੇ ਕੋਈ ਗੁੱਸਾ, ਕੋਈ ਗਿਲਾ ਜਾਂ ਕੋਈ ਗਮ ਮਨ 'ਤੇ ਨਹੀਂ ਲਿਆਂਦਾ ਸਗੋਂ ਗੁਰਬਾਣੀ ਦਾ ਸ਼ਬਦ ਉਚਾਰਕੇ ਪਰਮਾਤਮਾ ਦਾ ਸ਼ੁਕਰ ਕੀਤਾ। ਉਸ ਨੇ ਜੱਜ ਅੱਗੇ ਸਪਸ਼ਟ ਕੀਤਾ ਕਿ ਹਾਪਕਿਨਸਨ ਨਾਲ ਮੇਰੀ ਕੋਈ ਨਿੱਜੀ ਰੰਜਸ਼ ਨਹੀਂ ਸੀ। ਮੈਂ ਤਾਂ ਨੇਕ ਕੰਮ ਹੀ ਕੀਤਾ ਹੈ ਪਰ ਹਾਪਕਿਨਸਨ ਸਾਡੇ 'ਚ ਵੰਡੀਆਂ ਪਾ ਕੇ ਕੌਮ ਦਾ ਘਾਣ ਕਰਾਉਣ ਲਈ ਬਦੀ 'ਤੇ ਉੱਤਰ ਆਇਆ ਸੀ।

ਮੇਵਾ ਸਿੰਘ ਦਾ ਬਿਆਨ ਮਿਸਟਰ ਵੁਡਜ਼ ਨੇ ਪੜ੍ਹ ਕੇ ਸੁਣਾਇਆ:

'ਮੇਰਾ ਨਾਂ ਮੇਵਾ ਸਿੰਘ ਹੈ ਅਤੇ ਅੱਜ ਤੱਕ ਮੈਂ ਰੱਬੀ ਬੰਦਗੀ ਕਰਨ ਵਾਲਾ ਅਤੇ ਰੱਬ ਤੋਂ ਹਮੇਸ਼ਾ ਡਰਨ ਵਾਲਾ ਬੰਦਾ ਹਾਂ। ਮੇਰੇ ਕੋਲ ਸ਼ਬਦ ਨਹੀਂ ਹਨ, ਜਿਨ੍ਹਾਂ ਰਾਂਹੀ ਮੈਂ ਦੁੱਖ, ਫ਼ਿਕਰ ਤੇ ਮੁਸ਼ਕਲਾਂ ਨੂੰ ਬਿਆਨ ਕਰ ਸਕਾਂ ਜੋ ਕੇ ਮੈਂ ਵੈਨਕੂਵਰ ਰਹਿਣ ਸਮੇਂ ਹੰਢਾਈਆਂ ਹਨ। ਅਸੀਂ ਸਾਰੇ ਸਿੱਖ ਜਦੋਂ ਵੀ ਗੁਰਦੁਆਰਾ ਸਾਹਿਬ ਜਾਂਦੇ ਸਾਂ ਤਾਂ ਸਾਡਾ ਮੁੱਖ ਮੰਤਵ ਉੱਥੇ ਜਾ ਕੇ ਰੱਬੀ ਬੰਦਗੀ ਕਰਨਾ ਹੀ ਹੁੰਦਾ ਹੈ, ਪਰ ਕੁਝ ਲੋਕਾਂ ਨੇ ਇਸ ਵਾਤਾਵਰਣ ਨੂੰ ਭੰਗ ਕਰਨ ਲਈ ਇਸ ਚੰਗੀ ਪ੍ਰੰਪਰਾ ਵਿੱਚ ਵਿਘਨ ਪਾਉਣ ਲਈ, ਉੱਥੇ ਜਾ ਕੇ ਗੋਲੀਆਂ ਚਲਾਈਆਂ ਅਤੇ ਵਿਅਕਤੀ ਕਤਲ ਕੀਤੇ। ਗੁਰਦੁਆਰਾ ਸਾਹਿਬ ਵਿੱਚ 5 ਸਤੰਬਰ 1914 ਨੂੰ ਬੇਲਾ ਸਿੰਘ ਨੇ ਬੰਦੇ ਕਤਲ ਕੀਤੇ ਪਰ ਪੁਲੀਸ ਨੇ ਮੈਨੂੰ ਗ੍ਰਿਫ਼ਤਾਰ ਕਰ ਲਿਆ ਤੇ ਪੁੱਛਿਆ ਕੀ ਤੂੰ ਗੋਲੀ ਚਲਾਈ ਹੈ? ਜਦੋਂ ਉਨ੍ਹਾਂ ਨੇ ਬੇਲਾ ਸਿੰਘ ਨੂੰ ਫੜਿਆ ਤਾਂ ਉਸ ਨੇ ਕਿਹਾ, "ਮੈਂ ਇਹ ਕਤਲ ਕਿਉਂ ਕੀਤਾ , ਇਸ ਬਾਰੇ ਪੂਰੀ ਜਾਣਕਾਰੀ ਮਿਸਟਰ ਰੀਡ ਤੇ ਹਾਪਕਿਨਸਨ ਨੂੰ ਹੈ। ਉਨ੍ਹਾਂ ਨੂੰ ਪਤਾ ਹੈ ਕਿ ਮੈਂ ਇਹ ਕਤਲ ਕਿਉਂ ਕੀਤੇ"?

ਫ਼ਾਂਸੀ ਦੇ ਫ਼ੈਸਲੇ ਪਿੱਛੋਂ ਇੱਕ ਦਿਨ ਭਾਈ ਮਿੱਤ ਸਿੰਘ ਪੰਡੋਰੀ ਜਦੋਂ ਭਾਈ ਮੇਵਾ ਸਿੰਘ ਨੂੰ ਜੇਲ੍ਹ 'ਚ ਮਿਲਣ ਗਏ ਤਾਂ ਉਹ ਪੂਰੀ ਚੜ੍ਹਦੀ ਕਲਾ ਵਿੱਚ ਖੁਸ਼ ਤਬੀਅਤ ਨਜ਼ਰ ਆਏ। ਉਨ੍ਹਾਂ ਹੇਠ ਲਿਖਿਆ ਬਿਆਨ ਭਾਈਚਾਰੇ ਨੂੰ ਭੇਜਿਆ।

"ਮੈਨੂੰ ਬਤੌਰ ਸੱਚੇ ਸਿੱਖ ਆਪਣੇ ਦੇਸ਼ ਵਾਸੀਆਂ ਕੈਨੇਡਾ ਵਿਖੇ ਹੋ ਰਹੀ ਬੇਇਨਸਾਫ਼ੀ ਤੇ ਆਯੋਗ ਗੱਲਾਂ ਬਰਦਾਸ਼ਤ ਕਰਨਾ ਅਸੰਭਵ ਸੀ। ਇਹੀ ਕਾਰਨ ਹੈ ਕਿ ਮੈਂ ਹਾਪਕਿਨਸਨ ਦੀ ਜਾਨ ਲਈ ਤੇ ਆਪਣੀ ਕੁਰਬਾਨੀ ਦੇ ਰਿਹਾ ਹਾਂ। ਮੈਂ

ਇੱਕ ਸੱਚੇ ਸਿੱਖ ਦਾ ਕਰਮ ਕਰ ਰਿਹਾ ਹਾਂ ਅਤੇ ਰੱਬੀ ਬੰਦਗੀ ਵਿੱਚ ਚਿੱਤ ਲਾ ਰਿਹਾ ਹਾਂ। ਮੈਨੂੰ ਇੰਞ ਮਹਿਸੂਸ ਹੋ ਰਿਹਾ ਹੈ ਕਿ ਮੈਂ ਰੱਬੀ ਦਰਗਾਹ ਵਿੱਚ ਇਸ ਤਰ੍ਹਾਂ ਜਾਵਾਂਗਾ ਜਿਵੇਂ ਇੱਕ ਭੁੱਖਾ ਬੱਚਾ ਆਪਣੀ ਮਾਂ ਵੱਲ ਦੌੜ ਕੇ ਜਾਂਦਾ ਹੈ। ਮੈਨੂੰ ਪੂਰਨ ਭਰੋਸਾ ਹੈ ਕਿ ਪਰਮਾਤਮਾ ਮੈਨੂੰ ਆਪਣੇ ਚਰਨਾਂ ਵਿੱਚ ਥਾਂ ਦੇਵੇਗਾ, ਭਾਵ ਮੈਨੂੰ ਆਪਣੀਆਂ ਬਾਹਵਾਂ ਵਿੱਚ ਲੈ ਲਵੇਗਾ"।

ਵਿਚਾਰਨ ਵਾਲੀ ਗੱਲ ਹੈ ਕਿ ਬੰਦੇ ਤੋਂ ਬੰਦੇ ਵਿਚਕਾਰ ਕਿਸ ਤਰ੍ਹਾਂ ਵਿਤਕਰਾ, ਪੱਖ-ਪਾਤ ਅਤੇ ਭੇਦ-ਭਾਵ ਕੀਤਾ ਜਾ ਰਿਹਾ ਹੈ। ਜੇਕਰ ਇੱਕ ਭਾਰਤੀ ਸਿੱਖ ਨੇ ਕੈਨੇਡੀਅਨ ਗੋਰਾ ਮਾਰ ਦਿੱਤਾ ਤਾਂ ਜੱਜ ਨੇ 10 ਦਿਨ ਵਿੱਚ ਹੀ ਕੇਸ ਦਾ ਫ਼ੈਸਲਾ ਕਰ ਕੇ ਸਿੱਖ ਨੂੰ ਫ਼ਾਂਸੀ ਦੀ ਸਜਾ ਸੁਣਾ ਦਿੱਤੀ। ਪਰ ਦੂਜੇ ਪਾਸੇ ਜਿਸ ਗਦਾਰ ਸਿੱਖ ਨੇ ਸਰਕਾਰ ਦੀ ਸ਼ਹਿ 'ਤੇ ਗੁਰਦੁਆਰਾ ਸਾਹਿਬ ਵਿਖੇ ਗੋਲੀਆਂ ਨਾਲ ਦੋ ਬੰਦੇ ਮਾਰ ਦਿੱਤੇ, 7 ਬੰਦੇ ਫੱਟੜ ਕਰ ਦਿੱਤੇ ਉਸ ਨੂੰ ਬਚਾਉਣ ਦੀ ਕੋਸ਼ਿਸ਼ ਹੋ ਰਹੀ ਹੈ। ਇਸ ਗੱਲ ਤੋਂ ਨਿਚੋੜ ਕੱਢਿਆ ਜਾ ਸਕਦਾ ਹੈ ਕਿ ਨਿਆਂ ਕਰਨ ਵਾਲਾ ਅਧਿਕਾਰੀ ਜੋ ਸਹੁੰ ਚੁੱਕ ਕੇ ਕਹਿੰਦਾ ਹੈ ਕਿ ਮੈਂ ਇਨਸਾਫ਼ ਕਰਾਂਗਾ ਉਹ ਵੀ ਸੱਚਾ ਨਬੇੜਾ ਨਹੀਂ ਕਰਦਾ ਸਗੋਂ ਸਰਕਾਰ ਦਾ ਪੱਖ ਹੀ ਪੂਰਦਾ ਹੈ। ਇਸ ਲਈ ਦੁਨੀਆਂ ਅੰਦਰ ਸਰਕਾਰਾਂ ਦੇ ਦਬਾਅ ਹੇਠ ਆ ਕੇ ਜੱਜ ਵੀ ਗਲਤ ਨੂੰ ਸਹੀ ਅਤੇ ਸਹੀ ਨੂੰ ਗਲਤ ਕਹਿ ਦਿੰਦੇ ਹਨ ਕਿਉਂਕਿ ਇਹ ਕਲਾ ਦਾ ਯੁੱਗ ਹੈ ਇਸ ਲਈ ਗੁਰੂ ਨਾਨਕ ਸਾਹਿਬ ਨੇ ਇਸ ਕਲਯੁੱਗ ਬਾਰੇ ਸੱਚ ਹੀ ਉਚਾਰਨ ਕੀਤਾ ਹੈ:

*ਸੂਤੇ ਕਉ ਜਾਗਤ ਕਹੈ ਜਾਗਤ ਕਉ ਸੂਤਾ॥...*
*ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ॥*
*ਆਵਤ ਕਉ ਜਾਤਾ ਕਹੈ ਜਾਤੈ ਕਉ ਆਇਆ॥*
*ਪਰ ਕੀ ਕਉ ਅਪਨੀ ਕਹੈ ਅਪਨੋ ਨਹੀ ਭਾਇਆ॥...*
*ਰਾਤੇ ਕੀ ਨਿੰਦਾ ਕਰਹਿ ਐਸਾ ਕਲ ਮਹਿ ਡੀਠਾ॥.. (229)*

ਜੱਜ ਦੇ ਫੈਸਲੇ ਅਨੁਸਾਰ ਭਾਈ ਮੇਵਾ ਸਿੰਘ ਨੂੰ 11 ਜਨਵਰੀ 1915 ਸਵੇਰੇ 7.45 ਤੇ ਫਾਂਸੀ ਦਿੱਤੀ ਗਈ। ਭਾਈ ਸਾਹਿਬ ਦੇ ਸਸਕਾਰ ਸਮੇਂ ਵੀ ਬੇਲਾ ਸਿੰਘ ਅਤੇ ਗੰਗਾ ਰਾਮ (ਸਰਕਾਰੀ ਜਸੂਸਾਂ) ਨੇ ਸਿੱਖ ਭਾਈਚਾਰੇ ਨੂੰ ਧਮਕੀਆਂ ਦਿੱਤੀਆਂ। ਪਰ ਭਾਈਚਾਰੇ ਨੇ ਨਿਰਭੈ ਹੋ ਕੇ ਪੂਰਨ ਗੁਰ ਮਰਿਯਾਦਾ ਨਾਲ ਮੇਵਾ ਸਿੰਘ ਜੀ ਦਾ ਸਸਕਾਰ ਕੀਤਾ। ਸਰਬੱਤ ਸਿੱਖ ਭਾਈਚਾਰੇ ਨੇ ਮੇਵਾ ਸਿੰਘ ਜੀ ਨੂੰ 'ਕੌਮੀ ਸ਼ਹੀਦ' ਆਖਿਆ। ਅੱਜ ਵੀ ਭਾਈ ਸਾਹਿਬ ਨੂੰ ਕੌਮੀ ਸ਼ਹੀਦ ਕਹਿ ਕੇ ਉਸ ਦੇ ਸੋਹਿਲੇ ਗਾਏ ਜਾਂਦੇ ਹਨ ਅਤੇ ਗਦਾਰਾਂ ਨੂੰ ਫ਼ਿਟਕਾਰਾਂ ਪੈਂਦੀਆਂ ਹਨ।

ਸਿੱਖਾਂ ਦੀ ਬਹਾਦਰੀ , ਦੇਸ਼ ਭਗਤੀ ਅਤੇ ਕੁਰਬਾਨੀ ਸੰਬੰਧੀ ਕੈਨੇਡਾ ਦੇ ਕਵੀ ਪ੍ਰਿੰਸੀਪਲ ਗਿਆਨ ਸਿੰਘ ਜੀ ਕੋਟਲੀ ਨੇ ਬੜੇ ਸੁੰਦਰ ਸ਼ਬਦਾਂ ਵਿੱਚ ਬਿਆਨ ਕੀਤਾ ਹੈ:

*ਅਸੀਂ ਦੀਪਕ ਹਾਂ ਕੁਰਬਾਨੀ ਦੇ, ਜੋ ਜਗਦੇ ਨੇ ਤੁਫਾਨਾਂ ਵਿੱਚ।*
*ਜੀਵਨ ਦੀ ਜੋਤ ਜਗਾਉਂਦੇ ਨੇ, ਜੋ ਮੁਰਦਾ ਦਿਲ ਸ਼ਮਸ਼ਾਨਾਂ ਵਿੱਚ।*
*ਆਜ਼ਿਜ਼ ਹਾਂ ਪਰ ਕਾਇਰ ਨਹੀਂ, ਸ਼ਰਧਾ ਨੂੰ ਸੀਸ ਝੁਕਾਉਂਦੇ ਹਾਂ।*
*ਜ਼ਾਲਿਮ ਦੀ ਖ਼ਾਤਰ ਜ਼ਾਲਿਮ ਹਾਂ, ਇਨਸਾਨ ਵੀ ਹਾਂ ਇਨਸਾਨਾਂ ਵਿੱਚ।*
*ਅਸੀਂ ਦੂਲੇ ਦੇਸ਼ ਪੁਜਾਰੀ ਹਾਂ, ਆਸ਼ਿਕ ਹਾਂ ਵੀਰ ਭਰਾਵਾਂ ਦੇ।*
*ਪਰਵਾਨੇ ਹਾਂ ਇਸ ਧਰਤੀ ਦੇ, ਪਰ ਚਰਚੇ ਨੇ ਅਸਮਾਨਾਂ ਵਿੱਚ।*

# 5

# ਗਦਰ ਲਹਿਰ ਅਤੇ ਗਦਰੀ  ਬਾਬੇ

ਗਦਰ ਅਤੇ ਗਦਰੀ ਪੰਜਾਬੀ ਭਾਸ਼ਾ ਦੇ ਸ਼ਬਦ ਹਨ। ਗਦਰ ਸ਼ਬਦ ਦਾ ਸੰਬੰਧ ਸ਼ਸਤਰ ਇਨਕਲਾਬ ਨਾਲ ਹੈ ਜਦ ਕਿ ਗਦਰੀ ਦਾ ਭਾਵ ਹੈ ਇਨਕਲਾਬ ਅੰਦਰ ਸ਼ਸਤਰਾਂ ਦੀ ਵਰਤੋਂ ਕਰਨ ਵਾਲਾ। ਗਦਰ ਸ਼ਬਦ ਗਦਾ ਤੋਂ ਬਣਿਆ ਹੈ। ਗਦਾ ਵਿਸ਼ਨੂੰ ਦਾ ਪ੍ਰਸਿੱਧ ਸ਼ਸਤਰ ਸੀ ਜਿਸ ਨਾਲ ਉਹ ਵੈਰੀਆਂ ਦਾ ਨਾਸ਼ ਕਰਦਾ ਸੀ। ਇਹ ਗਦਾ ਗੁਰਜ਼ ਦੀ ਸ਼ਕਲ ਦਾ ਸੀ ਅਤੇ ਬਹੁਤ ਸਖ਼ਤ ਸੀ। ਹਰ ਇਨਕਲਾਬ ਅੰਦਰ ਗਦਾਰ ਵੀ ਹੁੰਦੇ ਹਨ।

ਭਾਵੇਂ ਗਦਰੀ ਅਤੇ ਗਦਾਰ ਸ਼ਬਦਾਂ ਦੀ ਬਣਤਰ ਵਿੱਚ ਬਹੁਤ ਥੋੜ੍ਹਾ ਅੰਤਰ ਹੈ ਪਰ ਇਹਨਾਂ ਦੇ ਅਰਥਾਂ ਨੂੰ ਦੇਖੀਏ ਤਾਂ ਜ਼ਮੀਨ ਆਸਮਾਨ ਦਾ ਅੰਤਰ ਹੈ। ਗਦਰੀ ਸ਼ਬਦ ਸੂਰਮਿਆਂ ਅਤੇ ਕੌਮੀ ਪਰਵਾਨਿਆਂ ਲਈ ਵਰਤਿਆ ਜਾਂਦਾ ਹੈ। ਸੂਰਮੇ ਦਾ ਜੀਵਨ ਸੱਚ, ਸੰਤੋਖ ਅਤੇ ਉਪਕਾਰਤਾ 'ਤੇ ਆਧਾਰਤ ਹੁੰਦਾ ਹੈ। ਉਹ ਦੁਨਿਆਵੀ ਮੋਹ, ਲਾਲਚ ਅਤੇ ਲਾਲਸਾ ਤਿਆਗ ਕੇ ਧਰਮ, ਦੇਸ਼ ਅਤੇ ਕੌਮ ਦੇ ਭਲੇ ਅਤੇ ਆਜ਼ਾਦੀ ਲਈ ਜੂਝਦਾ ਹੈ। ਜੇਕਰ ਲੋੜ ਪਵੇ ਤਾਂ ਆਪਣੇ ਉਦੇਸ਼ ਦੀ ਪੂਰਤੀ ਲਈ ਜਾਨ ਵੀ ਨਿਸ਼ਾਵਰ ਕਰ ਦਿੰਦਾ ਹੈ। ਇਸ ਦੇ ਉਲਟ ਗਦਾਰ ਲੋਭੀ, ਸੁਆਰਥੀ ਅਤੇ ਅਕ੍ਰਿਤਘਣ ਹੁੰਦਾ ਹੈ। ਉਹ ਆਪਣੇ ਸੁਆਰਥ ਲਈ ਮਨੁੱਖਤਾ ਨਾਲ ਦਗਾ ਕਰਕੇ ਜੀਵਨ ਦੀ ਤਰ ਰਹੀ ਬੇੜੀ ਵਿੱਚ ਵੱਟੇ ਪਾ ਕੇ ਉਸ ਨੂੰ ਡੋਬਣ ਦਾ ਯਤਨ ਕਰਦਾ ਹੈ। ਗਦਾਰ ਦੀ ਇਹ ਮੰਦੀ ਸੋਚ ਦੇਸ਼ ਵਾਸੀਆਂ ਨੂੰ ਗੁਲਾਮੀ ਵੱਲ ਧਕੇਲ ਦਿੰਦੀ ਹੈ। ਗੁਲਾਮੀ ਦਾ ਭਾਵ ਹੈ ਮਨੁੱਖੀ ਜੀਵਨ ਦਾ ਦੀਵਾ ਗੁੱਲ ਹੋ ਜਾਣਾ। ਐਸਾ ਹੀ ਉਨੀਵੀਂ ਸਦੀ ਦੇ ਅੱਧ ਵਿੱਚ ਕੁਝ ਸਿੱਖ ਗਦਾਰਾਂ, ਹਿੰਦੁਸਤਾਨ ਦੇ ਪੂਰਬੀ ਅਤੇ ਦੱਖਣੀ ਲੋਕਾਂ ਨੇ ਅੰਗਰੇਜ਼ਾਂ ਦੀ ਸਹਾਇਤਾ ਕਰ ਕੇ ਮਹਾਰਾਜਾ ਰਣਜੀਤ ਸਿੰਘ ਦੇ 47 ਸਾਲਾਂ ਤੋਂ ਚੱਲ ਰਹੇ ਸ਼ਾਨ-ਸ਼ੌਕਤ ਵਾਲੇ ਸਿੱਖ  ਰਾਜ ਦਾ ਪਤਨ ਕਰਾ ਦਿੱਤਾ। ਸਿੱਟੇ ਵਜੋਂ ਅੰਗਰੇਜ਼ ਹਕੂਮਤ ਨੇ ਸਾਰੇ ਹਿੰਦੁਸਤਾਨ 'ਤੇ ਕਬਜ਼ਾ ਕਰ ਕੇ ਦੇਸ਼ ਵਾਸੀਆਂ ਨੂੰ ਗੁਲਾਮ ਬਣਾ ਲਿਆ।

ਗੁਲਾਮੀ ਦਾ ਜੀਵਨ ਔਕੜਾਂ ਭਰਪੂਰ ਹੋਣ ਕਾਰਨ ਪਸ਼ੂਆਂ ਨਾਲੋਂ ਵੀ ਭੈੜਾ ਹੁੰਦਾ ਹੈ। ਗੁਲਾਮੀ ਅੰਦਰ ਨਾ ਆਵਾਜ਼ ਬੁਲੰਦ ਕਰਨ ਦੀ ਖੁਲ੍ਹ, ਨਾ ਹੱਕ ਹਾਸਿਲ ਕਰਨ ਦੀ ਖੁਲ੍ਹ ਅਤੇ ਨਾ ਕੋਈ ਇਜ਼ਤ , ਮਾਣ ਜਾਂ ਸ਼ੋਭਾ ਹੀ ਹੁੰਦੀ ਹੈ। ਗੱਲ ਕੀ? ਅਧੀਨਗੀ ਕਾਰਨ ਹਰ ਪਾਸਿਉਂ ਨਫ਼ਰਤ, ਦੁਰਕਾਰਾਂ, ਫਿਟਕਾਰਾਂ ਅਤੇ ਠੋਕਰਾਂ ਹੀ ਮਿਲਦੀਆਂ ਹਨ। ਜੇਕਰ ਕੋਈ ਅਣਖੀ, ਦਲੇਰ ਅਤੇ ਮਨੁੱਖੀ ਹੱਕਾਂ ਨੂੰ ਜਾਣਨ ਵਾਲਾ ਬੰਦਾ ਹੌਸਲਾ ਕਰ ਕੇ ਇਜ਼ਤ, ਮਾਣ, ਇਨਸਾਫ਼ ਜਾਂ ਖੁਦਮੁਖਤਿਆਰੀ ਲਈ

ਆਵਾਜ਼ ਬੁਲੰਦ ਕਰਦਾ ਹੈ ਤਾਂ ਉਸ ਲਈ ਜੁਆਬ ਦੇਹੀ ਵਿੱਚ, ਜੇਲ੍ਹ, ਜ਼ੁਲਮ ਅਤੇ ਉਜਾੜਾ ਹੀ ਪੱਲੇ ਪੈਂਦਾ ਹੈ। ਅਗਰ ਕੋਈ ਏਕਾ ਕਰਕੇ ਪਰਜਾ ਨੂੰ ਸਰਕਾਰ ਵਿਰੁੱਧ ਉਕਸਾਵੇ ਤਾਂ ਉਸ ਨੂੰ ਜਾਨ ਤੋਂ ਵੀ ਹੱਥ ਧੋਣੇ ਪੈਂਦੇ ਹਨ। ਐਸੇ ਹਾਲਾਤਾਂ ਵਿੱਚ ਗੁਲਾਮੀ ਦੇ ਨਰਕ ਭਰੇ ਜੀਵਨ ਨਾਲੋਂ ਅਣਖੀ ਇਨਸਾਨ ਮਰਨਾ ਚੰਗਾ ਗਿਣਦਾ ਹੈ। ਬੱਸ ਫਿਰ ਉਹ 'ਕਰੋ ਜਾਂ ਮਰੋ' ਬਾਰੇ ਹੀ ਸੋਚਦਾ ਹੈ। ਪਰ ਐਸੀ ਇਨਕਲਾਬ ਰੂਪੀ ਸ਼ਕਤੀ ਵੀ ਬੰਦੇ ਦੇ ਅੰਦਰ ਪਰਮਾਤਮਾ ਹੀ ਪੈਦਾ ਕਰਦਾ ਹੈ।

## ਗਦਰ ਪਾਰਟੀ ਦਾ ਹੋਂਦ ਵਿੱਚ ਆਉਣਾ

ਹਿੰਦੁਸਤਾਨ ਅੰਦਰ ਬਰਤਾਨੀਆਂ ਹਕੂਮਤ ਨੇ ਪੰਜਾਬ ਵਿੱਚ ਸਿੱਖ ਰਾਜ ਦੇ ਪਤਨ ਉਪਰੰਤ ਪੂਰਨ ਤੌਰ ਤੇ ਕਬਜ਼ਾ ਕਰ ਲਿਆ। ਕਾਬਜ਼ ਹੋਣ ਪਿੱਛੋਂ ਇਨ੍ਹਾਂ ਨੇ ਹਿੰਦੁਸਤਾਨ ਤੋਂ ਕੌਡੀਆਂ ਦੇ ਭਾਅ ਕੱਚਾ ਮਾਲ ਬਰਤਾਨੀਆਂ ਨੂੰ ਭੇਜਣਾ ਸ਼ੁਰੂ ਕਰ ਦਿੱਤਾ ਅਤੇ ਉੱਥੇ ਬਣੀਆਂ, ਵਸਤਾਂ ਮਹਿੰਗੇ ਭਾਅ ਤੇ ਮੰਗਵਾ ਕੇ ਵੇਚਣੀਆਂ ਸ਼ੁਰੂ ਕਰ ਦਿੱਤੀਆਂ। ਮਸ਼ੀਨਾਂ, ਕੱਪੜਾ, ਘਰੇਲੂ ਵਸਤਾਂ, ਸੰਦ ਆਦਿ ਬਾਹਰੋਂ ਆਉਣ ਕਾਰਨ ਸ਼ਹਿਰੀ ਅਤੇ ਪੇਂਡੂ ਦਸਤਕਾਰੀ ਫੇਲ੍ਹ ਹੋਣ ਕਾਰਨ ਬੇਰੁਜ਼ਗਾਰੀ ਵਧਣ ਲੱਗ ਪਈ। ਸਰਕਾਰ ਵੱਲੋਂ 1860 ਵਿੱਚ ਜ਼ਮੀਨੀ ਬੰਦੋਬਸਤ ਦੇ ਕਾਨੂੰਨ ਕਾਰਨ ਵਾਹੀਕਾਰਾਂ ਨੂੰ ਜ਼ਮੀਨਾਂ ਵੇਚਣ ਅਤੇ ਖ਼੍ਰੀਦਣ ਵਿੱਚ ਭਾਰੀ ਦਿੱਕਤ ਆਉਣ ਲੱਗੀ ਅਤੇ ਨਾਲ ਹੀ ਜ਼ਮੀਨ ਦੇ ਮਾਲੀਏ ਦੀ ਨਕਦ ਅਦਾਇਗੀ ਕਾਰਨ ਕਿਰਸਾਨੀ ਫੇਲ੍ਹ ਹੋਣ ਲੱਗੀ। ਸਰਕਾਰੀ ਨੌਕਰੀਆਂ ਗੋਰਿਆਂ ਅਤੇ ਉਨ੍ਹਾਂ ਦੇ ਚਾਪਲੂਸਾਂ ਨੇ ਸੰਭਾਲ ਲਈਆਂ। ਸਮੇਂ ਸਮੇਂ 'ਤੇ ਕਾਲ ਅਤੇ ਬਿਮਾਰੀਆਂ ਕਾਰਨ ਗਰੀਬੀ ਦੇ ਬੱਦਲ ਦਿਨੋ ਦਿਨ ਮੰਡਲਾਉਣ ਲੱਗੇ। ਸ਼ਾਹੂਕਾਰਾਂ ਨੇ ਵੱਧ ਦਰਾਂ ਤੇ ਵਿਆਜੂ ਧਨ ਦੇ ਕੇ ਲੁਕਾਈ ਨੂੰ ਆਪਣਾ ਗੁਲਾਮ ਬਣਾ ਲਿਆ। ਹਿੰਦੀਆਂ ਦੀ ਮਜ਼ਦੂਰੀ ਗੋਰਿਆਂ ਦੇ ਮੁਕਾਬਲੇ ਨਾ-ਮਾਤ੍ਰ ਹੋਣ ਕਾਰਨ ਨਸਲੀ ਵਿਤਕਰਾ ਵਧ ਗਿਆ।

ਉਪਰੋਕਤ ਕਾਰਨਾਂ ਕਰਕੇ ਕਿਸਾਨ ਖੇਤੀਬਾੜੀ ਦਾ ਧੰਦਾ ਤਿਆਗ ਕੇ ਫ਼ੌਜ ਵਿੱਚ ਭਰਤੀ ਹੋਣ ਲੱਗੇ। ਫ਼ੌਜ ਦੀ ਨੌਕਰੀ ਲਈ ਵੀ ਪਰਵਾਰ ਅਤੇ ਦੇਸ਼ ਛੱਡ ਕੇ ਮਲਾਇਆ, ਹਾਂਗਕਾਂਗ ਅਤੇ ਸਿੰਘਾਪੁਰ ਦੇ ਸ਼ਹਿਰਾਂ ਵਿੱਚ ਜਾਣਾ ਪੈਂਦਾ ਸੀ। ਖੇਤੀਬਾੜੀ ਵਰਖਾ 'ਤੇ ਨਿਰਭਰ ਹੋਣ ਕਾਰਨ ਅਤੇ ਕਾਲ ਦੀਆਂ ਹਾਲਤਾਂ ਵਿੱਚ ਭੁੱਖ-ਮਰੀ ਕਰ ਕੇ ਲੁਕਾਈ ਅੱਤ ਦੁੱਖੀ ਹੋ ਜਾਂਦੀ ਸੀ। ਭੁੱਖਾ ਮਰਦਾ ਕੀ ਨਹੀਂ ਕਰਦਾ ਦੀ ਕਹਾਵਤ ਅਨੁਸਾਰ ਭੁੱਖਾ ਢਿੱਡ ਇਨਕਲਾਬ ਸੋਚਣ ਲੱਗਿਆ। ਇੱਕ ਅਨੁਮਾਨ ਮੁਤਾਬਕ 1872-73 ਤੋਂ ਲੈ ਕੇ 1902-03 ਦਰਮਿਆਨ ਸਰਕਾਰ ਵਿਰੁੱਧ ਅਨੇਕਾਂ ਮੁਜ਼ਾਹਰੇ ਹੋਏ। ਪਰ ਇਨ੍ਹਾਂ ਮੁਜ਼ਾਹਰਿਆਂ ਵਿੱਚ ਡਾਂਗਾਂ, ਗੋਲੀਆਂ ਅਤੇ ਜੇਲ੍ਹ ਕੋਠੜੀਆਂ ਹੀ ਪੱਲੇ ਪਈਆਂ।

ਉਨੀਵੀਂ ਸਦੀ ਦੇ ਆਖਰੀ ਦਹਾਕੇ ਜਿਹੜੇ ਸਿੱਖ ਫ਼ੌਜੀ ਆਪਣੀ ਚੰਗੀ ਡੀਲ-ਡੌਲ, ਸ਼ਾਨ-ਸ਼ੌਕਤ ਅਤੇ ਨਿਵੇਕਲੀ ਦਿੱਖ ਕਾਰਨ ਬਾਹਰਲੇ ਦੇਸ਼ਾਂ ਵਿੱਚ ਜਾ ਆਏ ਸਨ, ਉਨ੍ਹਾਂ 'ਚੋਂ ਟਾਵੇਂ ਟਾਵੇਂ ਅਮਰੀਕਾ, ਕੈਨੇਡਾ, ਆਦਿ ਮੁਲਕਾਂ ਵਿੱਚ ਪਹੁੰਚ ਗਏ। ਇਹਨਾਂ ਦੇ ਤਕੜੇ ਤੇ ਕਰੜੇ ਜੁੱਸੇ, ਮਿਹਨਤੀ, ਹਿੰਮਤੀ ਸੁਭਾਉ ਅਤੇ ਘੱਟ ਮਜ਼ਦੂਰੀ 'ਤੇ ਕੰਮ ਕਰਨ ਕਾਰਨ ਅਤੇ ਯੂਨੀਅਨ ਨਾ ਬਨਾਉਣ ਕਾਰਨ ਮਿੱਲਾਂ ਦੇ ਮਾਲਕ ਗੋਰਿਆਂ ਨੇ ਇਨ੍ਹਾਂ ਨੂੰ ਪਹਿਲ ਦੇ ਆਧਾਰ' ਤੇ ਕੰਮ ਤੇ ਰੱਖਿਆ। ਇਸ ਨਾਲ ਸਥਾਨਕ ਗੋਰਿਆਂ ਵਿੱਚ ਰੋਸ ਅਤੇ ਨਸਲੀ ਵਿਤਕਰਾ ਪੈਦਾ ਹੋਣ ਲੱਗਿਆ ਅਤੇ ਗੋਰੇ ਲੋਕ ਇਹਨਾਂ ਦੀ ਬੇਇਜ਼ਤੀ ਕਰਨ ਲੱਗੇ। ਗੋਰਿਆਂ ਦੇ ਵਿਰੋਧ ਕਾਰਨ ਕਈ ਮਿੱਲ ਮਾਲਕ ਇਨ੍ਹਾਂ ਨੂੰ ਕੰਮ ਤੋਂ ਵੀ ਹਟਾਉਣ ਲੱਗੇ। ਇਹ ਦੇਖ ਹਿੰਦੀ ਕਾਮਿਆਂ ਨੇ ਜਥੇਬੰਦੀਆਂ (Unions) ਬਣਾ ਲਈਆਂ। ਥੋੜ੍ਹੇ ਬਹੁਤ ਪੜ੍ਹੇ ਲਿਖੇ, ਸੂਝ ਬੂਝ ਵਾਲੇ ਅਤੇ ਅਣਖੀ ਬੰਦੇ ਇਨ੍ਹਾਂ ਦੇ ਮੈਂਬਰ ਬਣ ਗਏ। ਇਕੱਤਰਤਾ ਸਮੇਂ ਜਦੋਂ ਵਿਚਾਰਾਂ ਹੁੰਦੀਆਂ ਤਾਂ ਇਹ ਤੱਤ ਕੱਢਿਆ ਅਤੇ ਮਹਿਸੂਸ ਕੀਤਾ ਕਿ ਆਪਣਾ ਮੁਲਕ ਗੁਲਾਮ ਹੋਣ ਕਾਰਨ ਆਪਣੇ ਨਾਲ ਭੇਡਾਂ ਵਰਗਾ ਵਤੀਰਾ ਹੋ ਰਿਹਾ ਹੈ। ਗੋਰੇ ਸਾਨੂੰ 'ਕਾਲੀਆਂ ਭੇਡਾਂ' ਜਾਂ 'ਕਾਲੇ ਕੁਲੀ' ਕਹਿੰਦੇ ਹਨ ਅਤੇ ਮਜ਼ਾਕ ਉਡਾਉਂਦੇ ਹਨ। ਇਹ ਆਪਾਂ ਨੂੰ ਚੰਗੀਆਂ ਥਾਵਾਂ ਤੇ ਜਾਣ ਲਈ ਰੋਕਦੇ ਹਨ ਅਤੇ ਕਈ ਵਾਰ ਹੋਟਲਾਂ ਵਿੱਚ ਵੜਨ ਨਹੀਂ ਦਿੰਦੇ। ਇਸ ਸਭ ਕੁਝ ਦੀ ਜੜ੍ਹ ਆਪਣੇ ਮੁਲਕ ਦੀ ਗੁਲਾਮੀ ਹੈ। ਜਿਤਨਾ ਚਿਰ ਅਮਰੀਕਾ ਦੀ ਤਰ੍ਹਾਂ ਹਿੰਦੁਸਤਾਨ ਨੂੰ ਆਜ਼ਾਦ ਨਹੀਂ ਕਰਾਉਂਦੇ ਉਤਨਾ ਚਿਰ ਇਹੀ ਹਾਲਤ ਰਹੇਗੀ।

ਇੰਞ ਦੇਸ਼ ਦੀ ਆਜ਼ਾਦੀ ਨੂੰ ਮੁੱਖ ਰਖਦਿਆਂ ਕਈ ਜਥੇਬੰਦੀਆਂ ਹੋਂਦ ਵਿੱਚ ਆ ਗਈਆਂ। ਇਹਨਾਂ ਦੀਆਂ ਇਕੱਤਰਤਵਾਂ ਬਾਬਾ ਜਵਾਲਾ ਸਿੰਘ ਦੇ ਫ਼ਾਰਮ ਜਿਹੜਾ ਸੇਂਟ ਜੌਹਨ ਵਿਖੇ ਸਥਿੱਤ ਸੀ, ਬਰਕਲੇ ਵਿਸ਼ਵ ਵਿਦਿਆਲਾ (University) ਅਤੇ ਸਟਾਕਟਨ ਦੇ ਗੁਰਦੁਆਰਾ ਵਿਖੇ ਹੁੰਦੀਆਂ ਸਨ। ਬਾਬਾ ਜਵਾਲਾ ਸਿੰਘ ਬਹੁਤ ਹੀ ਨੇਕ, ਖੁਲ੍ਹ ਦਿਲੇ ਅਤੇ ਪਰਉਪਕਾਰੀ ਇਨਸਾਨ ਸਨ। ਸਾਰੀਆਂ ਇਕੱਤਰਤਾਵਾਂ ਦਾ ਲੰਗਰ-ਪਾਣੀ ਇਨ੍ਹਾਂ ਦੇ ਫ਼ਾਰਮ ਤੋਂ ਹੀ ਜਾਂਦਾ ਸੀ ਇਨ੍ਹਾਂ ਇਕੱਤਰਤਾਵਾਂ ਦੇ ਮੁਖੀ ਭਾਈ ਸੋਹਣ ਸਿੰਘ ਭਕਨਾ, ਜਿਲ੍ਹਾ ਅੰਮ੍ਰਿਤਸਰ ਅਤੇ ਪੰਡਿਤ ਕਾਸ਼ੀ ਰਾਮ (ਮੜੌਲੀ) ਆਰਾ ਮਿੱਲ ਵਿੱਚ ਕੰਮ ਕਰਦੇ ਸਨ ਅਤੇ ਲਾਲਾ ਹਰਦਿਆਲ ਬਰਕਲੇ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਸਨ। ਜਦ ਕਿ ਸਟਾਕਸਨ ਗੁਰਦੁਆਰਾ ਸਾਹਿਬ ਦੀ ਕਮੇਟੀ ਦੇ ਮੈਂਬਰ ਭਾਈ ਜਵਾਲਾ ਸਿੰਘ, ਭਾਈ ਸੰਤੋਖ ਸਿੰਘ ਅਤੇ ਸੰਤ ਵਿਸਾਖਾ ਸਨ ਜੋ ਹੁਸ਼ਿਆਰ ਵਿਦਿਆਰਥੀਆਂ ਨੂੰ ਉੱਚ ਵਿੱਦਿਆ ਲਈ ਵਜੀਫ਼ੇ ਦੇ ਕੇ ਅਮਰੀਕਾ 'ਚ ਸੱਦ ਰਹੇ ਸਨ।

ਪਹਿਲਾਂ ਪਹਿਲ ਵੱਖੋ ਵੱਖ ਸੰਸਥਾਵਾਂ ਵਿੱਚ ਬਹੁਤਾ ਤਾਲ ਮੇਲ ਨਹੀਂ ਸੀ। ਪਰ ਜਿਵੇਂ ਹੀ ਅਮਰੀਕਾ ਅਤੇ ਕੈਨੇਡਾ ਵਿੱਚ ਭਾਰਤੀਆਂ ਦੀਆਂ ਸਮੱਸਿਆਵਾਂ ਵਧਣ ਲੱਗੀਆਂ ਤਾਂ ਇਨ੍ਹਾਂ ਇਕੱਠੇ ਹੋ ਕੇ ਇੱਕ ਸਾਂਝੀ ਸੰਸਥਾ ਬਨਾਉਣ ਦਾ ਫ਼ੈਸਲਾ ਕੀਤਾ। ਭਾਰਤ ਵਿੱਚ ਵੈਸਾਖ ਦਾ ਮਹੀਨਾ ਬਹੁਤ ਹੀ ਮਹੱਤਵ ਪੂਰਨ ਹੈ ਅਤੇ ਖ਼ਾਲਸੇ ਦੀ ਸਾਜਨਾ 1699 ਵਿੱਚ ਵੈਸਾਖ ਦੇ ਮਹੀਨੇ ਕੀਤੀ ਗਈ ਸੀ। ਸੋ ਕਾਫ਼ੀ ਸੋਚ ਵਿਚਾਰ ਪਿੱਛੋਂ 21 ਅਪ੍ਰੈਲ 1913 ਨੂੰ ਹਥਿਆਰਬੰਦ ਇਨਕਲਾਬੀ ਜੱਥੇਬੰਦੀ ਕਾਇਮ ਕੀਤੀ ਗਈ। ਇਸ ਦਾ ਮੁੱਢਲਾ ਨਾਂ 'ਹਿੰਦੀ ਐਸੋਸੀਏਸ਼ਨ ਆਫ਼ ਪੈਸੇਫਿਕ' ਰੱਖਿਆ ਗਿਆ। ਭਾਈ ਸੋਹਣ ਸਿੰਘ ਭਕਨਾ ਇਸ ਜੱਥੇਬੰਦੀ ਦੇ ਪ੍ਰਧਾਨ, ਭਾਈ ਕੇਸਰ ਸਿੰਘ ਠਠਗੜ੍ਹ ਮੀਤ ਪ੍ਰਧਾਨ, ਲਾਲਾ ਹਰਦਿਆਲ ਜਨਰਲ ਸਕੱਤਰ, ਪੰਡਿਤ ਕਾਸ਼ੀ ਰਾਮ ਮੜੌਲੀ ਖ਼ਜਾਨਚੀ ਚੁਣੇ ਗਏ। ਕਿਉਂਕਿ ਇਸ ਜੱਥੇਬੰਦੀ ਦਾ ਮੁੱਖ ਉਦੇਸ਼ ਹਥਿਆਰਬੰਦ ਇਨਕਲਾਬ ਰਾਹੀਂ ਦੇਸ਼ ਨੂੰ ਆਜ਼ਾਦ ਕਰਾਉਣਾ ਅਤੇ ਫਰੰਗੀ ਨੂੰ ਭਜਾਉਣਾ ਮਿਥਿਆ ਗਿਆ ਸੀ। ਇਸ ਲਈ ਕੁਝ ਸਮਾਂ ਬਾਅਦ ਜੱਥੇਬੰਦੀ ਦਾ ਨਾਂ ਬਦਲ ਕੇ 'ਹਿੰਦੁਸਤਾਨ ਗਦਰ ਪਾਰਟੀ' ਰੱਖਿਆ ਗਿਆ।

## ਗਦਰ ਪਾਰਟੀ ਦਾ ਕੇਂਦਰੀ ਦਫ਼ਤਰ ਅਤੇ ਗਦਰ ਪਰਚਾ ਕੱਢਣਾ

ਕਿਸੇ ਵੀ ਜੱਥੇਬੰਦੀ ਨੂੰ ਯੋਗ ਢੰਗ ਨਾਲ ਚਲਾਉਣ ਲਈ ਉਸ ਦਾ ਦਫ਼ਤਰ ਹੋਣਾ ਜ਼ਰੂਰੀ ਹੈ। ਦਫ਼ਤਰ ਇੱਕ ਕੇਂਦਰੀ ਜਗ੍ਹਾ ਹੁੰਦੀ ਹੈ ਜਿੱਥੇ ਹਰ ਕੋਈ ਸੁਤੰਤਰਤਾ ਸਹਿਤ ਆ ਕੇ ਬੈਠ ਸਕਦਾ ਹੈ, ਜੱਥੇਬੰਦੀ ਵੱਲੋਂ ਹੋ ਰਹੀ ਕਾਰਵਾਈ ਹਾਸਲ ਕਰ ਸਕਦਾ ਹੈ ਅਤੇ ਇਸ ਨੂੰ ਸਹੀ ਲੀਹਾਂ ਤੇ ਚਲਾਉਣ ਲਈ ਆਪਣੇ ਸੁਝਾਅ ਦੇ ਸਕਦਾ ਹੈ। ਕਿਉਂਕਿ ਪਰਵਾਸੀ ਪੰਜਾਬੀਆਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਗਦਰ ਪਾਰਟੀ ਸਨਫਰਾਂਸਿਸਕੋ (ਅਮਰੀਕਾ) ਵਿੱਚ ਬਣਾਈ ਸੀ ਇਸ ਲਈ ਦਫ਼ਤਰ ਵੀ ਇੱਥੇ ਹੀ ਬਣਾਇਆ ਗਿਆ। ਇਸ ਦਾ ਨਾਂ 'ਯੁਗਾਂਤਰ ਆਸ਼ਰਮ' ਰੱਖਿਆ ਜੋ 436 ਹਿੱਲ ਸਟਰੀਟ 'ਤੇ ਸਥਿੱਤ ਸੀ। ਅਸਲ ਵਿੱਚ ਇਹ ਕਿਸੇ ਗੋਰੇ ਦਾ ਮਕਾਨ ਸੀ ਜੋ ਕਿਰਾਏ 'ਤੇ ਲਿਆ ਸੀ। ਪਰ ਕੁਝ ਸਮਾਂ ਬਾਅਦ ਦਫ਼ਤਰ 5-ਵੁੱਡ ਸਟਰੀਟ 'ਤੇ ਚਲਿਆ ਗਿਆ। ਯੁਗੰਤਰ ਬੰਗਾਲੀ ਭਾਸ਼ਾ ਦਾ ਸ਼ਬਦ ਹੈ ਅਤੇ ਯੁੱਗ+ਅੰਤਰ ਨੂੰ ਜੋੜ ਕੇ ਬਣਿਆ ਹੈ। ਯੁਗੰਤਰ ਦਾ ਭਾਵ ਹੈ ਯੁੱਗ ਪਲਟਾਊ। ਲਾਲਾ ਹਰਦਿਆਲ ਇਸ ਦੇ ਇੰਚਾਰਜ਼ ਬਣਾਏ ਗਏ। ਸਭ ਤੋਂ ਪਹਿਲਾਂ 'ਗਦਰ' ਨਾਂ ਦਾ ਅਖ਼ਬਾਰ ਕੱਢਣ ਦਾ ਫ਼ੈਸਲਾ ਕੀਤਾ ਗਿਆ ਤਾਂਕਿ ਗਦਰ ਪਾਰਟੀ ਵੱਲੋਂ ਵਿੱਢੇ ਸੰਘਰਸ਼ ਤੋਂ ਦੇਸ਼ ਵਾਸੀ ਅਤੇ ਪਰਦੇਸੀ ਜਾਣੂ ਹੋ ਸਕਣ। ਅਖਬਾਰ ਦੀ ਛਪਾਈ ਲਈ ਮਸ਼ੀਨ ਵੀ ਖ਼੍ਰੀਦੀ ਗਈ। ਗਦਰੀ ਦੇਸ਼ ਭਗਤ ਜੋ ਵੀ ਗੁਪਤ ਮੀਟਿੰਗ ਕਰਦੇ ਅਤੇ ਆਉਣ ਵਾਲੇ ਸਮੇਂ ਅੰਦਰ ਸੰਘਰਸ਼ ਦੀ ਰੂਪ-ਰੇਖਾ ਉਲੀਕਦੇ ਉਹ ਅਖ਼ਬਾਰ ਰਾਹੀਂ ਭਾਰਤੀ ਜੰਤਾ ਤੱਕ ਪਹੁੰਚਾਉਂਦੇ ਸਨ। ਹੌਲੀ ਹੌਲੀ

ਗਦਰ ਨਾਂ ਦੇ ਪਰਚੇ ਦੀਆਂ ਗੂੰਜਾਂ ਦੂਰ ਦੂਰ ਤੱਕ ਪੈ ਗਈਆਂ। ਲੋਕ ਇਸ ਨੂੰ ਰੀਝ ਨਾਲ ਪੜ੍ਹਦੇ ਅਤੇ ਖ਼ਬਰਾਂ ਪੜ੍ਹੇ ਲਿਖਿਆਂ ਤੋਂ ਸੁਣਦੇ। ਉਨ੍ਹਾਂ ਅੰਦਰ ਅਖ਼ਬਾਰ ਦਾ ਅਗਲਾ ਪਰਚਾ ਦੇਖਣ ਲਈ ਬਹੁਤ ਖਿੱਚ ਰਹਿੰਦੀ ਸੀ। ਇੰਞ ਇਸ ਅਖਬਾਰ ਨੇ ਹਿੰਦੁਸਤਾਨੀਆਂ ਦੇ ਦਿੱਲਾਂ ਅੰਦਰ ਆਜ਼ਾਦੀ ਦੀ ਚੰਗਿਆੜੀ ਬਾਲ ਦਿੱਤੀ।

ਦਫ਼ਤਰ ਦੇ ਖ਼ਰਚੇ ਲਈ ਪਰਵਾਸੀਆਂ ਨੇ ਧਨ ਇਕੱਤਰ ਕੀਤਾ। ਇਹ ਵੀ ਫੈਸਲਾ ਕੀਤਾ ਕਿ ਹਰ ਭਾਰਤੀ ਦੋ ਡਾਲਰ ਪ੍ਰਤੀ ਮਹੀਨਾ ਖਰਚੇ ਲਈ ਦੇਵੇ। ਅਸੂਲ ਇਹ ਵੀ ਬਣਾਇਆ ਕਿ ਕਮੇਟੀ ਮੈਂਬਰ ਨਿੱਜੀ ਖ਼ਰਚਾ ਆਪਣੀ ਜ਼ੇਬ'ਚੋਂ ਕਰਨਗੇ। ਛਪਾਈ ਮਸ਼ੀਨ ਚਲਾਉਣ ਲਈ ਪਹਿਲਾਂ ਇੱਕ ਗੋਰਾ ਅੱਧਾ ਡਾਲਰ ਪ੍ਰਤੀ ਘੰਟੇ ਦੇ ਹਿਸਾਬ ਰੱਖਿਆ ਗਿਆ। ਪਰ ਛੇਤੀ ਹੀ ਭਾਈ ਕਰਤਾਰ ਸਿੰਘ ਸਰਾਭਾ ਨੇ ਇਹ ਕੰਮ ਸੰਭਾਲ ਲਿਆ। ਗਦਰ ਨਾਂ ਦਾ ਪਰਚਾ ਸਮਾਂ ਪਾ ਕੇ ਹਫ਼ਤੇ ਪਿੱਛੋਂ ਨਿਕਲਣ ਲੱਗ ਪਿਆ। ਇਸ ਦਾ ਪਹਿਲਾ ਪਰਚਾ 1 ਨਵੰਬਰ 1913 ਨੂੰ ਛਪਿਆ ਜੋ ਪੰਜਾਬੀ ਅਤੇ ਉਰਦੂ ਵਿੱਚ ਛਾਪਿਆ ਗਿਆ। ਇਸ ਅਖ਼ਬਾਰ ਦਾ ਨਾਂ 1857 ਦੇ ਗਦਰ ਜੋ ਹਿੰਦੁਸਤਾਨ ਅੰਦਰ ਅੰਗਰੇਜ਼ੀ ਸਰਕਾਰ ਵਿਰੁੱਧ ਉੱਠਿਆ ਸੀ ਨੂੰ ਮੁੱਖ ਰੱਖ ਕੇ ਰੱਖਿਆ ਗਿਆ ਸੀ। ਇਹ 'ਗਦਰ ਦੀ ਗੂੰਜ' ਨਾਮੀ ਪਰਚਾ 1948 ਤੱਕ ਛਪਦਾ ਰਿਹਾ। ਕਿਉਂਕਿ ਯੁਗਾਂਤਰ ਆਸ਼ਰਮ ਵਿੱਚ ਗਦਰੀ ਮਿਲ ਬੈਠਦੇ ਸਨ, ਮੀਟਿੰਗਾਂ ਕਰਦੇ ਅਤੇ ਭਵਿੱਖ ਬਾਰੇ ਪ੍ਰੋਗ੍ਰਾਮ ਉਲੀਕਦੇ ਇਸ ਕਾਰਨ ਦਫ਼ਤਰ ਦਾ ਨਾਂ ਵੀ ਬਦਲ ਕੇ 'ਗਦਰ ਆਸ਼ਰਮ' ਕਰ ਕੇ ਮਸ਼ਹੂਰ ਹੋ ਗਿਆ।

ਕਰਤਾਰ ਸਿੰਘ ਸਰਾਬਾ ਬਰਕਲੇ ਯੂਨੀਵਰਸਿਟੀ ਵਿੱਚ ਪੜ੍ਹਾਈ ਵੀ ਕਰਦਾ ਸੀ ਅਤੇ ਲਾਲਾ ਹਰਦਿਆਲ ਦੀ ਹਰ ਪੱਖੋਂ ਸਹਾਇਤਾ ਕਰਦਾ ਸੀ। ਉੱਤਰ ਪ੍ਰਦੇਸ਼ (ਯੂ.ਪੀ.) ਦਾ ਰਘਵੀਰ ਦਿਆਲ, ਕਰਤਾਰ ਸਿੰਘ ਸਰਾਭਾ ਅਤੇ ਲਾਲਾ ਹਰਦਿਆਲ ਗਦਰ ਅਖ਼ਬਾਰ ਦੀ ਤਿਆਰੀ ਉਰਦੂ, ਪੰਜਾਬੀ ਅਤੇ ਬੰਗਾਲੀ ਵਿੱਚ ਕ੍ਰਮਵਾਰ ਕਰਦੇ ਸਨ। ਇਹਨਾਂ ਦੀ ਕਲਮ ਘੰਟਿਆਂ ਬੱਧੀ ਬੜੇ ਜੋਸ਼ ਅਤੇ ਹੋਸ਼ ਵਿੱਚ ਚਲਦੀ ਸੀ। ਇਤਿਹਾਸਕਾਰਾਂ ਅਨੁਸਾਰ ਕਰਤਾਰ ਸਿੰਘ ਸਰਾਭਾ ਛਾਪੇ ਵਾਲੀ ਮਸ਼ੀਨ ਚਲਾਉਣ ਸਮੇਂ ਹਮੇਸ਼ਾ ਬੜੇ ਲੋਰ 'ਚ ਇਹ ਗੀਤ ਗਾਉਂਦਾ ਸੀ:

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,*
*ਗੱਲਾਂ ਕਰਨੀਆਂ ਢੇਰ ਸੁੱਖਲੀਆਂ ਨੇ।*
*ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ,*
*ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।*

ਗਦਰ ਅਖ਼ਬਾਰ ਤੋਂ ਇਲਾਵਾ ਵਿਦਵਾਨਾਂ ਨੇ ਅੰਗ੍ਰੇਜ਼ੀ ਵਿੱਚ ਵੀ ਲਘੂ ਰਸਾਲੇ ਜਿਵੇ 'The Whiteman's Deceits' (ਫਰੰਗੀ ਦਾ ਫ਼ਰੇਬ), The Roar of Revolution (ਗਦਰ ਦੀ ਗੂੰਜ); Bravo (ਸ਼ਾਬਾਸ਼) ਆਦਿ ਛਾਪੇ। ਸ਼ਾਬਾਸ਼

ਦੇ ਕਿਤਾਬਚੇ ਵਿੱਚ ਲਾਰਡ ਹਾਰਡਿੰਗ 'ਤੇ ਬੰਬ ਸੁੱਟਣ ਵਾਲਿਆਂ ਦੀ ਵਡਿਆਈ ਸੀ। ਗਦਰੀਆਂ ਦੀਆਂ ਕਾਰਵਾਈਆਂ ਫ਼ਰੰਗੀ ਨੂੰ ਕੰਡੇ ਚੁਭਣ ਵਾਂਗ ਦੁਖਦਾਈ ਭਾਸ ਰਹੀਆਂ ਸਨ। ਇਸ ਲਈ ਇਨ੍ਹਾਂ ਅਮਰੀਕਾ ਸਰਕਾਰ 'ਤੇ ਜ਼ੋਰ ਪਾ ਕੇ ਲਾਲਾ ਹਰਦਿਆਲ ਨੂੰ ਅਮਰੀਕਾ 'ਚੋਂ ਧੱਕੇ ਨਾਲ ਕੱਢਵਾ ਦਿੱਤਾ। ਇਨ੍ਹਾਂ ਪਿੱਛੋਂ ਭਾਈ ਸੰਤੋਖ ਸਿੰਘ ਨੇ ਜਨਰਲ ਸਕੱਤਰ ਦਾ ਅਹੁਦਾ ਸੰਭਾਲ ਕੇ ਗਦਰ ਆਸ਼ਰਮ ਦੀ ਵਾਗਡੋਰ ਸੰਭਾਲ ਲਈ। ਇਸ ਅੰਦੋਲਨ ਦੀ ਤੇਜ਼ੀ ਲਈ ਮੌਲਵੀ ਬਰਕਤੁੱਲਾ ਨੂੰ ਜਪਾਨ ਤੋਂ ਅਤੇ ਭਾਈ ਭਗਵਾਨ ਸਿੰਘ ਨੂੰ ਫਿਲਪਾਈਨ ਤੋਂ ਮੰਗਵਾਇਆ ਗਿਆ। ਇਨ੍ਹਾਂ ਤੋਂ ਇਲਾਵਾ ਸੋਹਣ ਲਾਲ ਪਾਠਕ, ਪੰਡਿਤ ਕਾਂਸ਼ੀ ਰਾਮ, ਹਰਨਾਮ ਸਿੰਘ ਟੁੰਡੀਲਾਟ, ਹਰਨਾਮ ਸਿੰਘ ਸਾਹਰੀ ਅਤੇ ਰਾਮ ਚੰਦ ਆਦਿ ਵੀ ਘੋਲ ਵਿੱਚ ਜੁਟ ਗਏ।

ਭਾਰਤ ਦੀ ਅਜ਼ਾਦੀ ਪਿੱਛੋਂ ਇਸ ਆਸ਼ਰਮ ਦਾ ਪ੍ਰਬੰਧ ਭਾਰਤ ਸਰਕਾਰ ਨੂੰ ਸੌਂਪਿਆ ਗਿਆ। ਆਸ਼ਰਮ ਵਿੱਚ ਪਈਆਂ ਇਤਿਹਾਸਕ ਵਸਤਾਂ ਅਤੇ ਕਾਗਜ਼ ਪੱਤਰ ਸਰਕਾਰ ਨੇ ਆਪਣੇ ਅਧਿਕਾਰ 'ਚ ਵਿਰਸੇ ਵਜੋਂ ਸਾਂਭ ਲਏ। ਅੱਜ ਕਲ੍ਹ ਇਸ ਆਸ਼ਰਮ ਦਾ ਨਾਂ 'ਗਦਰ ਮੈਮੋਰੀਅਲ' ਹੈ। ਗਦਰ ਲਹਿਰ ਨਾਲ ਹਰ ਪ੍ਰਦੇਸੀ ਦੇ ਮਨ ਵਿੱਚ ਇਹ ਸ਼ਬਦ ਵੱਜਣ ਲੱਗੇ:

*ਦੇਸ਼ ਪੈਣ ਧੱਕੇ ਬਾਹਰ ਮਿਲੇ ਢੋਈ ਨਾ।*
*ਸਾਡਾ ਪ੍ਰਦੇਸੀਆਂ ਦਾ ਦੇਸ਼ ਕੋਈ ਨਾ।*

## ਗਦਰੀਆਂ ਦੇ ਮਨਾਂ ਅੰਦਰ ਦੇਸ਼ ਦੀ ਆਜ਼ਾਦੀ ਦਾ ਸੰਕਲਪ ਪੈਦਾ ਹੋਣਾ

ਸੁੱਖਾਂ ਭਰੇ ਜੀਵਨ ਅੰਦਰ ਬੰਦਾ ਆਰਾਮ-ਤਲਬੀ, ਐਸ਼ੋ-ਇਸ਼ਰਤ ਅਤੇ ਫ਼ਜ਼ੂਲ-ਖਰਚੀ 'ਚ ਪੈ ਜਾਂਦਾ ਹੈ। ਐਸੇ ਜੀਵਨ ਅੰਦਰ ਨਾ ਕੋਈ ਪਰਉਪਕਾਰਤਾ ਵਾਲੀ ਅਤੇ ਨਾ ਹੀ ਦੇਸ਼ ਭਗਤੀ ਦੀ ਸੋਚ ਉਪਜਦੀ ਹੈ ਬਲਕਿ ਬੰਦਾ ਮਾਇਆ ਦੇ ਨਸ਼ੇ 'ਚ ਗੁੱਟ ਹੋ ਕੇ ਨਸ਼ੇ-ਪੱਤੇ ਵਿੱਚ ਪੈ ਕੇ ਸਰੀਰ ਨੂੰ ਰੋਗੀ ਵੀ ਬਣਾ ਲੈਂਦਾ ਹੈ। ਪਰ ਇਸ ਦੇ ਉਲਟ ਜਦੋਂ ਕਦੇ ਜ਼ਿੰਦਗੀ ਵਿੱਚ ਦੁੱਖ ਤਕਲੀਫ਼ ਜਾਂ ਬਿਪਤਾ ਆ ਜਾਵੇ ਜਾਂ ਕੋਈ ਠੋਕਰ ਵਜੇ ਤਾਂ ਉਹ ਕੁਝ ਚੰਗਾ ਕਰਨ ਲਈ ਸੋਚਦਾ ਹੈ ਅਤੇ ਸੁੱਤੀ ਕਲਾ ਜਗਾਉਂਦਾ ਹੈ। ਉਹ ਦੁੱਖ ਬੰਦੇ ਲਈ ਦਾਰੂ ਦਾ ਕੰਮ ਕਰਦਾ ਹੈ ਅਤੇ ਸਮੱਸਿਆਵਾਂ ਦੇ ਹੱਲ ਲਈ ਸੋਚਣ ਲਾ ਦਿੰਦਾ ਹੈ। ਗੁਰਬਾਣੀ ਦੇ ਵੀ ਬੋਲ ਹਨ; ਦੁਖ ਦਾਰੂ ਸੁਖ ਰੋਗ ਭਇਆ।

ਇਸੇ ਤਰ੍ਹਾਂ ਗਦਰੀ ਬਾਬਿਆਂ ਦੇ ਮਨਾਂ ਅੰਦਰ ਵੀ ਕੋਈ ਨਾ ਕੋਈ ਕਿਸੇ ਸਮੇਂ ਸੱਟ ਵੱਜੀ ਤਾਂ ਹੀ ਉਹ ਦੇਸ਼ ਨੂੰ ਆਜ਼ਾਦ ਕਰਾਉਣ ਦੇ ਰਾਹ ਉੱਤੇ ਤੁਰੇ ਅਤੇ

ਕਈ ਉਨ੍ਹਾਂ ਦੀ ਸੰਗਤ ਕਾਰਨ ਤੁਰ ਪਏ। ਅਜਿਹੀਆਂ ਮਨ 'ਤੇ ਸੱਟ ਵੱਜਣ ਵਾਲੀਆਂ ਗਾਥਾਵਾਂ ਤਾਂ ਬਹੁਤ ਹਨ। ਪਰ ਪਾਠਕਾਂ ਨੂੰ ਦਰਸਾਉਣ ਲਈ ਕਰਤਾਰ ਸਿੰਘ ਸਰਾਭੇ ਨਾਲ ਇੱਕ ਹੱਡ-ਬੀਤੀ ਇੱਥੇ ਅੰਕਤ ਕੀਤੀ ਗਈ ਹੈ।

ਗਾਥਾ ਹੈ ਕਿ ਇੱਕ ਦਿਨ ਕਰਤਾਰ ਸਿੰਘ ਕੁਝ ਖਾਣ-ਪੀਣ ਲਈ ਅਮਰੀਕਾ ਵਿਖੇ ਇੱਕ ਹੋਟਲ ਵਿੱਚ ਗਿਆ। ਨਸਲੀ ਭੇਦ ਭਾਵ ਕਾਰਨ ਹੋਟਲ ਦੇ ਨੌਕਰਾਂ ਨੇ ਇਸ ਵੱਲ ਕੋਈ ਧਿਆਨ ਨਾ ਦਿੱਤਾ। ਇਹ ਉਡੀਕ ਕੇ ਕੁਝ ਸਮੇਂ ਪਿੱਛੋਂ ਹੋਟਲ ਦੇ ਮੈਨੇਜਰ ਦੇ ਕਮਰੇ ਵਿੱਚ ਸ਼ਿਕਾਇਤ ਕਰਨ ਗਿਆ। ਹੋਟਲ ਦੀ ਮੈਨੇਜਰ ਇੱਕ ਗੋਰੀ ਸੀ ਪਰ ਉਸ ਦੇ ਮਨ ਅੰਦਰ ਦੇਸ਼ ਭਗਤੀ ਕੁੱਟ ਕੁੱਟ ਕੇ ਭਰੀ ਹੋਈ ਸੀ। ਉਸ ਨੇ ਕਰਤਾਰ ਸਿੰਘ ਸਰਾਭਾ ਦੀ ਗੱਲ ਸੁਣਨ ਤੋਂ ਪਹਿਲਾਂ ਆਪਣੇ ਕਮਰੇ 'ਚ ਲੱਗੀਆਂ ਕੁਝ ਫ਼ੋਟੋਆਂ ਪੁੱਠੀਆਂ ਕਰ ਦਿੱਤੀਆਂ । ਕਰਤਾਰ ਸਿੰਘ ਨੇ ਉਸ ਲੇਡੀ ਨੂੰ ਆਖਿਆ, "ਮੈਡਮ! ਪਹਿਲਾਂ ਮੈਨੂੰ ਇਹ ਦੱਸੋ ਕਿ ਮੇਰੀ ਗੱਲ ਸੁਣਨ ਤੋਂ ਪਹਿਲਾਂ ਇਹ ਫੋਟੋਆਂ ਪੁੱਠੀਆਂ ਕਿਉਂ ਕਰ ਦਿੱਤੀਆਂ"? ਉੱਤਰ ਵਿੱਚ ਲੇਡੀ ਨੇ ਕਿਹਾ, "ਦੋਸਤ! ਇਹ ਫੋਟੋਆਂ ਦੇਸ਼ ਭਗਤਾਂ ਦੀਆਂ ਹਨ ਜਿਨ੍ਹਾਂ ਨੇ ਸਾਨੂੰ ਆਜ਼ਾਦੀ ਦਿਵਾਈ ਹੈ। ਮੈਂ ਨਹੀਂ ਚਾਹੁੰਦੀ ਕਿ ਇੱਕ ਗੁਲਾਮ ਮੁਲਕ ਦੇ ਬੰਦੇ ਦੀ ਨਜ਼ਰ ਇਨ੍ਹਾਂ 'ਤੇ ਪਵੇ ਅਤੇ ਮੇਰਾ ਦੇਸ਼ ਮੁੜ ਗੁਲਾਮ ਹੋ ਜਾਵੇ"। ਬਸ ਇਸ ਗੱਲ ਨੇ ਕਰਤਾਰ ਸਿੰਘ ਸਰਾਭਾ ਦੇ ਮਨ ਅੰਦਰ ਦੇਸ਼ ਦੀ ਆਜ਼ਾਦੀ ਲਈ ਚਿੰਣਗ ਪੈਦਾ ਕਰ ਦਿੱਤੀ।

ਇਸ ਘਟਨਾ ਉਪਰੰਤ ਕਰਤਾਰ ਸਿੰਘ ਨੇ ਦੇਸ਼ ਦੀ ਆਜ਼ਾਦੀ ਲਈ ਦਿਨ ਰਾਤ ਇੱਕ ਕਰ ਦਿੱਤਾ। ਉਸ ਦੀ ਜ਼ਿੰਦਗੀ ਦਾ ਇੱਕੋ ਇੱਕ ਅਕੀਦਾ ਭਾਰਤ ਦੀ ਆਜ਼ਾਦੀ ਸੀ। ਇੱਕ ਦਿਨ ਲਾਲਾ ਹਰਦਿਆਲ ਪਰਿਟਿੰਗ ਪ੍ਰੈਸ ਵਾਲੇ ਕਮਰੇ 'ਚ ਜਦੋਂ ਗਏ ਤਾਂ ਕਰਤਾਰ ਸਿੰਘ ਸਰਾਭਾ ਛਪਾਈ ਦੇ ਕੰਮ 'ਚ ਮਗਨ ਸੀ। ਲਾਲਾ ਜੀ ਨੇ ਆਖਿਆ, "ਕਰਤਾਰ ਸਿੰਘ ਕਦੇ ਆਰਾਮ ਕਰ ਲਿਆ ਕਰ"। ਕਰਤਾਰ ਸਿੰਘ ਨੇ ਉੱਤਰ ਵਿੱਚ ਕਿਹਾ, "ਜਦੋਂ ਤੱਕ ਮੇਰਾ ਦੇਸ਼ ਆਜ਼ਾਦ ਨਹੀਂ ਹੁੰਦਾ ਮੇਰੇ ਲਈ ਆਰਾਮ ਹਰਾਮ ਹੈ"।

## ਗਦਰੀਆਂ ਦੀ ਦੇਸ਼ ਵਾਪਸੀ ਅਤੇ ਸ਼ਹਾਦਤਾਂ

ਗਦਰੀ ਬਾਬਿਆਂ ਨੇ ਦੇਸ਼ ਦੀ ਆਜ਼ਾਦੀ ਦੀ ਲਹਿਰ ਨੂੰ ਪ੍ਰਫੁੱਲਤ ਕਰਨ ਲਈ ਵੱਖ ਵੱਖ ਦੇਸ਼ਾਂ 'ਚ ਕਾਨਫਰੰਸਾਂ ਕਰ ਕੇ ਗਦਰ ਸ਼ਾਖਾਵਾਂ ਖੋਲ੍ਹ ਦਿੱਤੀਆਂ। ਸਕਰਾਮੈਂਟੋ, ਵਿਕਟੋਰੀਆ ਅਤੇ ਵੈਨਕੂਵਰ ਵਿੱਚ ਵੱਡੇ ਇਕੱਠ ਹੋਏ। ਇਨ੍ਹਾਂ ਕਾਨਫਰੰਸਾਂ ਤੋਂ ਉਤਸ਼ਾਹਤ ਹੋ ਕੇ ਬਹੁਤ ਸਾਰਿਆਂ ਨੇ ਆਪਣੀ ਖ਼ੂਨ ਪਸੀਨੇ ਦੀ ਕੀਤੀ ਕਮਾਈ ਗਦਰ ਪਾਰਟੀ ਨੂੰ ਦਾਨ ਕਰ ਕੇ ਫਿਲਪਾਈਨ, ਚੀਨ , ਜਪਾਨ, ਸਿੰਘਾਪੁਰ, ਹਾਂਗਕਾਂਗ ਅਤੇ ਥਾਈਲੈਂਡ ਰਾਹੀਂ ਭਾਰਤ (ਹਿੰਦੁਸਤਾਨ) ਪਹੁੰਚਣ ਦੇ

ਮਨ ਬਣਾ ਲਏ। ਦੋ ਸਾਲਾਂ ਵਿੱਚ ਹੀ ਤਕਰੀਬਨ 8 ਹਜ਼ਾਰ ਗਦਰੀ ਆਪਣੀ ਮਾਤ ਭੂਮੀ 'ਤੇ ਪਹੁੰਚ ਗਏ।

ਗਦਰੀਆਂ ਦੀ ਦੇਸ਼ ਵਾਪਸੀ ਨੂੰ ਤੱਕ ਭਾਰਤ ਦੀ ਬਰਤਾਨੀਆਂ ਸਰਕਾਰ ਨੇ ਇੱਕ ਫੁਰਮਾਨ 'The Eagerness Ordinance' (ਸਰਗਰਮੀਆਂ ਸੰਬੰਧੀ ਫੁਰਮਾਨ) ਜਾਰੀ ਕੀਤਾ ਕਿ ਜਿਹੜਾ ਵੀ ਗਦਰੀ ਹਿੰਦੁਸਤਾਨ ਵੱਲ ਆ ਰਿਹਾ ਹੈ ਉਸ ਨੂੰ ਪਕੜ ਕੇ ਜੇਲ੍ਹ ਵਿੱਚ ਬੰਦ ਕਰ ਦਿੱਤਾ ਜਾਵੇ। ਗਦਰੀਆਂ ਉਪੱਰ ਨਜ਼ਰ ਰੱਖਣ ਲਈ ਸਰਕਾਰ ਨੇ ਸੂਹੀਏ ਰੱਖੇ ਹੋਏ ਸਨ। ਸੂਹੀਆਂ ਦੀ ਸੂਹ ਮਿਲਣ ਤੇ ਬਹੁਤ ਸਾਰੇ ਗਦਰੀ ਫੜ ਕੇ ਜੇਲ੍ਹਾਂ 'ਚ ਸੁੱਟ ਵੀ ਦਿੱਤੇ ਸਨ। ਉਹ ਗਦਰੀ ਹੀ ਬਚ ਕੇ ਨਿਕਲ ਸਕੇ ਜਿਹੜੇ ਜੱਥੇ ਬਣਾ ਕੇ ਆਏ ਸਨ।

ਕਰਤਾਰ ਸਿੰਘ ਸਰਾਭਾ ਅਮਰੀਕਾ ਤੋਂ ਪਹਿਲਾਂ ਕੋਲੰਬੋ (ਲੰਕਾ) ਪਹੁੰਚਿਆ ਅਤੇ ਲੁਕ ਛਿਪ ਕੇ ਪਿੰਡ ਪਹੁੰਚ ਗਿਆ। ਇੱਕ ਦਿਨ ਪਿੰਡ ਦੀ ਸੱਥ ਵਿੱਚ ਬੈਠੇ ਬੰਦਿਆਂ ਨੇ ਪੁੱਛਿਆ, "ਕਰਤਾਰ! ਤੂੰ ਅਮਰੀਕਾ ਤੋਂ ਕਿੰਨੇ ਕੁ ਪੈਸੇ ਕਮਾ ਕੇ ਲਿਆਂਦੇ ਹਨ"। ਉੱਤਰ ਵਿੱਚ ਉਸ ਨੇ ਕਿਹਾ, "ਮੈਂ ਅਮਰੀਕਾ 'ਚੋਂ ਉਹ ਬੂਟਾ ਪੁੱਟ ਕੇ ਲਿਆਂਦਾ ਹੈ ਜਿਸ ਨੂੰ ਰੁਪਏ ਹੀ ਰੁਪਏ ਲੱਗੇ ਹੋਏ ਹਨ।ਉਸ ਬੂਟੇ ਨੇ ਤੁਹਾਨੂੰ ਵੀ ਮਾਲਾ ਮਾਲ ਕਰ ਦੇਣਾ ਹੈ, ਆਜ਼ਾਦੀ ਦਿਵਾਉਣੀ ਹੈ ਅਤੇ ਸਾਡੇ ਵਰਗਿਆਂ ਦੀ ਯਾਦ ਸਦਾ ਲਈ ਕਾਇਮ ਕਰ ਦੇਣੀ ਹੈ। ਉਸ ਬੂਟੇ ਨੂੰ ਹਰਾ ਭਰਾ ਰੱਖਣ ਲਈ ਬਜ ਬਜ ਘਾਟ 'ਤੇ ਬਜੁਰਗਾਂ ਨੇ ਖੂਨ ਪਾਇਆ ਹੈ ਅਤੇ ਅਸੀਂ ਆਪਣਾ ਪਾ ਦੇਣਾ ਹੈ"।

ਦਸੰਬਰ 1914 ਵਿੱਚ ਮਰਹਟਾ ਨੌਜਵਾਨ ਵਿਸ਼ਨੂੰ ਅਤੇ ਗਣੇਸ਼ ਪਿੰਗਲੇ ਵੀ ਪਹੁੰਚ ਗਏ। ਇਨ੍ਹਾਂ ਦੀ ਮੱਦਦ ਨਾਲ ਸ੍ਰੀ ਸਾਚਿੰਦਰ ਨਾਥ ਸਨਿਆਲ ਤੇ ਰਾਸ ਬਿਹਾਰੀ ਬੋਸ ਵੀ ਪੰਜਾਬ ਪਹੁੰਚ ਗਏ। ਇਨ੍ਹਾਂ ਪਹੁੰਚ ਕੇ ਮੋਗੇ ਅਤੇ ਫਿਰੋਜ਼ਪੁਰ ਛਾਉਣੀ ਵਿਖੇ ਗੁਪਤ ਮੀਟਿੰਗਾਂ ਕਰਨ ਲਈ ਪ੍ਰੋਗ੍ਰਾਮ ਉਲੀਕਿਆ। ਕਰਤਾਰ ਸਿੰਘ ਸਰਾਭਾ ਨੇ ਗਦਰ ਦਾ ਸੁਨੇਹਾ (The Gaddar Message) ਅਤੇ ਲੜਾਈ ਦਾ ਘੋਸ਼ਣਾ ਪੱਤਰ (The Declaration of War) ਹਜ਼ਾਰਾਂ ਦੀ ਗਿਣਤੀ ਵਿੱਚ ਵੰਡੇ ਜਿਨ੍ਹਾਂ ਨੇ ਲੋਕਾਂ ਨੂੰ ਪੂਰਨ ਤੌਰ ਤੇ ਆਜ਼ਾਦੀ ਪ੍ਰਤੀ ਜਾਗਰੂ ਕਰ ਦਿੱਤਾ। ਮੌਕੇ ਦਾ ਫਾਇਦਾ ਉਠਾਦਿਆਂ ਕਿ ਅੰਗਰੇਜ਼ ਫ਼ੌਜਾਂ ਪਹਿਲੇ ਮਹਾਂ ਯੁੱਧ ਵਿੱਚ ਰੁੱਝੀਆਂ ਹੋਈਆਂ ਹਨ ਗਦਰੀਆਂ ਨੇ ਲਾਹੌਰ, ਰਾਵਲਪਿੰਡੀ, ਮੇਰਠ, ਲਖਨਊ, ਪੇਸ਼ਾਵਰ ਅਤੇ ਬੰਨੂ ਡਵੀਜ਼ਨਾਂ ਵਿੱਚ ਭਾਰਤੀ ਫ਼ੌਜੀਆਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਲਾਮਬੰਦ ਹੋਣ ਲਈ ਸੰਪਰਕ ਪੈਦਾ ਕੀਤਾ। ਨਵੰਬਰ 1914 ਵਿੱਚ ਤਿੰਨ ਵਾਰ ਇਨ੍ਹਾਂ ਡਵੀਜ਼ਨਾਂ 'ਤੇ ਕਬਜ਼ਾ ਕਰਨ ਦੀ ਸਕੀਮ ਪਹਿਲਾਂ ਹੀ ਘੜੀ ਗਈ ਪਰ ਕਾਮਯਾਬੀ ਨਾ ਮਿਲੀ। ਫਿਰ 21 ਫਰਵਰੀ 1915 ਨੂੰ ਲਾਹੌਰ ਅਤੇ ਅੰਮ੍ਰਿਤਸਰ ਦੇ

ਗਦਰੀਆਂ ਨੇ ਪਰੇਮ ਸਿੰਘ ਅਤੇ ਜਗਤ ਸਿੰਘ ਪਿੰਡ ਸੁਰਸਿੰਘ ਵਾਲਾ ਦੀ ਕਮਾਂਡ ਹੇਠ ਮੀਆਂ ਮੀਰ ਛਾਉਣੀ ਅਤੇ ਕਰਤਾਰ ਸਿੰਘ ਸਰਾਭਾ ਦੀ ਅਗਵਾਈ 'ਚ ਫਿਰੋਜ਼ਪੁਰ ਛਾਉਣੀ ਤੇ ਹਮਲੇ ਦੀ ਗੁਪਤ ਯੋਜਨਾ ਬਣਾਈ। ਪਰ ਕਿਰਪਾਲ ਸਿੰਘ ਨਾਮੀ ਸੂਹੀਏ ਨੇ ਗਦਾਰੀ ਕੀਤੀ ਅਤੇ ਇਸ ਬਾਰੇ ਪੁਲੀਸ ਨੂੰ ਅੰਦਰਖਾਤੇ ਸੂਚਿਤ ਕਰ ਦਿੱਤਾ। ਭਾਵੇਂ ਗਦਰੀਆਂ ਨੇ ਪਤਾ ਲੱਗਣ 'ਤੇ ਮਿਥੀ ਤ੍ਰੀਕ ਤੋਂ ਦੋ ਦਿਨ ਪਹਿਲਾਂ ਭਾਵ 19 ਫਰਵਰੀ ਨੂੰ ਹਮਲਾ ਕਰਨਾ ਸੀ ਪਰ ਜਾਸੂਸ ਕਿਰਪਾਲ ਸਿੰਘ ਨੂੰ ਇਸ ਦਾ ਵੀ ਪਤਾ ਲੱਗ ਗਿਆ। ਜਦੋਂ 19 ਫਰਵਰੀ ਨੂੰ ਜਥੇਬੰਦ ਹੋ ਕੇ ਲੋਕਾਂ ਨੇ ਹਮਲਾ ਕਰਨਾ ਚਾਹਿਆ ਤਾਂ ਫ਼ੌਜ ਨੇ ਕਾਰਵਾਈ ਕਰਕੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਗ੍ਰਿਫਤਾਰਾਂ ਵਿੱਚ ਕਰਤਾਰ ਸਿੰਘ ਸਰਾਭਾ, ਜਗਤ ਸਿੰਘ ਅਤੇ ਬਾਬਾ ਟੁੰਡੀਲਾਟ ਵੀ ਸ਼ਾਮਲ ਸਨ। ਇਨ੍ਹਾਂ ਫੜੇ, ਗਦਰੀਆਂ 'ਚ ਮੁਖੀਆਂ ਨੂੰ ਫਾਂਸੀ ਦੀ ਸਜ਼ਾ, ਕਈਆਂ ਨੂੰ ਉਮਰ ਕੈਦ ਅਤੇ ਕਈਆਂ ਨੂੰ ਅੰਡੇਮਾਨ (ਕਾਲੇਪਾਣੀ) ਭੇਜਣ ਦੀ ਸਜ਼ਾ ਦਾ ਹੁਕਮ ਹੋਇਆ। ਇਨ੍ਹਾਂ ਦੇ ਮੁਕਦਮੇ ਦੌਰਾਨ ਪਰੇਮ ਸਿੰਘ ਸੁਰ ਸਿੰਘ ਵਾਲਾ ਨੇ ਆਪਣੇ ਸਾਥੀਆਂ ਦੀ ਮੱਦਦ ਨਾਲ ਕੌਮ ਦੇ ਕਈ ਗਦਾਰਾਂ ਅਤੇ ਖੁਸ਼ਾਮਦੀਆਂ ਨੂੰ ਮਾਰ ਮੁਕਾ ਦਿੱਤਾ।

ਕਰਤਾਰ ਸਿੰਘ ਸਰਾਭਾ ਸਮੇਤ ਪਹਿਲਾਂ 24 ਗਦਰੀਆਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਪਰ ਮਗਰੋਂ 17 ਦੀ ਮੌਤ ਦੀ ਸਜ਼ਾ ਉਮਰ ਕੈਦ ਵਿੱਚ ਬਦਲ ਦਿੱਤੀ। ਕਰਤਾਰ ਸਿੰਘ ਸਰਾਭਾ ਅਤੇ ਉਸ ਦੇ 6 ਸਾਥੀਆਂ ਨੂੰ 16 ਨਵੰਬਰ 1915 ਨੂੰ ਲਾਹੌਰ ਦੀ ਸੈਂਟਰਲ ਜੇਲ੍ਹ ਵਿੱਚ ਫਾਂਸੀ ਦਿੱਤੀ ਗਈ। ਇਨ੍ਹਾਂ ਸਾਰੇ ਸੂਰਬੀਰਾਂ ਨੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਅਤੇ 'ਜੈ ਹਿੰਦ' ਦੇ ਜੈਕਾਰੇ ਗਜਾ ਕੇ ਹਸੂੰ ਹਸੂੰ ਕਰਦਿਆਂ ਫਾਂਸੀ ਦੇ ਰਸੇ ਨੂੰ ਚੁੰਮਿਆਂ ਅਤੇ ਸ਼ਹਾਦਤ ਦਿੱਤੀ। ਬਾਬਾ ਸੋਹਣ ਸਿੰਘ ਭਕਨਾ ਦੇ ਸ਼ਬਦ ਹਨ, "ਜਿਥੇ ਕਰਤਾਰ ਸਿੰਘ ਸਰਾਭਾ ਗਦਰ ਪਾਰਟੀ ਦੇ ਸਾਰੇ ਮੈਂਬਰਾਂ ਤੋਂ ਉਮਰ ਵਿੱਚ ਛੋਟਾ ਸੀ ਉੱਥੇ ਉਹ ਕੁਰਬਾਨੀ ਵਿੱਚ ਸਾਡੇ ਸਾਰਿਆਂ ਤੋਂ ਮੂਹਰੇ ਲੰਘ ਗਿਆ"।

ਕਰਤਾਰ ਸਿੰਘ ਸਰਾਭਾ ਦੇ ਮਾਤਾ ਪਿਤਾ ਤਾਂ ਬਚਪਨ ਵਿੱਚ ਹੀ ਇਸ ਸੰਸਾਰ ਤੋਂ ਚਲੇ ਗਏ ਸਨ। ਉਪਰੰਤ ਇਸ ਦੇ ਦਾਦਾ ਜੀ ਨੇ ਪੋਤੇ ਨੂੰ ਚਾਵਾਂ ਨਾਲ ਪਾਲਿਆ ਸੀ। ਦੇਸ਼ ਭਗਤ ਯਾਦਗਾਰ ਜਲੰਧਰ ਕਮੇਟੀ ਨੇ ਕਰਤਾਰ ਸਿੰਘ ਸੰਬੰਧੀ ਉਰਦੂ ਲਿਖਤ 18.12.1950 ਵਾਲੀ ਸਾਂਭੀ ਹੋਈ ਹੈ ਜੋ ਸੋਹਨ ਸਿੰਘ ਭਕਨਾ ਨੇ ਲਿਖੀ ਸੀ। ਇਸ ਲਿਖਤ ਵਿੱਚ ਦਰਜ਼ ਹੈ ਕਿ ਕਰਤਾਰ ਸਿੰਘ ਸਰਾਭਾ ਦੇ ਦਾਦਾ ਜੀ ਜਦੋਂ ਆਖਰੀ ਮਿਲਣੀ ਕਰਨ ਗਏ ਤਾਂ ਉਨ੍ਹਾਂ ਦੇ ਅੱਖਾਂ 'ਚੋਂ ਹੰਝੂ ਤ੍ਰਿਪ ਤ੍ਰਿਪ ਕਰ ਕੇ ਵਹਿਣ ਲੱਗੇ, ਪਰ ਅੱਗੋਂ ਜੰਗੇ-ਆਜ਼ਾਦੀ ਦੇ ਬਣਨ ਵਾਲੇ ਅਮਰ-ਸ਼ਹੀਦ ਨੇ ਹੱਸ ਕੇ ਕਿਹਾ,"ਦਾਦਾ ਜੀ! ਰੋਂਦੇ ਕਿਉਂ ਹੋਂ? ਮੈਂ ਪਰਵਾਰ ਲਈ ਕੋਈ ਨਮੋਸ਼ੀ ਵਾਲਾ ਕੰਮ ਨਹੀਂ ਕਰਕੇ ਜਾ ਰਿਹਾ। ਮੈਂ ਤਾਂ 30 ਕ੍ਰੋੜ ਗੁਲਾਮ ਬੰਦਿਆਂ ਨੂੰ

ਆਜ਼ਾਦੀ ਦਿਵਾਉਣ ਲਈ ਇਹ ਕੰਮ ਕੀਤਾ ਹੈ। ਤੁਸੀਂ ਰੋਵੋ ਨਾ ਸਗੋਂ ਮੇਰੀ ਸ਼ਾਨ-ਸ਼ੌਕਤ ਵਾਲੀ ਸ਼ਹਾਦਤ ਨੂੰ ਖੁਸ਼ੀ ਨਾਲ ਮਨਾਉ"।

19 ਸਾਲਾ ਕਰਤਾਰ ਸਿੰਘ ਸਰਾਭੇ ਨਾਲ ਉਸ ਦੇ ਛੇ ਸਾਥੀਆਂ, ਵੀ.ਜੀ. ਪਿੰਗਲੇ (ਮਹਾਰਾਸ਼ਟਰ), ਬਖ਼ਸ਼ੀਸ਼ ਸਿੰਘ ਗਿੱਲਵਾਲੀ (ਅੰਮ੍ਰਿਤਸਰ); ਜਗਤ ਸਿੰਘ ਸੁਰ ਸਿੰਘ ਵਾਲੇ (ਅੰਮ੍ਰਿਤਸਰ); ਸੁਰੈਣ ਸਿੰਘ ਗਿੱਲਵਾਲੀ ਸਪੁੱਤਰ ਬੂੜ ਸਿੰਘ; ਸੁਰੈਣ ਸਿੰਘ ਗਿੱਲਵਾਲੀ ਸਪੁੱਤਰ ਈਸ਼ਰ ਸਿੰਘ ਅਤੇ ਹਰਨਾਮ ਸਿੰਘ ਭੱਟੀਆਂ ਗੁਰਾਇਆਂ (ਸਿਆਲਕੋਟ) ਨੂੰ ਵੀ ਫਾਂਸੀ ਦੇ ਫੰਧੇ ਤੇ ਲਟਕਾਇਆ ਗਿਆ। ਸ਼ਹੀਦੇ-ਆਜ਼ਮ ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਨੂੰ ਆਪਣਾ ਉਸਤਾਦ ਸਮਝਦਾ ਸੀ।

## ਗਦਰੀਆਂ ਦੀ ਦੇਸ਼ ਵਾਪਸੀ ਅਤੇ ਸ਼ਹਾਦਤਾਂ

ਕਰਤਾਰ ਸਿੰਘ ਸਰਾਭਾ ਬਹੁਤ ਹੀ ਨਿਰਭੈ, ਬਹਾਦਰ ਅਤੇ ਰੋਸ਼ਨ ਦਿਮਾਗ ਸੀ। ਉਹ ਕਲਾ, ਪ੍ਰੇਮ ਅਤੇ ਸੁਹਜਵਾਦ ਦਾ ਸੋਮਾ ਸੀ। ਉਸ ਨੇ ਸੋਚਿਆ ਕਿ ਗਦਰ ਪਾਰਟੀ ਦਾ ਝੰਡਾ ਹੋਣਾ ਜ਼ਰੂਰੀ ਹੈ ਕਿਉਂਕਿ ਝੰਡਾ ਸੰਸਥਾ ਦੇ ਉਦੇਸ਼, ਨਿਸ਼ਾਨ ਅਤੇ ਕਾਰਨਾਮਿਆਂ ਨੂੰ ਪ੍ਰਗਟ ਕਰਦਾ ਹੈ। ਸੰਨ 1913 ਵਿੱਚ ਸਰਾਭੇ ਨੇ ਆਪਣੀ ਉੱਚੀ-ਸੁੱਚੀ ਸੋਚ ਅਨੁਸਾਰ ਪਾਰਟੀ ਦਾ ਝੰਡਾ ਤਿਆਰ ਕੀਤਾ ਜਿਸ ਵਿੱਚ ਤਿੰਨ ਰੰਗ ਲਾਲ, ਕੇਸਰੀ ਅਤੇ ਹਰਾ ਰੱਖੇ ਗਏ ਜੋ ਹਿੰਦੂ, ਸਿੱਖ ਅਤੇ ਮੁਸਲਮਾਨ ਦੀ ਸਾਂਝੀਵਾਲਤਾ ਭਾਈਚਾਰੇ ਅਤੇ ਬਰਾਬਰਤਾ ਦਾ ਪ੍ਰਤੀਕ ਸੀ। ਇਸ ਵਿੱਚ ਦੋ ਕਿਰਪਾਨਾਂ ਮੀਰੀ ਅਤੇ ਪੀਰੀ ਦੇ ਸੰਕੇਤ ਵਜੋਂ ਰੱਖੀਆਂ ਗਈਆਂ। ਇੱਕ ਕਿਰਪਾਨ ਸੱਚ ਦੇ ਪ੍ਰਗਟਾਵੇ ਅਤੇ ਦੂਜੀ ਜ਼ਬਰ ਦੇ ਨਾਸ਼ ਲਈ ਸੀ। ਇਹ ਝੰਡਾ ਅਮਰੀਕਾ ਦੇ ਗੁਰਦੁਆਰੇ ਸਟਾਕਟਨ ਵਿਖੇ ਪਹਿਲੀ ਵਾਰ 15 ਫਰਵਰੀ 1914 ਨੂੰ ਝੁਲਾਇਆ। ਇਹ ਗੁਰਦੁਆਰਾ ਗਦਰੀ ਸਰਗਰਮੀਆਂ ਦਾ ਮੁੱਖ ਕੇਂਦਰ ਸੀ। ਇਹ ਗੁਰਦੁਆਰਾ ਸਾਹਿਬ 1910-11 ਵਿੱਚ ਅਮਰੀਕਾ ਦੇ 'ਪਟੈਟੋ ਕਿੰਗ' (ਆਲੂਆਂ ਦਾ ਬਾਦਸ਼ਾਹ) ਗਿਣੇ ਜਾਂਦੇ ਬਾਬਾ ਜਵਾਲਾ ਸਿੰਘ ਠੱਠੀਆਂ ਦੇ ਉਦੱਮ ਨਾਲ ਹੋਂਦ ਵਿੱਚ ਆਇਆ ਸੀ। ਉਪਰੰਤ ਇਹ ਝੰਡਾ ਗਦਰ ਪਾਰਟੀ ਦੇ ਦਫ਼ਤਰ 'ਤੇ ਝੁਲਾਇਆ ਗਿਆ।

## ਪੰਜਾਬ ਵਿੱਚ ਗਦਰੀਆਂ ਦੀ ਇਕੱਠਤਾ ਦਾ ਮੁੱਖ ਕੇਂਦਰ ਗੁਰਦੁਆਰਾ ਝਾੜ ਸਾਹਿਬ

ਸਰਕਾਰ ਨੇ ਗਦਰੀਆਂ ਦੀ ਹਰ ਕਾਰਵਾਈ ਤੇ ਅੱਖ ਰੱਖ ਰਹੀ ਸੀ। ਇਸ ਲਈ ਗਦਰੀ ਵੀ ਬੜੇ ਸਤਰਕ ਰਹਿੰਦੇ ਅਤੇ ਇੱਕਤਰਤਾ ਲਈ ਸੁਰੱਖਿਅਤ ਥਾਵਾਂ

'ਤੇ ਹੀ ਬੈਠਦੇ ਸਨ। ਇਨ੍ਹਾਂ ਮੀਟਿੰਗਾਂ ਕਰਨ ਲਈ ਕਈ ਘਰ ਵੀ ਕਿਰਾਏ 'ਤੇ ਲਏ, ਜਾਂ ਸੰਤ ਗੁਲਾਬ ਦਾਸ ਦੀ ਧਰਮਸਾਲਾ ਜਾਂ ਦਰਜ਼ੀ ਨੌਰੰਗ ਸਿੰਘ ਤਾਂਘੀ ਦੀ ਦੁਕਾਨ 'ਤੇ ਅਤੇ ਜਾਂ ਡਾਕਟਰ ਹਰਦਿੱਤ ਸਿੰਘ ਘੰਨੂ ਦੇ ਕਲਿਨਿਕ ਤੇ ਮੇਲ-ਮਿਲਾਪ ਕਰਦੇ। ਲਾਹੌਰ ਵਿਖੇ ਬੀਬੀ ਗੁਲਾਬ ਕੌਰ ਜੋ ਬੜੀ ਨਿਧੜਕ ਸੀ ਉਸ ਨੇ ਵੀ ਆਪਣਾ ਮਕਾਨ ਗਦਰੀਆਂ ਨੂੰ ਕਿਰਾਏ 'ਤੇ ਦਿੱਤਾ ਹੋਇਆ ਸੀ। ਇਸ ਤੋਂ ਇਲਾਵਾ ਪੰਜਾਬ ਦੇ ਵੱਖ-ਵੱਖ ਮੇਲਿਆਂ 'ਤੇ ਵੀ ਇਹ ਲੁਕ-ਛਿਪ ਕੇ ਮੀਟਿੰਗਾਂ ਕਰਦੇ ਸਨ । ਪਰ ਵੱਡੀ ਮੀਟਿੰਗ ਲਈ ਇਹ ਕਿਸੇ ਖਾਸ ਭਰੋਸੇ ਯੋਗ ਜਗ੍ਹਾ ਦੀ ਭਾਲ ਵਿੱਚ ਸਨ।

ਕਿਉਂਕਿ ਬਹੁਤੇ ਗਦਰੀ ਅੰਮ੍ਰਿਤਸਰ, ਤਰਨਤਾਰਨ ਅਤੇ ਲਾਹੌਰ ਦੇ ਨੇੜੇ-ਤੇੜੇ ਦੇ ਪਿੰਡਾਂ ਦੇ ਸਨ ਜਿਵੇਂ ਭਕਨਾ, ਕਸਲੇ, ਭੀਖੀਵਿੰਡ, ਚੂਸਲੇਵੜ, ਭੂਰੇ , ਪਾਧਰੀ, ਸੁਰ ਸਿੰਘ ਵਾਲਾ ਆਦਿ। ਭਾਈ ਪਰੇਮ ਸਿੰਘ, (ਸੁਰ ਸਿੰਘ ਵਾਲਾ), ਇੰਦਰ ਸਿੰਘ (ਪਾਧਰੀ) ਅਤੇ ਲਾਲਾ ਸਿੰਘ (ਭੂਰੇ) ਨੇ ਆਪਣੇ ਪਿੰਡਾਂ ਲਾਗੇ ਸੰਘਣੀ ਢੱਕੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਵਿੱਚ ਬਣੇ ਗੁਰਦੁਆਰਾ ਝਾੜ ਸਾਹਿਬ ਨੂੰ ਮੀਟਿੰਗਾਂ ਲਈ ਬੜਾ ਹੀ ਸੁਰੱਖਿਅਤ ਸਮਝਿਆ। ਇੱਥੋਂ ਦਾ ਮੁਖੀ ਭਾਈ ਬਾਘ ਸਿੰਘ ਬੜਾ ਹੋਣਹਾਰ, ਸੁਹਣਾ ਸੁਨੱਖਾ, ਚੰਗੇ ਕੱਦ-ਕਾਠ ਵਾਲਾ, ਭਰੋਸੇ ਯੋਗ, ਅਤੇ ਦਲੇਰ ਦਿਲ ਨੌਜਵਾਨ ਸੀ। ਇਸ ਨੇ ਗਦਰੀ ਸਿੰਘਾਂ ਨੂੰ ਭਰੋਸਾ ਦਿੱਤਾ ਕਿ ਮੈਂ ਤਨ, ਮਨ ਅਤੇ ਧਨ ਨਾਲ ਤੁਹਾਡੀ ਮੱਦਦ ਕਰਾਂਗਾ। ਸੋ ਝਾੜ ਸਾਹਿਬ ਗਦਰੀਆਂ ਦੀ ਮੀਟਿੰਗਾਂ ਲਈ ਮੁੱਖ ਜਗ੍ਹਾ ਬਣ ਗਈ। ਇਸ ਲਈ ਹਰ ਕੋਈ ਗਦਰੀ ਨਿਝੱਕ ਹੋ ਕੇ ਇੱਥੇ ਆ ਜਾਂਦਾ ਸੀ ਅਤੇ ਗੁਪਤ ਮੀਟਿੰਗਾਂ ਲਈ ਇਹ ਕੇਂਦਰ ਬਣ ਗਿਆ। ਪਰ ਸਰਕਾਰ ਦੀਆਂ ਨਜ਼ਰਾਂ ਵਿੱਚ ਜੋ ਵੀ ਗਦਰੀਆਂ ਦੀ ਸਹਾਇਤਾ ਕਰਦਾ ਸੀ ਜਾਂ ਉਨ੍ਹਾਂ ਦੇ ਠਹਿਰਨ ਲਈ ਟਿਕਾਣਾ ਦਿੰਦਾ, ਉਹ ਕਾਨੂੰਨ ਵਜੋਂ ਅਪਰਾਧੀ ਗਿਣਿਆਂ ਜਾਂਦਾ ਸੀ। ਹੋਰ ਵੱਡੇ ਵੱਡੇ ਗੁਰਦੁਆਰਿਆਂ ਵਿੱਚ ਸਰਕਾਰ ਨੇ ਧੱਕੇ ਨਾਲ ਆਪਣੇ ਬੰਦੇ ਮੋਹਰੀ ਬਣਾ ਦਿੱਤੇ ਸਨ ਜਿਸ ਕਾਰਨ ਕੋਈ ਵੀ ਗਦਰੀ ਨਾ ਉੱਥੇ ਠਹਿਰ ਸਕਦਾ ਸੀ ਅਤੇ ਨਾ ਹੀ ਉਸ ਨੂੰ ਲੰਗਰ ਛਕਾਇਆ ਜਾਂਦਾ ਸੀ। ਪਰ ਝਾੜ ਸਾਹਿਬ ਗੁਰਦੁਆਰੇ 'ਚ ਬਾਘ ਸਿੰਘ ਦੇ ਮਾਤਾ ਜੀ ਜੱਸ ਕੌਰ ਗਦਰੀਆਂ ਨੂੰ ਬਹੁਤ ਪ੍ਰੇਮ ਸਹਿਤ ਲੰਗਰ ਛਕਾਉਂਦੀ ਸੀ ਅਤੇ ਰਹਿਣ ਲਈ ਬਿਸਤਰਾ ਵਗੈਰਾ ਚੰਗਾ ਮਿਲਦਾ ਸੀ। ਪਰ ਜਿਸ ਤਰ੍ਹਾਂ ਸੂਰਜ ਬੱਦਲਾਂ ਉਹਲੇ ਬਹੁਤਾ ਚਿਰ ਲੁਕਿਆ ਨਹੀਂ ਰਹਿੰਦਾ, ਸਾਗਰ ਨੂੰ ਕੁੱਜੇ 'ਚ ਬੰਦ ਨਹੀਂ ਕੀਤਾ ਜਾ ਸਕਦਾ, ਇਸ਼ਕ ਕਦੇ ਛੁਪਿਆ ਨਹੀਂ ਰਹਿੰਦਾ ਅਤੇ ਕੰਨ 'ਚ ਕੀਤੀ ਗੱਲ ਵੀ ਹੌਲੀ ਹੌਲੀ ਫੈਲ ਜਾਂਦੀ ਹੈ ਇਸੇ ਤਰ੍ਹਾਂ ਸਰਕਾਰ ਨੂੰ ਮੁਖਬਰਾਂ ਰਾਹੀਂ ਪਤਾ ਲੱਗ ਗਿਆ ਕਿ ਗਦਰੀ ਝਾੜ ਸਾਹਿਬ ਗੁਰਦੁਵਾਰੇ ਵਿੱਚ ਮੀਟਿੰਗਾਂ ਕਰਦੇ ਹਨ। ਉੱਥੇ ਇਹਨਾਂ ਨੂੰ ਲੰਗਰ ਪਾਣੀ ਵੀ ਖੂਭ ਮਿਲਦਾ ਹੈ।

ਇੱਕ ਦਿਨ ਪੁਲਿਸ ਨੇ ਘੇਰਾ ਪਾ ਕੇ ਭਾਈ ਬਾਘ ਸਿੰਘ ਉਸ ਦੇ ਭਰਾ, ਮਾਤਾ ਅਤੇ ਪੁੱਤਰ ਨੂੰ ਪਕੜ ਲਿਆ। ਪਿੰਡ ਦੇ ਲੋਕਾਂ ਵੱਲੋਂ ਵੱਡੀ ਗਿਣਤੀ ਵਿੱਚ ਥਾਣੇ ਅੱਗੇ ਮੁਜਾਹਰਾ ਕਰਨ ਨਾਲ ਮਾਤਾ ਜੱਸ ਕੌਰ ਨੂੰ ਤਾਂ ਛੱਡ ਦਿੱਤਾ ਪਰ ਦੂਜਿਆਂ ਨੂੰ ਛੇ ਮਹੀਨੇ ਜੇਲ੍ਹ 'ਚ ਡੱਕੀ ਰੱਖਿਆ। ਜੇਲ੍ਹ ਅੰਦਰ ਬਾਘ ਸਿੰਘ 'ਤੇ ਘੋਰ ਅੱਤਿਆਚਾਰ ਕੀਤਾ ਗਿਆ ਅਤੇ ਉਸ ਦੇ ਸਰੀਰ ਦੇ ਸੂਖਮ ਅੰਗਾਂ ਤੇ ਵੀ ਗੁੱਝੀਆਂ ਸੱਟਾਂ ਮਾਰੀਆਂ। ਜਦੋਂ ਉਹ ਜੇਲ੍ਹ 'ਚੋਂ ਛੱਡਿਆ ਤਾਂ ਇਨ੍ਹਾਂ ਸੱਟਾਂ ਦੀ ਤਾਬ ਨਾ ਝਲਦਾ ਹੋਇਆ 11 ਦਿਨ ਪਿੱਛੋਂ ਪ੍ਰਾਣ ਤਿਆਗ ਗਿਆ।

## ਬਾਹਰਲੇ ਦੇਸ਼ਾਂ ਦੇ ਫ਼ੌਜੀਆਂ ਵੱਲੋਂ ਗਦਰ ਲਹਿਰ 'ਚ ਪਾਇਆ ਯੋਗਦਾਨ

ਗਦਰ ਲਹਿਰ ਵਿੱਚ ਬਾਹਰਲੇ ਦੇਸ਼ਾਂ ਜਿਵੇਂ ਕਿ ਸਿੰਘਾਪੁਰ, ਮਲਾਇਆ, ਹਾਂਗਕਾਂਗ ਦੀ ਫ਼ੌਜ ਵਿੱਚ ਭਰਤੀ ਭਾਰਤੀ ਫ਼ੌਜੀਆਂ ਨੇ ਵੀ ਵੱਡਾ ਯੋਗਦਾਨ ਪਾਇਆ। ਮਿਸਾਲ ਵਜੋਂ ਭਾਰਤੀ ਮੁਸਲਮਾਨਾਂ ਦੀਆਂ ਦੋ ਪਲਟਨਾਂ 5-ਲਾਈਟ ਇਨਫੈਂਟਰੀ ਅਤੇ ਮਲਾਇਆ ਗਾਈਡ ਸਿੰਘਾਪੁਰ ਵਿੱਚ ਤਾਇਨਾਤ ਸਨ। ਅਮਰੀਕਾ, ਕੈਨੇਡਾ, ਸ਼ਿੰਘਾਈ, ਮਨੀਲਾ ਆਦਿ ਵਿੱਚ ਰਹਿ ਰਹੇ ਗਦਰੀ ਬਾਬਿਆਂ ਨੇ ਇਨ੍ਹਾਂ ਬਾਹਰਲੀਆਂ ਫ਼ੌਜੀ ਪਲਟਨਾਂ ਵਿੱਚ ਵੀ ਗਦਰ ਸੰਬੰਧੀ ਸਾਹਿਤ ਪਹੁੰਚਾਇਆ ਸੀ। ਸਾਹਿਤ ਨੂੰ ਪੜ੍ਹ ਕੇ ਇਨ੍ਹਾਂ ਅਣਖੀ ਫ਼ੌਜੀਆਂ ਵਿੱਚ ਵੀ ਦੇਸ਼ ਨੂੰ ਆਜ਼ਾਦ ਕਰਾਉਣ ਲਈ ਭਾਰੀ ਉਤਸ਼ਾਹ ਪੈਦਾ ਹੋ ਗਿਆ ਸੀ। ਫ਼ੌਜੀ ਜਵਾਨ ਖ਼ਾਸ ਕਰ ਮੁਜ਼ਤਬਾ ਹੁਸੈਨ, ਜੀਵਨ ਫੈਲੋਕੇ, ਹੀਰਾ ਸਿੰਘ ਚੜ੍ਹਤ, ਗਿਆਨ ਚੰਦ, ਸੁੰਦਰ ਸਿੰਘ ਦੋਲੋਂ ਨੰਗਲ, ਹਰਨਾਮ ਸਿੰਘ ਰਸੂਲਪੁਰ, ਪੀਨਾਂਗ ਅਤੇ ਤਰਲੋਕ ਸਿੰਘ ਆਮ ਕਰ ਕੇ ਗੁਰਦੁਆਰਿਆਂ ਵਿੱਚ ਨਤਮਸਤਕ ਹੋਣ ਆਉਂਦੇ ਸਨ ਅਤੇ ਗਦਰੀ ਸਾਹਿਤ ਇਕੱਠਾ ਕਰ ਕੇ ਅੱਗੇ ਵੰਡ ਦਿੰਦੇ ਸਨ। ਮੁਸਲਮਾਨਾਂ ਦੇ ਮਨਾਂ ਅੰਦਰ ਗਦਰ ਦਾ ਜਾਗ ਤੁਰਕੀ ਦੇ ਮੁਸਲਮਾਨਾਂ ਤੋਂ ਲੱਗਿਆ ਕਿਉਂਕਿ ਤੁਰਕੀ ਅੰਦਰ ਬਰਤਾਨੀਆਂ ਸਰਕਾਰ ਵੱਲੋਂ ਮੁਸਲਮਾਨਾਂ 'ਤੇ ਜ਼ੁਲਮ ਢਾਹੇ ਜਾ ਰਹੇ ਸਨ (ਕੈਲੰਡਰ 1913-2013, ਗਦਰ ਪਾਰਟੀ ਸ਼ਤਾਬਦੀ ਸਮਾਰੋਹ ਕਮੇਟੀ, ਕੈਨੇਡਾ)।

ਜਦੋਂ ਗਦਰੀ ਬਾਬੇ ਕੈਨੇਡਾ ਤੇ ਅਮਰੀਕਾ ਤੋਂ ਭਾਰਤ ਪਹੁੰਚਣ ਲਈ ਸਿੰਘਾਪੁਰ ਆਏ ਤਾਂ ਇਹ 36 ਸਿੱਖ ਪਲਟਨ ਅਤੇ ਉਪਰੋਕਤ ਬਿਆਨ ਕੀਤੀਆਂ ਪਲਟਨਾਂ ਦੇ ਫ਼ੌਜੀਆਂ ਨੂੰ ਮਿਲੇ। ਚੱਲ ਰਹੀ ਗਦਰ ਲਹਿਰ ਵਿੱਚ ਵੱਧ ਚੜ੍ਹ ਕੇ ਹਿੱਸਾ ਪਾਉਣ ਲਈ ਇਨ੍ਹਾਂ ਨੂੰ ਪ੍ਰੇਰਿਆ ਕਿਉਂਕਿ ਗਦਰ ਲਹਿਰ ਵਿੱਚ ਬਹੁਤੇ ਸਿੱਖ ਹੀ ਸ਼ਾਮਲ ਸਨ ਇਸ ਲਈ ਬਰਤਾਨਵੀ ਹਕੂਮਤ ਨੇ 36 ਸਿੱਖ ਪਲਟਨ ਦੇ ਫ਼ੌਜੀਆਂ ਤੋਂ ਹਥਿਆਰ ਲੈ ਲਏ ਸਨ ਪਰ 15 ਫਰਵਰੀ 1915 'ਚ ਗਦਰੀਆਂ ਵੱਲੋਂ ਕੀਤੀ ਜਾਣ ਵਾਲੀ ਕਾਰਵਾਈ ਜੋ ਪੰਜਵੀਂ ਪਲਟਨ (ਜਿਸ ਵਿੱਚ ਬਹੁਤੇ ਮੁਸਲਮਾਨ ਸਨ)

ਨੇ ਕਰਨੀ ਮਿਥੀ, ਬਾਰੇ ਉੱਕਾ ਹੀ ਭੇਦ ਨਾ ਲੱਗਿਆ। ਪਰ ਹਿਫ਼ਾਜ਼ਤ ਵਜੋਂ ਹਾਂਗ ਕਾਂਗ ਵੱਲ ਚੱਲਣ ਤੋਂ ਪਹਿਲਾਂ ਇਨ੍ਹਾਂ ਨੂੰ ਵੀ ਹਥਿਆਰ ਜਮ੍ਹਾਂ ਕਰਵਾਉਣ ਲਈ ਫ਼ੌਜੀ ਅਫ਼ਸਰਾਂ ਵੱਲੋਂ ਹੁਕਮ ਹੋ ਗਿਆ। ਇਨ੍ਹਾਂ ਹੁਕਮ ਸੁਣਦੇ ਸਾਰ ਉਸ ਗੋਰੇ ਅਫ਼ਸਰ ਨੂੰ ਮਾਰ ਦਿੱਤਾ ਜਿਸ ਕੋਲ ਹਥਿਆਰ ਜਮ੍ਹਾਂ ਕਰਵਾਉਣੇ ਸਨ ਅਤੇ ਬਾਗੀ ਹੋ ਗਏ। ਉਪਰੰਤ ਇਨ੍ਹਾਂ ਗੋਰੇ ਅਫ਼ਸਰਾਂ ਦੀਆਂ ਬੈਰਕਾਂ 'ਤੇ ਧਾਵਾ ਬੋਲ ਕੇ ਕਈ ਫ਼ੌਜੀ ਅਫ਼ਸਰ ਮਾਰ ਦਿੱਤੇ। ਇੰਵ ਬਾਗੀ ਹੋਇਆਂ ਨੇ ਤਿੰਨ ਗਰੁੱਪ ਬਣਾ ਲਏ ਅਤੇ ਅਗਲੀ ਕਾਰਵਾਈ ਆਰੰਭ ਦਿੱਤੀ ਜੋ ਇਸ ਪ੍ਰਕਾਰ ਸੀ :

1. ਇੱਕ ਗਰੁੱਪ ਨੇ ਜਰਮਨ ਦੇ ਕੈਦੀਆਂ ਨੂੰ ਰਿਹਾ ਕਰਾਉਣ ਲਈ ਕੈਂਪ 'ਤੇ ਧਾਵਾ ਬੋਲਿਆ।
2. ਦੂਜੇ ਗਰੁੱਪ ਨੇ ਹੈੱਡ ਕੁਆਟਰ ਦੇ ਮੁਖੀ ਅਫ਼ਸਰ ਦੀ ਕੋਠੀ ਜਾ ਘੇਰੀ।
3. ਤੀਜੇ ਗਰੁਪ ਨੇ ਸ਼ਹਿਰ ਵੱਲ ਮਾਰਚ ਆਰੰਭਿਆ।

ਫ਼ੌਜੀ ਬਾਗੀਆਂ ਦੀ ਇਸ ਕਾਰਵਾਈ ਨੂੰ ਦੇਖ ਗਵਰਨਰ ਅਤੇ ਐਡਮਾਇਰਲ ਜਨਰਲ ਨੇ ਬਹੁਤ ਸਾਰੀ ਪੁਲਿਸ ਬੁਲਾ ਲਈ। ਅਗਲੇ ਦਿਨ ਵੱਡੀ ਗਿਣਤੀ 'ਚ ਗੋਰੇ ਸਿਪਾਹੀ ਭਰਤੀ ਕਰ ਕੇ ਫ਼ੌਜੀ ਬਾਗੀਆਂ ਨੂੰ ਪਕੜਨ ਲਈ ਲੜਾਈ ਆਰੰਭ ਦਿੱਤੀ। ਇਸ ਪਕੜ ਧਕੜ ਵਿੱਚ ਜੋ ਫ਼ੌਜੀ ਜਿਉਂਦੇ ਹੱਥ ਆਏ ਉਨ੍ਹਾਂ 'ਚੋਂ 38 ਨੂੰ ਤਾਂ ਚੌਰਾਹੇ ਵਿੱਚ ਖੜ੍ਹਾ ਕਰਕੇ ਲੋਕਾਂ ਸਾਮ੍ਹਣੇ ਗੋਲੀਆਂ ਨਾਲ ਉਡਾ ਦਿੱਤਾ, ਦੋ ਨੂੰ ਫਾਂਸੀ ਦਾ ਹੁਕਮ ਹੋਇਆ। ਦੁੱਖ ਦੀ ਗੱਲ ਅਜੇ ਤੱਕ ਭਾਰਤ ਸਰਕਾਰ ਨੇ ਇਨ੍ਹਾਂ ਕੁਰਬਾਨ ਹੋਣ ਵਾਲੇ ਗਦਰੀਆਂ ਬਾਰੇ ਨਾ ਹੀ ਜਾਣਿਆ ਹੈ ਅਤੇ ਨਾ ਹੀ ਜਾਣਨ ਜਾਂ ਪਛਾਣਨ ਦੀ ਕੋਈ ਕੋਸ਼ਿਸ਼ ਕੀਤੀ ਹੈ। ਜਨਰਲ ਡਾਇਰ ਨੇ ਆਪਣੀ ਜੀਵਨ ਗਾਥਾ ਵਿੱਚ ਇਸ ਬਗਾਵਤ ਨੂੰ ਗਦਰ ਅੰਦੋਲਨ ਦਾ ਇੱਕ ਹਿੱਸਾ ਲਿਖਿਆ ਹੈ।

ਇਸੇ ਤਰ੍ਹਾਂ ਸਿੰਘਾਪੁਰ ਵਿੱਚ ਬਲੋਚਾਂ ਦੀ 130 ਰਜਮੈਂਟ ਵੀ ਬਾਗੀ ਹੋ ਗਈ ਸੀ। ਇਨ੍ਹਾਂ ਨੇ ਵੀ ਇੱਕ ਅੰਗਰੇਜ਼ ਅਫ਼ਸਰ ਮਾਰ ਦਿੱਤਾ ਸੀ ਅਤੇ ਆਪਣੇ ਲੜਾਕੂ ਸਮੁੰਦਰੀ ਜਹਾਜ਼ ਨੂੰ ਕੰਢੇ ਤੇ ਲਿਆਉਣ ਤੋਂ ਨਾਂਹ ਕਰ ਦਿੱਤੀ ਸੀ। ਉਪਰੰਤ ਵੱਡੀ ਗਿਣਤੀ ਵਿੱਚ ਪੁਲੀਸ ਦੀ ਸਹਾਇਤਾ ਨਾਲ ਇਨ੍ਹਾਂ ਨੂੰ ਰੰਗੂਨ ਲਿਜਾਇਆ ਗਿਆ। ਇੰਵ 16 ਜਨਵਰੀ 1915 ਨੂੰ ਪਕੜ ਕੇ ਤਕਰੀਬਨ 200 ਫ਼ੌਜੀਆਂ ਨੂੰ ਕੋਰਟ-ਮਾਰਸ਼ਲ ਦੀ ਸਜ਼ਾ ਦਿੱਤੀ ਗਈ, 4 ਫਾਂਸੀ ਲਟਕਾਏ ਅਤੇ 69 ਨੂੰ ਉਮਰ ਕੈਦ ਹੋਈ।

ਡਾਕਟਰ ਅਬਦੁਲਾ ਨੇ ਇਰਾਨ ਅਤੇ ਮੈਸੋਪਟਾਮੀਆਂ ਤੱਕ ਗਦਰ ਦਾ ਸਾਹਿਤ ਪਹੁੰਚਾਇਆ। ਅਮੀਰ ਖਾਂ 24 ਪੰਜਾਬੀ ਰਜਮੈਂਟ, ਰਹਿਮਤ ਅਲੀ ਵਜੀਦਕੇ ਅਤੇ ਮੌਲਵੀ ਬਰਕਤੁਲਾ ਵੀ ਜੇਲ੍ਹ ਦੀਆਂ ਸਲਾਖਾਂ ਅੰਦਰ ਗਦਰ ਲਹਿਰ ਦੀ ਮੱਦਦ ਕਾਰਨ ਡੱਕੇ ਗਏ। ਭਾਵ ਮੁਸਲਮਾਨ ਫ਼ੌਜੀਆਂ 'ਤੇ ਗਦਰੀਆਂ ਦੀ ਗਦਰ ਲਹਿਰ ਵਿੱਚ ਵੱਡੀ ਕੁਰਬਾਨੀ ਹੈ।

# ਕਾਲੇ ਪਾਣੀ ਦੀ ਜੇਲ੍ਹ

ਬਰਤਾਨਵੀ ਸਰਕਾਰ ਨੇ ਆਜ਼ਾਦੀ ਘੁਲਾਟੀਆਂ ਲਈ ਅੰਡੇਮਾਨ ਨਿਕੋਬਾਰ ਵਿੱਚ ਕਾਲੇ ਪਾਣੀ ਨਾਲ ਜਾਣੀ ਜਾਂਦੀ ਜੇਲ੍ਹ ਦੀ ਚੋਣ ਕੀਤੀ। ਅਸਲ ਵਿੱਚ ਇਹ ਜੇਲ੍ਹ ਬੰਦੇ ਨਿਗਲਣ ਵਾਲੀ ਸੀ। ਇਸ ਜੇਲ੍ਹ 'ਚ ਸੁੱਟਿਆ ਬੰਦਾ ਬਚ ਕੇ ਘੱਟ ਹੀ ਆਉਂਦਾ ਸੀ। ਫ਼ਾਂਸੀ 'ਤੇ ਲਟਕਾਇਆ ਬੰਦਾ ਤਾਂ ਮਿੰਟਾਂ ਸਕਿੰਟਾਂ 'ਚ ਦਮ ਤੋੜ ਜਾਂਦਾ ਹੈ ਪਰ ਕਾਲੇ ਪਾਣੀ ਦੀ ਜੇਲ੍ਹ ਤਾਂ ਮਾਨੋ ਬੰਦੇ ਨੂੰ ਕੋਹ ਕੋਹ ਕੇ ਮਾਰਨ ਵਾਲੀ ਸੀ। ਇਹ ਜਗ੍ਹਾ ਸਮੁੰਦਰ ਲਾਗੇ ਹੋਣ ਕਰ ਕੇ ਮੱਛਰਾਂ ਦੀ ਖ਼ਾਨ ਸੀ ਅਤੇ ਮਲੇਰੀਏ ਦਾ ਘਰ ਸੀ। ਇਸ ਤੋਂ ਇਲਾਵਾ ਹੈਜ਼ਾ, ਤਪਦਿਕ ਆਦਿ ਰੋਗ ਆਮ ਹੀ ਲਗਦੇ ਸਨ ਕਿਉਂਕਿ ਕੈਦੀਆਂ ਨੂੰ  ਪੀਣ ਅਤੇ ਹੋਰ ਵਰਤੋਂ ਲਈ ਸਮੁੰਦਰ ਦਾ ਖਾਰਾ ਪਾਣੀ ਦਿੱਤਾ ਜਾਂਦਾ ਸੀ ਜਿਸ ਨਾਲ ਉਨ੍ਹਾਂ ਨੂੰ ਦਸਤ ਲੱਗ ਜਾਂਦੇ ਸਨ। ਜਿਸ ਕੋਠੜੀ ਵਿੱਚ ਇੱਕ ਬੰਦਾ ਰਹਿ ਸਕਦਾ ਸੀ ਉੱਥੇ 10 ਤੋਂ ਵੀ ਵੱਧ ਬੰਦੇ ਤਾੜੇ ਜਾਂਦੇ ਸਨ। ਖਾਣ ਲਈ ਕੇਵਲ ਚੌਲ ਅਤੇ ਉਹ ਵੀ ਘੱਟ ਮਾਤ੍ਰਾ ਵਿੱਚ ਮਿਲਦੇ ਸਨ। ਸਭ ਕੈਦੀਆਂ ਦੇ ਪੈਰਾਂ 'ਚ ਬੇੜੀਆਂ ਅਤੇ ਹੱਥਾਂ  'ਚ ਹੱਥਕੜੀਆਂ ਲਾਈਆਂ ਜਾਂਦੀਆਂ ਸਨ। ਮਾੜੀ ਮੋਟੀ ਗਲਤੀ ਹੋਣ 'ਤੇ ਕੋਰੜੇ ਮਾਰੇ ਜਾਂਦੇ ਸਨ ਜਾਂ ਧਰਤੀ 'ਤੇ ਸੁੱਟ ਕੇ ਘੜੀਸਿਆ ਜਾਂਦਾ ਸੀ। ਇਸ ਜੇਲ੍ਹ ਦੇ 7 ਵਿੰਗ ਸਨ। ਇੱਕ ਵਿੰਗ ਦੇ ਬੰਦੇ ਦੂਜੇ ਨੂੰ ਦੇਖ ਨਹੀਂ ਸਨ ਸਕਦੇ। ਉਪਰੰਤ ਜਪਾਨੀ ਹਮਲੇ ਕਾਰਨ 4 ਵਿੰਗ ਢਹਿ ਗਏ ਸਨ ਪਰ ਤਿੰਨ ਅਜੇ ਵੀ ਮੌਜੂਦ ਹਨ।

ਜੇਲ੍ਹ ਦਾ ਦਰੋਗਾ ਮਿਸਟਰ ਬੈਰੀ ਆਪਣੇ ਆਪ ਨੂੰ ਦੂਜਾ ਰੱਬ ਮੰਨਦਾ ਸੀ। ਕੈਦੀਆਂ ਨੂੰ ਗਾਲਾਂ ਕੱਢਣੀਆਂ, ਚਿੜਾਉਣਾ, ਠੁੱਡੇ ਮਾਰਨੇ ਅਤੇ ਉਨ੍ਹਾਂ ਉੱਪਰ ਥੁੱਕਣਾ ਉਹ ਆਪਣਾ ਸੁਭਾਅ ਸਮਝਦਾ ਸੀ ਅਤੇ ਗੱਲ ਕਰਨ ਦੀ ਥਾਂ ਸ਼ੇਰ ਦੀ ਤਰ੍ਹਾਂ ਖਾਣ ਨੂੰ ਪੈਂਦਾ ਸੀ। ਉਹ ਇਤਨਾ ਪੱਥਰ ਦਿਲ ਸੀ ਕਿ ਅੱਧੋ ਮੋਏ ਬੰਦੇ ਦੇ ਵੀ ਕੋਰੜੇ ਮਰਵਾਉਂਦਾ ਸੀ, ਉਸ ਨੂੰ ਇਲਾਜ ਲਈ ਲਿਜਾਣਾ ਬਹੁਤ ਦੂਰ ਦੀ ਗੱਲ ਸੀ। ਸਰਕਾਰੀ ਰਿਪੋਰਟ ਅਨੁਸਾਰ ਜੇਲ੍ਹ ਅੰਦਰ ਕੁੱਟ ਮਾਰ ਅਤੇ ਤਸੀਹਿਆਂ ਦੇ ਡਰ ਕਾਰਨ ਆਮ ਹਾਲਤਾਂ ਨਾਲੋਂ ਚਾਰ ਗੁਣਾਂ ਵੱਧ ਕੈਦੀ ਮਿਰਗੀ ਦੇ ਮਰੀਜ਼ ਅਤੇ ਪਾਗਲਪਣ ਦੀ ਹਾਲਤ ਵਿੱਚ ਸਨ। ਜੇਲ੍ਹ ਵਿੱਚ ਮਰਨ ਵਾਲਿਆਂ 'ਚੋਂ 77 ਪ੍ਰਤੀਸ਼ਤ ਤਪਦਿਕ (T.B.) ਦੇ ਮਰੀਜ਼ ਸਨ। ਜੇਲ੍ਹ ਅੰਦਰ ਕੁੱਟ-ਮਾਰ ਕਰਨ ਕਾਰਨ ਮਰਨ ਵਾਲੇ ਮੁਖੀ ਸਰਦਾਰ ਭਾਨ ਸਿੰਘ, ਪੰਡਿਤ ਰੱਖਾ ਮੱਲ, ਸਰਦਾਰ ਰੁਲੀਆ ਸਿੰਘ , ਸਰਦਾਰ ਨੰਦ ਸਿੰਘ, ਸਰਦਾਰ ਕੇਹਰ ਸਿੰਘ, ਸਰਦਾਰ ਬੁੱਧ ਸਿੰਘ ਅਤੇ ਸਰਦਾਰ ਰੋਡਾ ਸਿੰਘ ਆਦਿ ਸਨ। ਭਾਈ ਪਰਮਾਨੰਦ, ਭਾਈ ਸੋਹਣ ਸਿੰਘ ਭਕਨਾ ਅਤੇ ਭਾਈ ਕਾਨ੍ਹ ਸਿੰਘ ਆਦਿ ਕੁਝ ਹੀ ਕਰਮਾਂ ਦੇ ਬਲੀ ਹੋਣ ਕਾਰਨ ਬਚ ਕੇ ਆਏ। ਗੋਰਿਆਂ ਦੀ ਸਰਕਾਰ ਵੱਲੋਂ ਕਰੜੀਆਂ ਤੋਂ ਕਰੜੀਆਂ ਸਜ਼ਾਵਾਂ ਇਸ ਕਰ ਕੇ ਦਿੱਤੀਆਂ ਜਾ ਰਹੀਆਂ ਸਨ ਤਾਂ ਕਿ ਇਨ੍ਹਾਂ ਨੂੰ ਸੁਣ ਕੇ ਜਾਂ ਦੇਖ ਕੇ ਕੋਈ ਵੀ

ਭਾਰਤੀ ਆਜ਼ਾਦੀ ਬਾਰੇ ਨਾ ਸੋਚੇ। ਸੰਸਾਰ ਅੰਦਰ ਹਰ ਰਾਜੇ ਜਾਂ ਸਰਕਾਰ ਦਾ ਮੁੱਖ ਉਦੇਸ਼ ਆਪਣੇ ਰਾਜ ਭਾਗ ਨੂੰ ਸਦਾ ਲਈ ਕਾਇਮ ਰੱਖਣ ਦਾ ਹੁੰਦਾ ਹੈ। ਪਰ ਉਹ ਕੁਦਰਤ ਦੇ ਅਸੂਲ 'Nothing is static in Nature' (ਭਾਵ ਕੁਦਰਤ ਅੰਦਰ ਕੋਈ ਵੀ ਚੀਜ਼ ਖੜੋਤ ਵਿੱਚ ਨਹੀਂ ਹੈ ਅਤੇ ਨਾ ਹੀ ਸਥਿਰ ਹੈ। ਕੀ ਧਰਤੀ, ਕੀ ਚੰਦਰਮਾ, ਕੀ ਸੂਰਜ, ਕੀ ਗ੍ਰਹਿ ਆਦਿ ਸਭ ਘੁੰਮਣ ਘੇਰੀਆਂ ਵਿੱਚ ਹਨ। ਧੱਕੇ ਨਾਲ ਸੱਚ ਨੂੰ ਦਬਾਇਆ ਨਹੀਂ ਜਾ ਸਕਦਾ। ਸਮਾਂ ਪਾ ਕੇ ਝੂਠ ਖ਼ਤਮ ਹੋ ਜਾਂਦਾ ਹੈ ਅਤੇ ਸੱਚ ਹਮੇਸ਼ਾ ਲਈ ਰੋਸ਼ਨ ਮੁਨਾਰੇ ਦੀ ਤਰ੍ਹਾਂ ਚਮਕਦਾ ਹੈ। ਅੱਜ ਉਹ ਬਰਤਾਨਵੀ ਸਰਕਾਰ ਜਿਨ੍ਹਾਂ ਦੇ ਰਾਜ ਅੰਦਰ ਸੂਰਜ ਨਹੀਂ ਸੀ ਛਿਪਦਾ (ਭਾਵ ਸਾਰੇ ਸੰਸਾਰ 'ਤੇ ਉਨ੍ਹਾਂ ਦਾ ਰਾਜ ਸੀ ਇੱਕ ਛੋਟੇ ਜਿਹੇ ਜੰਜੀਰੇ 'ਤੇ ਬੈਠੇ ਹਨ)। ਸ਼ਹੀਦੀਆਂ ਦੇਣ ਵਾਲਿਆਂ, ਕੁਰਬਾਨੀਆਂ ਕਰਨ ਵਾਲਿਆਂ ਅਤੇ ਜੇਲ੍ਹ ਬੰਦੀਆਂ ਦੇ ਗੁਣ ਗਾਇਨ ਕੀਤੇ ਜਾ ਰਹੇ ਹਨ ਅਤੇ ਜ਼ਾਲਮਾਂ ਨੂੰ ਫਿਟਕਾਰਾਂ ਪੈਂਦੀਆਂ ਹਨ।

## ਲਾਹੌਰ ਦੀ ਕੇਂਦਰੀ ਜੇਲ੍ਹ ਅੰਦਰ ਫ਼ਾਂਸੀ ਦਾ ਤਖਤਾ

ਕੇਂਦਰੀ ਜੇਲ੍ਹ ਲਾਹੌਰ ਅੰਦਰ ਸਥਿੱਤ ਲੱਕੜੀ ਅਤੇ ਰੱਸੇ ਦੇ ਸਾਧਾਰਨ ਜਿਹੇ ਚੁਗਾਠੇ ਨੇ ਪਤਾ ਨਹੀਂ ਕਿਤਨੀਆਂ ਕੁ ਕੀਮਤੀ ਜਾਨਾਂ ਆਪਣੇ ਕਲਾਵੇ ਵਿੱਚ ਲੈ ਲਈਆਂ ਹਨ। ਇਸ ਚੁਗਾਠੇ 'ਤੇ ਲਟਕ ਰਹੇ ਰੱਸਿਆਂ ਨੂੰ ਕਰਤਾਰ ਸਿੰਘ ਸਰਾਭਾ, ਭਗਤ ਸਿੰਘ, ਰਾਜ ਗੁਰੂ, ਸੁਖਦੇਵ ਅਤੇ ਬੱਬਰ ਅਕਾਲੀਆਂ ਨੇ ਹੱਸ ਹੱਸ ਕੇ ਚੁੰਮਿਆਂ ਅਤੇ ਆਪਣੇ ਗਲੇ 'ਚ ਪੁਆ ਕੇ ਸ਼ਹਾਦਤਾਂ ਦਿੱਤੀਆਂ। ਕੌਮ ਦੇ ਹੀਰਿਆਂ ਨੇ ਹੀਰੇ ਬਣ ਕੇ ਜਿਉਣ ਨਾਲੋਂ ਫਾਂਸੀ ਦੇ ਤਖ਼ਤੇ ਨੂੰ ਤਰਜੀਹ ਦਿੱਤੀ ਤਾਂ ਕਿ ਗੁਲਾਮੀ ਦੀਆਂ ਜ਼ੰਜੀਰਾਂ ਟੁੱਟ ਸਕਣ ਅਤੇ ਕੌਮ ਆਜ਼ਾਦੀ ਦਾ ਤਖ਼ਤ ਮਾਣੇ। ਜੋ ਵੀ ਵਿਅਕਤੀ ਦੇਸ਼, ਕੌਮ ਜਾਂ ਧਰਮ ਲਈ ਆਪਣੀ ਜ਼ਿੰਦਗੀ ਵਾਰਦਾ ਹੈ ਸਮਝੋ ਉਸ ਨੇ ਜੀਵਨ ਦੇ ਸਭ ਲਾਲਚ, ਵਾਸ਼ਨਾਵਾਂ ਅਤੇ ਇਛਾਵਾਂ ਤਿਆਗ ਦਿੱਤੀਆਂ ਹਨ। ਪਰ ਇਹ ਕੰਮ ਸਭ ਤੋਂ ਕਠਿਨ ਹੈ ਅਤੇ ਕੋਈ ਕੋਈ ਮਹਾਨ ਰੂਹ ਰੱਬੀ ਬਖ਼ਸ਼ਿਸ਼ ਸਦਕਾ ਹੀ ਕਰ ਸਕਦੀ ਹੈ। ਭਾਈ ਗੁਰਦਾਸ ਜੀ ਨੇ ਵੀ ਅੰਕਤ ਕੀਤਾ ਹੈ ਕਿ ਸ਼ਹੀਦ ਦਾ ਰੁਤਬਾ ਪ੍ਰਾਪਤ ਕਰਨਾ ਗੱਲਾਂ ਬਾਤਾਂ ਦੀ ਖੇਡ ਨਹੀਂ ਹੈ। ਇਸ ਲਈ ਸਭ ਤੋਂ ਪਹਿਲਾਂ ਸਰੀਰ ਦਾ ਮੋਹ, ਸੰਸਾਰ ਦੀਆਂ ਖਾਹਸ਼ਾਂ ਤੇ ਆਸਾਂ ਤਿਆਗਣੀਆਂ ਪੈਂਦੀਆਂ ਹਨ ਅਰਥਾਤ ਮੌਤ ਕਬੂਲਣੀ ਪੈਂਦੀ ਹੈ। ਉਨ੍ਹਾਂ ਸ਼ਹੀਦ ਦੇ ਚਾਰ ਮੁੱਖ ਗੁਣ ਵਰਨਣ ਕੀਤੇ ਹਨ ਭਾਵ ਸੱਚ ਦੀ ਖ਼ਾਤਰ ਸ਼ਹੀਦ ਹੋਣ ਵਾਲੇ ਅੰਦਰ ਸੰਤੋਖ ਹੁੰਦਾ ਹੈ, ਉਹ ਸਿਦਕੀ ਹੁੰਦਾ ਹੈ, ਭਰਮ ਅਤੇ ਭੈਅ ਤੋਂ ਰਹਿਤ ਹੁੰਦਾ ਹੈ।

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*
*ਸਾਬਰ ਸਿਦਕ ਸ਼ਹੀਦੁ ਭਰਮ ਭਉ ਖੋਵਣਾ। ਵਾਰ 3 ਪਉੜੀ 18*

ਸ਼ਹੀਦ ਹਮੇਸ਼ਾ ਲਈ ਅਮਰ ਹੋ ਜਾਂਦਾ ਹੈ। ਸੱਚ ਦੀ ਖ਼ਾਤਰ ਮਰ ਮਿਟਣਾ ਸਭ ਤੋਂ ਮਹਾਨ ਕਾਰਨਾਮਾ ਹੈ। ਉਸ ਦੀ ਮੌਤ ਦੀ ਬਰਾਬਰੀ ਹੋਰ ਕੋਈ ਮੌਤ ਨਹੀਂ ਕਰ ਸਕਦੀ, ਜਿਵੇਂ ਕਵੀ ਦੇ ਬੋਲ ਹਨ:

*ਸ਼ਹੀਦ ਕੀ ਜੋ ਮੌਤ ਹੈ, ਵੋ ਮੌਤ ਭੀ ਹਯਾਤ ਹੈ।*
*ਹਯਾਤ ਤੋ ਹਯਾਤ ਹੈ, ਵਾ ਮੌਤ ਭੀ ਹਯਾਤ ਹੈ।*

ਸ਼ਹੀਦ ਦਾ ਖ਼ੂਨ ਕਦੇ ਅਜ਼ਾਂਈ ਨਹੀਂ ਜਾਂਦਾ। ਇਹ ਖ਼ੂਨ ਇਨਕਲਾਬ ਨੂੰ ਜਨਮ ਹੀ ਨਹੀਂ ਦਿੰਦਾ ਸਗੋਂ ਇਨਕਲਾਬ ਨੂੰ ਚਾਰ ਚੰਨ ਲਾਉਂਦਾ ਹੈ ਅਤੇ ਮਿੱਥੇ ਟੀਚੇ ਪੂਰਾ ਕਰ ਦਿੰਦਾ ਹੈ। ਸ਼ਹਾਦਤ ਅਤਿਆਚਾਰ ਵਿਰੁੱਧ ਸੱਤਿਆਚਾਰ ਦਾ ਨਾਂ ਹੈ। ਇਹ ਸੱਤਿਆਚਾਰ ਨਿਰਭੈਤਾ, ਨਿਰਵੈਰਤਾ, ਨਿਛਾਵਰਤਾ, ਨਿਆਂ ਅਤੇ ਨਿਰਬਾਨ ਪਦ ਦਾ ਪ੍ਰਤੀਕ ਹੈ। ਹੋਰ ਤਾਂ ਹੋਰ ਸ਼ਹੀਦੀ ਵਾਲੀ ਜਗ੍ਹਾ 'ਤੇ ਪਰਜਾ ਨਤਮਸਤਕ ਹੁੰਦੀ ਹੈ, ਉਸ ਦੇ ਗੁਣ ਗਾਉਂਦੀ ਹੈ ਅਤੇ ਆਉਣ ਵਾਲੇ ਸਮੇਂ ਅੰਦਰ ਕੌਮ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਸੇਧ ਦਿੰਦੀ ਹੈ। ਇਸ ਤੋਂ ਇਲਾਵਾ ਇਹ ਬੰਦੇ ਨੂੰ ਆਪਣੇ ਹੱਕ, ਇਨਸਾਫ਼ ਅਤੇ ਬਰਾਬਰਤਾ ਦੀ ਪ੍ਰਾਪਤੀ ਬਾਰੇ ਵੀ ਪ੍ਰੇਰਨਾ ਦਿੰਦੀ ਹੈ।

ਇਸ ਗਦਰ ਲਹਿਰ ਨੇ ਹੀ ਨਾਮਧਾਰੀ ਲਹਿਰ, ਬੱਬਰ ਅਕਾਲੀ ਲਹਿਰ, ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਦੀ ਲਹਿਰ ਆਦਿ ਨੂੰ ਜਨਮ ਦਿੱਤਾ। ਇਨ੍ਹਾਂ ਲਹਿਰਾਂ ਨੇ ਭਾਰਤ ਅੰਦਰ ਬਰਤਾਨਵੀ ਸਰਕਾਰ ਦਾ ਜਦੋਂ ਨੱਕ 'ਚ ਦਮ ਕਰ ਦਿੱਤਾ ਤਾਂ ਉਹ ਭਾਰਤ ਛੱਡਣ ਲਈ ਮਜ਼ਬੂਰ ਹੋਏ। ਅਫ਼ਸੋਸ ਦੀ ਗੱਲ ਆਜ਼ਾਦੀ ਮਿਲਣ ਉਪਰੰਤ ਦੇਸ਼ ਅੰਦਰ ਗਦਰ ਲਹਿਰ ਦੇ ਸ਼ਹੀਦਾਂ ਨੂੰ ਅੱਤਵਾਦੀ ਗਰਦਾਨ ਕੇ ਆਪਣੇ ਆਪ ਨੂੰ ਸੱਤਵਾਦੀ ਕਹਾਉਣ ਵਾਲੇ ਰਾਜ ਸੱਤਾ 'ਤੇ ਕਾਬਜ਼ ਹੋ ਗਏ। ਚਰਖੜੀਆਂ ਜਾਂ ਫ਼ਾਂਸੀ ਦੇ ਤਖ਼ਤਿਆਂ 'ਤੇ ਚੜ੍ਹਨ ਵਾਲਿਆਂ ਨੂੰ ਪਾਸੇ ਕਰ ਕੇ ਚਰਖੇ ਕੱਤਣ ਵਾਲਿਆਂ ਦੇ ਸੋਹਲੇ ਗਾਉਣ ਲੱਗੇ ਅਤੇ ਗਾ ਰਹੇ ਹਨ। ਸੱਤਵਾਦੀ ਕਹਾਉਣ ਵਾਲਿਆਂ ਦੇ ਹੱਥਾਂ 'ਚ ਐਸੀ ਆਜ਼ਾਦੀ ਆਈ ਹੈ ਕਿ ਦੇਸ਼ ਅੰਦਰ ਹਰ ਜਗ੍ਹਾ 'ਤੇ ਰਿਸ਼ਵਤਖੋਰੀ, ਕੁਨਬਾਪਰਵਰੀ, ਲੁੱਟ-ਖਸੁੱਟ ਅਤੇ ਮਾਰਧਾੜ ਦਾ ਬੋਲਬਾਲਾ ਹੈ। ਦੇਸ਼ ਦੀ ਆਜ਼ਾਦੀ ਲਈ ਖ਼ੂਨ ਡੋਲ੍ਹਣ ਵਾਲਿਆਂ ਦੀਆਂ ਫ਼ੋਟੋਆਂ ਖਾਸ ਸਰਕਾਰੀ ਇਮਾਰਤਾਂ ਵਿੱਚ ਲਾਉਣ ਤੋਂ ਵੀ ਰਾਜ ਸੱਤਾ ਵਾਲੇ ਗੁਰੇਜ ਕਰ ਰਹੇ ਹਨ। ਕੈਨੇਡਾ ਵਿੱਚ ਛਪਦੇ ਅਖਬਾਰ ਅਨੁਸਾਰ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਫੋਟੋ ਪਹਿਲੀ ਵਾਰ ਅਮਰੀਕਾ ਵਿੱਚ ਜੂਨ ਮਹੀਨੇ ਸੰਨ 2013 ਨੂੰ ਸਨਫਰਾਂਸਿਸਕੋ ਅੰਦਰ ਭਾਰਤੀ ਕੌਂਸਲਖਾਨੇ ਦੇ ਦਫ਼ਤਰ 'ਚ ਉੱਥੋਂ ਦੇ ਸਿੱਖਾਂ ਵੱਲੋਂ ਜੋਰ ਪਾਉਣ 'ਤੇ ਲਗਾਈ ਗਈ।

# ਗਦਰ ਲਹਿਰ ਦੇ ਹੋਰ ਨਾਮੀ ਹੀਰੇ

ਗਦਰ ਲਹਿਰ ਦਾ ਮੁੱਢ ਕੈਨੇਡਾ ਅਤੇ ਅਮਰੀਕਾ 'ਚ ਬੱਝਿਆ। ਇਨ੍ਹਾਂ ਹੀਰਿਆਂ ਨੇ ਆਪਣਾ ਤਨ, ਮਨ ਅਤੇ ਧਨ ਅਰਪਣ ਕਰ ਕੇ ਦੇਸ਼ ਦੀ ਆਜ਼ਾਦੀ ਲਈ ਭਾਰਤੀਆਂ ਦੇ ਮਨਾਂ ਅੰਦਰ ਐਸੀ ਮਿਸਾਲ ਬਾਲੀ ਜੋ ਬਿਜਲੀ ਦੇ ਕਰੰਟ ਵਾਂਗ ਫੈਲ ਗਈ। ਇਨ੍ਹਾਂ ਹੀਰਿਆਂ ਵਿੱਚ ਬਾਬਾ ਸੋਹਣ ਸਿੰਘ ਭਕਨਾ, ਸਰਦਾਰ ਕਰਤਾਰ ਸਿੰਘ ਸਰਾਭਾ ਆਦਿ ਤੋਂ ਬਿਨਾਂ ਜੋ ਪਹਿਲਾਂ ਲੇਖ ਵਿੱਚ ਅੰਕਿਤ ਕੀਤੇ ਗਏ ਹਨ ਹੋਰ ਵੀ ਸ਼ਾਮਿਲ ਸਨ।

ਬੰਗਾਲ ਦੇ **ਤਰਕ ਨਾਥ ਦਾਸ** (1884–1958) ਨੇ ਗਦਰ ਲਹਿਰ ਨੂੰ ਤੇਜ਼ ਕਰਨ ਲਈ ਬੜੇ ਹੀ ਉਤਸ਼ਾਹ ਨਾਲ ਅਨੂਠਾ ਜੋਸ਼ ਭਰਿਆ। ਇਨ੍ਹਾਂ ਅਨੂਸ਼ਿਲਾ ਸੰਮਤੀ (Organisation Supporting an Armed Rabellion) – ਸੰਸਥਾ ਜੋ ਹਥਿਆਰਬੰਦ ਬਗਾਵਤ ਦੇ ਪੱਖੀ ਸੀ) ਵਿੱਚ ਸ਼ਾਮਲ ਹੋ ਕੇ ਬੜੀ ਹੀ ਲਗਨ ਨਾਲ ਕੰਮ ਕੀਤਾ। ਇਸ ਸੰਸਥਾ ਦਾ ਮੁੱਖ ਮੰਤਵ ਫਰੰਗੀ ਨੂੰ ਭਾਰਤ ਵਿੱਚੋਂ ਭਜਾਉਣਾ ਸੀ ਤਾਂਕਿ ਦੇਸ਼ ਵਾਸੀ ਆਜ਼ਾਦ ਹੋ ਸਕਣ। ਇਸ ਨੇ ਜਪਾਨ, ਕੈਨੇਡਾ ਅਤੇ ਅਮਰੀਕਾ ਵਿੱਚ ਗਦਰ ਲਹਿਰ ਦਾ ਝੰਡਾ ਬੁਲੰਦ ਕੀਤਾ। ਬਰਤਾਨਵੀ ਸਰਕਾਰ ਨੇ ਇਸ ਦੀਆਂ ਗਰਮ ਦਿਲ ਕਾਰਵਾਈਆਂ ਦੇਖ ਇਸ ਨੂੰ ਜਪਾਨ ਚੋਂ ਕਢਵਾ ਦਿੱਤਾ ਜਿਸ ਕਾਰਨ ਇਹ ਆਜ਼ਾਦ ਦੇਸ਼ ਅਮਰੀਕਾ 'ਚ ਚਲਿਆ ਗਿਆ। ਅਮਰੀਕਾ ਪਹੁੰਚ ਕੇ ਬਰਕਲੇ ਯੂਨੀਵਰਸਿਟੀ ਵਿੱਚ ਇਸ ਨੇ ਗਦਰ ਲਹਿਰ ਦਾ ਪ੍ਰਚਾਰ ਕੀਤਾ। ਇਸ ਨੇ ਇੱਕ ਬਿਆਨ ਵਿੱਚ ਆਖਿਆ, "ਸਿੱਖਾਂ ਦੀ ਸਹਾਇਤਾ ਵਗੈਰ ਗਦਰ ਲਹਿਰ ਕਾਮਯਾਬ ਨਹੀਂ ਹੋ ਸਕਦੀ?" ਇਸ ਲਹਿਰ ਨੂੰ ਹੱਲਾਸ਼ੇਰੀ ਦੇਣ ਲਈ ਇਹ ਕੈਨੇਡਾ ਜਾ ਕੇ ਸਿੱਖ ਲੀਡਰਾਂ ਨੂੰ ਮਿਲਿਆ। ਕੈਨੇਡਾ ਵਿੱਚ ਰਹਿੰਦਿਆਂ ਤਰਕ ਨਾਥ ਨੇ 'Free India' (ਆਜ਼ਾਦ ਭਾਰਤ) ਨਾਮੀ ਅਖ਼ਬਾਰ ਅੰਗਰੇਜ਼ੀ ਵਿੱਚ ਪ੍ਰਕਾਸ਼ਤ ਕੀਤਾ। ਪਰ ਕੁਝ ਕਾਰਣਾਂ ਕਰ ਕੇ ਇਸ ਨੂੰ ਮੁੜ ਅਮਰੀਕਾ ਜਾਣਾ ਪਿਆ। ਬਰਤਾਨਵੀ ਸਰਕਾਰ ਦੇ ਅਮਰੀਕਾ 'ਤੇ ਦਬਾਅ ਕਾਰਨ ਕਿ ਤਰਕ ਨਾਥ ਖਾੜਕੂ ਕਾਰਵਾਈਆਂ ਕਰ ਰਿਹਾ ਹੈ, 22 ਮਹੀਨੇ ਜੇਲ੍ਹ 'ਚ ਬੰਦੀ ਰਿਹਾ। ਅਫ਼ਸੋਸ ਕਿ ਉਹ ਕੌਮੀ ਸੂਰਾ 1945 ਵਿੱਚ ਦਿਲ ਦੇ ਦੌਰੇ ਕਾਰਨ ਚੱਲ ਵਸਿਆ।

ਤਰਕ ਨਾਥ ਦੀ ਪ੍ਰੇਰਨਾ ਸਹਿਤ **ਰਾਸ ਬਿਹਾਰੀ ਬੋਸ**, ਜੋ ਯੂਨੀਵਰਸਿਟੀ ਦਾ ਵਿਦਿਆਰਥੀ ਸੀ, ਨੇ ਗਦਰ ਲਹਿਰ ਦੀ ਕਮਾਂਡ ਹੱਥ 'ਚ ਲੈ ਗਈ। ਇਸ ਨੇ ਸੁਭਾਸ਼ ਚੰਦਰ ਬੋਸ ਦੀ ਕਮਾਨ ਹੇਠ (India National Army) ਆਜ਼ਾਦ ਹਿੰਦ ਫ਼ੌਜ ਦੀ ਸਥਾਪਨਾ ਕੀਤੀ। ਇਹ ਜਰਮਨ ਦੇ ਕੁੱਲ ਮੁਖਤਿਆਰ ਸ਼ਾਸਕ ਜਨਰਲ ਹਿਟਲਰ ਨੂੰ ਵੀ ਮਿਲਿਆ ਤਾਂ ਕਿ ਭਾਰਤ 'ਚੋਂ ਬਰਤਾਨਵੀਂ ਸਰਕਾਰ ਨੂੰ ਮਿਲ ਕੇ ਭਾਂਜ ਦਿੱਤੀ ਜਾ ਸਕੇ।

ਇੱਕ ਹੋਰ ਕੌਮੀ ਹੀਰਾ **ਸਚਿੰਦਰ ਨਾਥ ਸਨਿਆਲ** ਗਦਰ ਲਹਿਰ ਵਿੱਚ ਚਮਕਿਆ। ਇਹ ਭਾਈ ਕਰਤਾਰ ਸਿੰਘ ਸਰਾਭਾ ਅਤੇ ਪਿੰਗਲੇ ਦਾ ਲੰਗੋਟੀਆ ਯਾਰ ਸੀ। ਇਸ ਨੇ ਪੰਜਾਬ ਦੇ ਦੇਸ਼ ਭਗਤਾਂ ਨਾਲ ਮਿਲ ਕੇ ਅੰਗਰੇਜ਼ੀ ਅਖਬਾਰ 'Revolutionary' (ਕ੍ਰਾਂਤੀਕਾਰੀ) ਪ੍ਰਕਾਸ਼ਤ ਕੀਤਾ ਅਤੇ ਉਸ ਵਿੱਚ 'Young India' (ਨੌਜੁਆਨ ਭਾਰਤ) ਦੇ ਸਿਰਲੇਖ ਹੇਠ ਇੱਕ ਲੰਬੀ ਬਹਿਸ ਵਿੱਚ ਮਹਾਤਮਾ ਗਾਂਧੀ ਵੱਲੋਂ ਚਲਾਏ ਜਾ ਰਹੇ ਮੱਠੇ ਅੰਦੋਲਨ 'ਤੇ ਸਵਾਲ ਉਠਾਏ। ਸ੍ਰੀ ਸਚਿੰਦਰ ਨਾਥ ਨੇ, ਸ੍ਰੀ ਚੰਦਰ ਸ਼ੇਖਰ ਆਜ਼ਾਦ ਨੂੰ ਅੰਦੋਲਨ 'ਚ ਭਾਗ ਲੈਣ ਲਈ ਪ੍ਰੇਰਿਆ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦਾ ਜੋਟੀਦਾਰ ਹੋਣ ਕਰ ਕੇ ਕਕੋਰੀ ਦੇ ਵਾਕਿਆ ਪਿੱਛੋਂ ਪਕੜ ਕੇ ਇਸ ਨੂੰ ਸਰਕਾਰ ਨੇ ਅੰਡੇਮਾਨ ਦੀ ਜੇਲ੍ਹ 'ਚ ਬੰਦੀ ਬਣਾ ਦਿੱਤਾ। ਜੇਲ੍ਹ 'ਚ ਬੈਠ ਕੇ ਇਸ ਨੇ 'ਬੰਦੀ ਜੀਵਨ' (A life of Capitivity) ਸੰਬੰਧੀ ਕਿਤਾਬ ਰਚੀ ਜੋ ਕੁਝ ਸਮੇਂ ਪਿੱਛੋਂ ਗਦਰੀਆਂ ਲਈ ਇਕ ਸ਼ਕਤੀ ਰੂਪੀ ਮਿਸ਼ਾਲ ਬਣ ਗਈ। ਅੰਡੇਮਾਨ ਜੇਲ੍ਹ 'ਚ ਤਪਦਿਕ ਦਾ ਰੋਗ ਲੱਗਣ ਕਰ ਕੇ ਗੋਰਖਪੁਰ ਦੀ ਜੇਲ੍ਹ ਵਿੱਚ ਤਬਦੀਲ ਹੋਣ ਪਿੱਛੋਂ ਉੱਥੇ ਹੀ ਦਿਹਾਂਤ ਹੋ ਗਿਆ।

**ਵਿਸ਼ਨੂੰ ਗਨੇਸ਼ ਪਿੰਗਲੇ** ਇੱਕ ਤਕੜਾ ਆਜ਼ਾਦੀ ਘੁਲਾਟੀਆ ਸੀ। ਇਸ ਦਾ ਜਨਮ ਪੂਨੇ ਵਿਖੇ ਹੋਇਆ। ਇਹ ਅਮਰੀਕਾ ਪੜ੍ਹਨ ਗਿਆ ਅਤੇ ਪੜ੍ਹਾਈ ਦੌਰਾਨ ਕਰਤਾਰ ਸਿੰਘ ਸਰਾਭਾ ਅਤੇ ਸਰਦਾਰ ਭਗਤ ਸਿੰਘ ਦੇ ਨੇੜੇ ਹੋ ਗਿਆ। ਗਦਰ ਪਾਰਟੀ ਦਾ ਮੈਂਬਰ ਬਣਨ ਕਰ ਕੇ ਜਦੋਂ ਇਹ ਚੀਨ ਰਾਹੀਂ ਭਾਰਤ ਵਾਪਸ ਪਰਤਿਆ ਤਾਂ ਚੀਨ ਦੇ ਇਨਕਲਾਬੀ ਯੋਧੇ ਸੈਨੂਅਨ ਤਸੇਨ ਨੂੰ ਮਿਲ ਕੇ ਉਸ ਦੀ ਨਸੀਹਤ ਹਾਸਲ ਕੀਤੀ। ਭਾਰਤ ਪਹੁੰਚ ਕੇ ਇਹ ਕਈ ਜਾਲ੍ਹੀ ਨਾਵਾਂ ਵਿੱਚ ਵਿਚਰਿਆ ਅਤੇ ਫ਼ੌਜੀ ਜਵਾਨਾਂ ਨੂੰ ਗਦਰ ਲਹਿਰ ਵਿੱਚ ਸ਼ਾਮਲ ਹੋਣ ਲਈ ਪ੍ਰੇਰਿਆ। ਇਸ ਨੂੰ ਕਰਤਾਰ ਸਿੰਘ ਸਰਾਭਾ ਨੇ ਜਦੋਂ ਇਹ ਬਨਾਰਸ ਵਿੱਚ ਲੁਕਿਆ ਹੋਇਆ ਸੀ, ਰਾਸ ਬਿਹਾਰੀ ਬੋਸ ਨਾਲ ਮਿਲਾ ਕੇ ਪੰਜਾਬ ਦੇ 8 ਹਜ਼ਾਰ ਸਿੱਖਾਂ, ਜੋ ਕੈਨੇਡਾ ਅਤੇ ਅਮਰੀਕਾ ਤੋਂ ਆਏ ਸਨ ਨੂੰ ਗਦਰ 'ਚ ਜਥੇਬੰਦ ਕਰਨ ਲਈ ਆਖਿਆ। ਇਸ ਨੇ ਗਦਰੀਆਂ ਨੂੰ ਬੰਬ ਬਨਾਉਣੇ ਸਿਖਾਏ। ਪਰ 23 ਮਾਰਚ 1915 ਨੂੰ ਬੰਬਾਂ ਦੇ ਜ਼ਖੀਰੇ ਸਮੇਤ ਪਕੜਿਆ ਗਿਆ। ਜਿਸ ਤਰ੍ਹਾਂ ਦੇ ਬੰਬ ਇਹ ਤਿਆਰ ਕਰਵਾਉਂਦਾ ਸੀ ਉਸ ਤਰ੍ਹਾਂ ਦਾ ਬੰਬ ਲਾਰਡ ਹਾਰਡਿੰਗ 'ਤੇ ਸੁੱਟਿਆ ਗਿਆ ਸੀ। ਲਾਰਡ ਹਾਰਡਿੰਗ ਉੱਪਰ ਬੰਬ ਸੁੱਟਣ ਦੇ ਕੇਸ ਵਿੱਚ ਫਸਾ ਕੇ ਇਸ ਨੂੰ 16 ਨਵੰਬਰ 1915 ਨੂੰ ਫ਼ਾਂਸੀ 'ਤੇ ਲਟਕਾਇਆ ਗਿਆ।

ਮਹਾਰਾਸ਼ਟਰ ਦਾ ਜੰਮਪਲ **ਪੰਦਰਾਂਗ ਖਾਨਖੋਜੇ** ਜਦੋਂ ਅਮਰੀਕਾ ਵਿੱਚ ਪੜ੍ਹਾਈ ਕਰ ਰਿਹਾ ਸੀ ਤਾਂ ਇਸ ਦਾ ਮੇਲ ਸੋਹਣ ਸਿੰਘ ਭਕਨਾ ਅਤੇ ਪੰਡਿਤ ਕਾਂਸ਼ੀ ਰਾਮ ਨਾਲ ਹੋ ਗਿਆ। ਇਹ ਵੀ ਗਦਰ ਪਾਰਟੀ ਦੇ ਮੋਢੀ ਮੈਂਬਰਾਂ 'ਚ ਸ਼ਾਮਲ ਸੀ ਅਤੇ ਇਸ ਨੇ ਹੀ ਬਾਬਾ ਭਕਨਾ ਦਾ ਨਾਂ ਪਾਰਟੀ ਦੀ ਪ੍ਰਧਾਨਗੀ ਲਈ

ਸਿਫ਼ਾਰਸ਼ ਕੀਤਾ ਸੀ। ਇਹ ਸਮਾਜਵਾਦੀ ਵਿਚਾਰਾਂ ਵਾਲਾ ਇਨਸਾਨ ਸੀ ਅਤੇ ਭਾਰਤ ਅੰਦਰ ਇਨਸਾਫ਼, ਬਰਾਬਰੀ ਅਤੇ ਆਜ਼ਾਦੀ ਦੇਖਣੀ ਚਾਹੁੰਦਾ ਸੀ। ਵੱਖ ਵੱਖ ਦੇਸ਼ਾਂ 'ਚ ਜਾ ਕੇ ਇਸ ਨੇ ਬਰਤਾਨਵੀਂ ਸਰਕਾਰ ਦੀ ਲੁੱਟ-ਖਸੁੱਟ ਨੀਤੀ ਬਾਰੇ ਭਾਰਤੀਆਂ ਨੂੰ ਸੰਦੇਸ਼ ਪਹੁੰਚਾਇਆ ਜਿਸ ਕਾਰਨ ਇਹ ਸਰਕਾਰ ਦੀਆਂ ਅੱਖਾਂ 'ਚ ਚੁਭਦਾ ਸੀ। ਮੈਕਸੀਕੋ ਜਾ ਕੇ ਖੇਤੀਬਾੜੀ ਦੀ ਵਿੱਦਿਆ ਹਾਸਲ ਕੀਤੀ ਅਤੇ ਉੱਥੇ ਹਰੀ ਕ੍ਰਾਂਤੀ ਲਿਆਉਣ ਦਾ ਮਸੀਹਾ ਬਣਿਆ। ਫਿਰ 1958 ਵਿੱਚ ਆਜ਼ਾਦੀ ਉਪਰੰਤ ਜਦੋਂ ਭਾਰਤ ਆਇਆ ਤਾਂ ਇਸ ਨੇ ਦਿੱਲੀ ਵਿੱਚ ਦੇਸ਼ ਭਗਤ ਮੈਮੋਰੀਅਲ ਸੰਬੰਧੀ ਹੋਣ ਵਾਲੀ ਮੀਟਿੰਗ ਵਿੱਚ ਬਾਬਾ ਭਕਨਾ, ਭੁਪਿੰਦਰ ਨਾਥ ਦੱਤਾ ਆਦਿ ਨਾਲ ਹਿੱਸਾ ਲਿਆ। ਮੈਕਸੀਕੋ ਵਿੱਚ ਪੰਦਰਾਂਗ ਨੇ ਵਿਆਹ ਕਰਵਾ ਲਿਆ ਸੀ ਅਤੇ ਉੱਥੇ ਖੇਤੀਬਾੜੀ ਦੇ ਵਿਸ਼ੇ ਉੱਪਰ ਖੋਜ ਕਰਦਿਆਂ ਕਾਫ਼ੀ ਸਮਾਂ ਬਿਤਾਇਆ।

## ਦੇਸ਼ ਭਗਤ ਯਾਦਗਾਰ ਹਾਲ, ਜਲੰਧਰ

ਜਿਹੜੇ ਦੇਸ਼ ਭਗਤ ਕੁਦਰਤੀ ਕਾਲੇ ਪਾਣੀ ਦੀ ਜੇਲ੍ਹ ਚੋਂ ਮਿਥੀ ਜੇਲ੍ਹ ਭੁਗਤ ਕੇ ਜਾਨਾਂ ਬਚਾ ਕੇ ਆ ਗਏ ਉਨ੍ਹਾਂ ਦੇਸ਼ ਭਗਤਾਂ ਇੱਕ ਸਹਾਇਕ ਕਮੇਟੀ ਬਣਾਈ ਜਿਸ ਦਾ ਮੁੱਖ ਮੰਤਵ ਗਦਰੀਆਂ ਦੇ ਪਰਿਵਾਰਾਂ ਦੀ ਸਹਾਇਤਾ ਕਰਨਾ ਸੀ। ਭਾਈ ਵਿਸਾਖਾ ਸਿੰਘ ਇਸ ਕਮੇਟੀ ਦੇ ਮੁਖੀ ਸਨ ਅਤੇ ਉਨ੍ਹਾਂ ਦੇਸ਼ ਭਗਤਾਂ ਦੇ ਪਰਿਵਾਰਾਂ ਲਈ ਚੋਖਾ ਧਨ ਇਕੱਠਾ ਕੀਤਾ ਅਤੇ ਆਪ ਵੀ ਵੱਡੀ ਸੇਵਾ ਕੀਤੀ। ਦੇਸ਼ ਦੀ ਆਜ਼ਾਦੀ ਭਾਵ 1947 ਉਪਰੰਤ ਇਨ੍ਹਾਂ ਕਮੇਟੀ ਦਾ ਨਾਂ ਬਦਲ ਕੇ 'ਦੇਸ਼ ਭਗਤ ਯਾਦਗਾਰ ਕਮੇਟੀ ' ਰੱਖ ਲਿਆ। ਬਾਬਾ ਸੋਹਣ ਸਿੰਘ ਭਕਨਾ ਗਦਰ ਪਾਰਟੀ ਦੇ ਮੋਢੀ ਪ੍ਰਧਾਨ ਇਸ ਕਮੇਟੀ ਦੇ ਪ੍ਰਧਾਨ ਚੁਣੇ ਗਏ।

ਗਦਰ ਪਾਰਟੀ ਦੀ ਯਾਦ ਨੂੰ ਮੁੱਖ ਰੱਖ ਕੇ 1955 ਵਿੱਚ ਜਲੰਧਰ ਵਿਖੇ ਜਰਨੈਲੀ ਸੜਕ 'ਤੇ 3 ਏਕੜ ਜਗ੍ਹਾ ਦੇਸ਼ ਭਗਤ ਯਾਦਗਾਰ ਹਾਲ ਬਨਾਉਣ ਲਈ ਖ੍ਰੀਦੀ ਗਈ। ਯਾਦਗਾਰ ਕਮੇਟੀ ਦੇ ਮੈਂਬਰਾਂ ਨੇ 14 ਦਸੰਬਰ 1947 ਨੂੰ ਭਾਈ ਅਮਰ ਸਿੰਘ ਸੰਧਵਾਂ, ਭਾਈ ਭਾਗ ਸਿੰਘ ਜੈ ਸਿੰਘ ਵਾਲਾ (ਫ਼ੀਰੋਜ਼ਪੁਰ) ਨਾਲ ਮਿਲ ਕੇ ਧਨ ਇੱਕਤਰ ਕੀਤਾ। ਸੰਨ 1958 ਵਿੱਚ ਭਾਈ ਗੁਰਮੁਖ ਸਿੰਘ ਲਲਤੋਂ, ਭਾਈ ਕਰਮ ਸਿੰਘ ਚੀਮਾ, ਭਾਈ ਬੂੜਾ ਸਿੰਘ ਅਤੇ ਭਾਈ ਭੋਲਾ ਸਿੰਘ ਚੀਮਾ ਨੂੰ ਇੰਗਲੈਂਡ ਅਤੇ ਕੈਨੇਡਾ ਫੰਡ ਇਕੱਠਾ ਕਰਨ ਲਈ ਭੇਜਿਆ। ਪੰਜਾਬੀਆਂ ਨੇ ਦਿਲ ਖੋਲ੍ਹ ਕੇ ਇਸ ਕੰਮ ਲਈ ਧਨ ਦਿੱਤਾ। 17 ਨਵੰਬਰ 1959 ਨੂੰ ਭਾਈ ਅਮਰ ਸਿੰਘ ਸੰਧਵਾਂ ਨੇ ਹਾਲ ਦਾ ਨੀਂਹ ਪੱਥਰ ਰੱਖਿਆ।

ਅੱਜ ਹਾਲ 'ਤੇ ਤਿਰੰਗਾ ਝੰਡਾ ਜਿਸ ਵਿੱਚ ਦੋ ਕਿਰਪਾਨਾਂ ਦਿਖਾਈ ਦਿੰਦੀਆਂ ਹਨ ਝੂਲ ਰਿਹਾ ਹੈ। ਇਹ ਹਾਲ ਗਦਰੀ ਸੂਰਮਿਆਂ ਦੀ ਅਗਾਂਹਵਧੂ, ਮਨੁੱਖੀ ਭਾਈਚਾਰੇ, ਨਿਆਂਪੂਰਨ, ਸਮਾਜਿਕ ਅਤੇ ਲੋਕਤੰਤਰ ਸੋਚ ਦੀ ਜਾਗਦੀ ਮਿਸ਼ਾਲ

ਹੈ। ਇਸ ਯਾਦਗਾਰੀ ਹਾਲ ਦੀ ਕਮੇਟੀ ਹਰ ਸਾਲ ਗਦਰੀਆਂ ਦੀ ਯਾਦ ਵਿੱਚ ਮੇਲਾ ਵੀ ਆਯੋਜਿਤ ਕਰਦੀ ਹੈ ਤਾਂਕਿ ਆਉਣ ਵਾਲੀਆਂ ਨਸਲਾਂ ਨੂੰ ਉਨ੍ਹਾਂ ਵੱਲੋਂ ਆਰੰਭੇ ਘੋਲ ਬਾਰੇ ਜਾਣੂ ਕਰਾਇਆ ਜਾਵੇ। ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਤੋਂ ਮਨਜ਼ੂਰੀ ਲੈ ਕੇ ਕੈਨੇਡਾ ਵਿਖੇ ਗਦਰ ਪਾਰਟੀ ਸ਼ਤਾਬਦੀ ਸਮਾਰੋਹ ਸੰਬੰਧੀ 1913 -2013 ਕੈਲੰਡਰ ਛਾਪ ਕੇ ਅਤੇ ਵੱਡੀ ਗਿਣਤੀ ਵਿੱਚ ਵੰਡ ਕੇ ਬੜਾ ਭਾਰੀ ਯੋਗਦਾਨ ਪਾਇਆ ਹੈ।

ਦੁੱਖ ਦੀ ਗੱਲ ਇਹ ਹੈ ਕਿ ਇਨ੍ਹਾਂ ਕਮੇਟੀਆਂ ਦੇ ਮੋਹਰੀ ਗਦਰੀ ਬਾਬਿਆਂ ਦੀ ਸੋਚ ਜੋ ਉਨ੍ਹਾਂ ਗੁਰੂਆਂ ਦੀ ਬਖ਼ਸ਼ੀ 'ਸਿੱਖੀ ਸਪਿਰਟ' 'ਚੋਂ ਪ੍ਰਾਪਤ ਕੀਤੀ ਉਸ ਦੀ ਗਲਤ ਬਿਆਨੀ ਕਰ ਰਹੇ ਹਨ। ਡਾਕਟਰ ਹਰੀਸ਼ ਪੁਰੀ ਲਿਖਦਾ ਹੈ ਕਿ ਗਦਰੀ ਬਾਬਿਆਂ ਦੀ ਸਮਰਪਣ ਤੇ ਸਾਦਗੀ ਦੇ ਜੀਵਨ ਦਾ ਪ੍ਰੇਰਨਾ-ਸ੍ਰੋਤ ਲਾਲਾ ਹਰਦਿਆਲ ਸੀ। ਬਾਬਾ ਭਗਤ ਸਿੰਘ ਬਿਲਗਾ ਨੇ ਆਪਣੀ ਲਿਖਤ 'ਗਦਰ ਲਹਿਰ ਦੇ ਅਣਫ਼ੋਲੇ ਵਰਕੇ', ਵਿੱਚ ਲਿਖਿਆ ਹੈ ਕਿ ਗਦਰੀ ਬਾਬਿਆਂ ਨੇ ਆਜ਼ਾਦੀ ਤੇ ਬਰਾਬਰੀ ਦਾ ਸਕੰਲਪ ਫਰਾਂਸ ਦੇ ਇਨਕਲਾਬ ਤੋਂ ਲਿਆ ਸੀ। ਪ੍ਰੋਫੈਸਰ ਵਰਿਆਮ ਸਿੰਘ ਸੰਧੂ ਕਹਿ ਰਿਹਾ ਹੈ ਕਿ ਗਦਰੀਆਂ ਦੀ ਸੋਚ ਵਿੱਚ ਧਰਮ ਨਾਂ ਦੀ ਕੋਈ ਚੀਜ਼ ਨਹੀਂ ਸੀ ਅਤੇ ਉਹ ਸੌੜੀਆਂ ਧਾਰਮਿਕ ਭਾਵਨਾਵਾਂ ਪਾਰ ਕਰ ਗਈ ਸੀ। ਕਈ ਨਾਸਤਿਕ ਬਿਰਤੀ ਵਾਲੇ ਅਤੇ ਕਮਿਊਨਿਸਟ ਵਿਚਾਰਧਾਰਾ ਵਾਲੇ ਇਸ ਨੂੰ ਰੂਸ ਦੇ ਇਨਕਲਾਬ ਨਾਲ ਜੋੜ ਰਹੇ ਹਨ, ਜਦ ਕਿ ਰੂਸ ਦਾ ਇਨਕਲਾਬ ਤਾਂ 1918 ਵਿੱਚ ਆਇਆ ਪਰ ਗਦਰ ਪਾਰਟੀ ਤਾਂ 1913 ਵਿੱਚ ਸਥਾਪਤ ਹੋ ਗਈ ਸੀ। ਮਨੁੱਖਤਾ ਦੀ ਆਜ਼ਾਦੀ, ਬਰਾਬਰਤਾ ਅਤੇ ਇਨਸਾਫ਼ ਵਾਲਾ ਅਦੁੱਤੀ ਇਨਕਲਾਬ 'ਖ਼ਾਲਸੇ ਦੀ ਸਿਰਜਨਾ' ਫਰਾਂਸ ਦੇ ਇਨਕਲਾਬ ਨਾਲੋਂ ਵੀ 90 ਸਾਲ ਪਹਿਲਾਂ ਆਇਆ ਸੀ।

ਅਜਮੇਰ ਸਿੰਘ ਨੇ ਆਪਣੀ ਪੁਸਤਕ 'ਗਦਰੀ ਬਾਬੇ ਕੌਣ ਸਨ? ਅਨਮਤੀਆਂ ਦੇ ਕੂੜ ਦਾਅਵਿਆਂ ਦਾ ਖੰਡਨ' ਵਿੱਚ ਲਿਖਿਆ ਹੈ ਕਿ ਗਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨੇ ਆਪਣੇ ਜ਼ਿੰਦਗੀ ਦੇ ਵਿਸ਼ਾਲ ਤੇ ਗਹਿਰੇ ਅਨੁਭਵ ਵਿੱਚੋਂ ਇਹ ਸੱਚ ਪਛਾਣ ਲਿਆ ਸੀ ਕਿ ਕਮਿਊਨਿਸਟ ਪਾਰਟੀਆਂ, ਆਪਣੀ ਜਮਾਂਦਰੂ ਵਿਚਾਰਧਾਰਕ ਤੰਗ ਨਜ਼ਰੀ ਦੀ ਵਜਾ ਕਰਕੇ, ਗਦਰ ਲਹਿਰ ਦੇ ਸ਼ਹੀਦਾਂ ਤੇ ਸੂਰਮਿਆਂ ਦੀ 'ਸਰਬੱਤ ਦੇ ਭਲੇ' ਵਾਲੀ ਸੋਚ ਤੇ ਸਪਿਰਟ ਨਾਲ ਇਨਸਾਫ਼ ਨਹੀਂ ਕਰ ਸਕਦੀਆਂ। ਇਸ ਕਰਕੇ ਗਦਰੀ ਬਾਬਿਆਂ ਦੀ ਇੱਛਾ ਸੀ ਕਿ 'ਦੇਸ਼ ਭਗਤ ਯਾਦਗਾਰ ਕਮੇਟੀ' ਕਮਿਊਨਿਸਟ ਪਾਰਟੀਆਂ ਤੋਂ ਆਜ਼ਾਦ ਰਹਿਣੀ ਚਾਹੀਦੀ ਹੈ।

ਅਸਲ ਵਿੱਚ ਗਦਰੀ ਬਾਬਿਆਂ ਦੇ ਸਦਗੁਣ ਸਿੱਖ ਗੁਰੂ ਸਾਹਿਬਾਨ ਦੀ ਕਹਿਣੀ ਤੇ ਕਰਨੀ ਦੀ ਕਰਾਮਾਤ ਸੀ। ਤਕਰੀਬਨ ਸਾਰੇ ਗਦਰੀ ਅੰਮ੍ਰਿਤਧਾਰੀ

ਸਨ ਅਤੇ ਉਨ੍ਹਾਂ ਅੰਦਰ ਅੰਮ੍ਰਿਤ ਦੀ ਕਲਾ ਵਰਤਦੀ ਸੀ। ਅੱਜ ਵੀ ਗਦਰ ਪਾਰਟੀ ਦੇ ਝੰਡੇ ਵਿੱਚ ਦੋ ਤਲਵਾਰਾਂ ਸ਼ੋਭ ਰਹੀਆਂ ਹਨ ਜੋ ਮੀਰੀ ਤੇ ਪੀਰੀ ਦੇ ਸਿਧਾਂਤ ਨੂੰ ਦਰਸਾਉਂਦੀਆਂ ਹਨ।

ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗਦਰ ਪਾਰਟੀ ਵੱਲੋਂ ਆਰੰਭਿਆ ਜੰਗੇ-ਆਜ਼ਾਦੀ ਸੰਘਰਸ਼ ਕਾਮਯਾਬ ਨਹੀਂ ਸੀ ਹੋਇਆ। ਇਹ ਨਿਰਣਾ ਯੋਗ ਨਹੀਂ ਭਾਸਦਾ। ਸੂਰੇ ਦੀ ਸੋਚ, ਪ੍ਰੇਮ,ਸਬਰ,ਸੇਵਾ,ਦ੍ਰਿੜਤਾ ਅਤੇ ਸੱਚ ਦੇ ਗੁਣਾਂ ਤੇ ਆਧਾਰਤ ਹੁੰਦੀ ਹੈ। ਉਹ ਸੁਆਰਥ ਹੀਣਤਾ, ਨੇਕ-ਨੀਤੀ ਅਤੇ ਸਵੈ-ਭਰੋਸਗੀ ਨਾਲ ਆਪਣੇ ਮਿਥੇ ਨਿਸ਼ਾਨੇ ਵੱਲ ਕਦਮ ਪੁੱਟਦਾ ਹੈ। ਜਿੱਤ ਜਾਂ ਹਾਰ ਉਸ ਲਈ ਇੱਕ ਬਰਾਬਰ ਹੁੰਦੀ ਹੈ। ਜਿਵੇਂ ਧਰਤੀ 'ਚ ਬੀਜ ਪਾਇਆਂ ਇੱਕ ਦਮ ਫ਼ਲ ਨਹੀਂ ਦਿੰਦਾ, ਬੱਚਾ ਜਨਮ ਲੈ ਕੇ ਉਸੇ ਦਿਨ ਤੁਰਨ ਨਹੀਂ ਲੱਗ ਜਾਂਦਾ ਪਰ ਹੌਲੀ ਹੌਲੀ ਡਿਗਦਾ ਢਹਿੰਦਾ ਪੈਰਾਂ 'ਤੇ ਖੜ੍ਹਾ ਹੋਣ ਲਗਦਾ ਹੈ ਅਤੇ ਕੋਈ ਵੀ ਚੀਜ਼ ਇੱਕੋ ਦਮ ਨਹੀਂ ਸਿੱਖੀ ਜਾਂਦੀ, ਕਠਨਾਈਆਂ ਝੱਲ ਕੇ ਅਤੇ ਸਮਾਂ ਪਾ ਕੇ ਹੀ ਕਾਮਯਾਬੀ ਹਾਸਲ ਹੁੰਦੀ ਹੈ। ਇੰਵ ਗਦਰੀ ਬਾਬਿਆਂ ਦੀ ਆਰੰਭ ਕੀਤੀ ਗਦਰ ਲਹਿਰ ਨੇ ਹੀ ਆਜ਼ਾਦੀ ਦੀ ਪ੍ਰਾਪਤੀ ਦਾ ਬਾਨਣੂ ਬੰਨਿਆ। ਉਨ੍ਹਾਂ ਦੇ ਹਥਿਆਰਬੰਦ ਘੋਲ ਨੇ ਹੀ ਆਜ਼ਾਦੀ ਦਿਵਾਈ ਹੈ। ਗੁਰੂ ਕਲਗੀਧਰ ਪਾਤਸ਼ਾਹ ਦੇ ਸ਼ਬਦ ਹਨ: ‘‘ਸ਼ਸਤ੍ਰਨ ਕੇ ਅਧੀਨ ਹੈ ਰਾਜ'। ਇਸੇ ਤਰ੍ਹਾਂ 'ਕੋਊ ਕਿਸੀ ਕੋ ਰਾਜ ਨਾ ਦੇ ਹੈਂ, ਜੋ ਲੇ ਹੈਂ ਨਿਜ ਬਲ ਸੇ ਲੇ ਹੈਂ' ਆਜ਼ਾਦੀ ਪ੍ਰਾਪਤੀ ਪਿੱਛੋਂ ਰਾਜ ਸਤਾ ਤੇ ਕਾਬਜ਼ ਹੋਣ ਵਾਲਿਆਂ ਨੇ ਇਸ ਗੱਲ ਦੇ ਢੋਲ ਵਜਾਉਣੇ ਆਰੰਭ ਦਿੱਤੇ ਕਿ ਮਹਾਤਮਾ ਗਾਂਧੀ ਦੇ ਸ਼ਾਂਤਮਈ ਅੰਦੋਲਨ ਨੇ ਆਜ਼ਾਦੀ ਦਿਵਾਈ ਹੈ। ਦਾਸ ਨੂੰ ਯਾਦ ਹੈ ਕਿ ਇੱਕ ਵਾਰ ਬਾਬਾ ਸੋਹਣ ਸਿੰਘ ਜੀ ਭਕਨਾ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਆਏ ਸਨ। ਉਨ੍ਹਾਂ ਖਚਾ ਖਚ ਭਰੇ ਹਾਲ ਵਿੱਚ ਆਪਣੇ ਭਾਸ਼ਣ ਦੌਰਾਨ ਕਿਹਾ, 'ਮਹਾਤਮਾ ਗਾਂਧੀ ਨੇ ਦੇਸ਼ ਵਾਸੀਆਂ ਨਾਲ ਧੋਖਾ ਕੀਤਾ। ਉਨ੍ਹਾਂ ਹਾਲ 'ਚ ਬੈਠੇ ਪ੍ਰੋਫੈਸਰਾਂ, ਵਿਦਿਆਰਥੀਆਂ ਅਤੇ ਹੋਰ ਸਿਰ ਕੱਢ ਸ਼ਖਸ਼ੀਅਤਾਂ ਤੋਂ ਇਸ ਗੱਲ ਦੀ ਪ੍ਰੋੜਤਾ ਬਾਹਾਂ ਖੜ੍ਹੀਆਂ ਕਰ ਕੇ ਕਰਵਾਈ’। ਬਾਬਾ ਭਕਨਾ ਨੇ ਅੱਗੇ ਆਖਿਆ ਕਿ ਗਾਂਧੀ ਵਾਦੀਆਂ ਨੇ ਸਾਡੀਆਂ ਕੀਤੀਆਂ ਕੁਰਬਾਨੀਆਂ 'ਤੇ ਪਾਣੀ ਫੇਰ ਦਿੱਤਾ ਅਤੇ ਦੇਸ਼ ਦੀ ਵੰਡ ਕਬੂਲ ਕਰ ਲਈ। ਇਸ ਵੰਡ ਕਾਰਨ ਪੰਜਾਬੀਆਂ ਦਾ ਦੋਹੀਂ ਪਾਸੀਂ ਭਾਰੀ ਨੁਕਸਾਨ ਹੋਇਆ। ਇਤਨਾ ਖੂਨ ਡੁਲ੍ਹਿਆ ਕਿ ਘਰਾਂ ਦੇ ਘਰ ਉਜੜ ਗਏ, ਮਿਹਨਤ ਨਾਲ ਬਣਾਈਆਂ ਜਾਇਦਾਦਾਂ ਛੱਡਣੀਆਂ ਪਈਆਂ ਅਤੇ ਜੋ ਵੀ ਜਾਨਾਂ ਬਚਾ ਕੇ ਵਾਪਸ ਪਰਤੇ ਖਾਲੀ ਹੱਥੀਂ ਤਨ ਦੇ ਕਪੜਿਆਂ ਨਾਲ ਹੀ ਆਏ। ਇਹ ਦੇਸ਼ ਦੀ ਵੰਡ ਸਦਾ ਲਈ ਭਾਰਤ ਵਾਸਤੇ ਮੁੱਖ ਸਮੱਸਿਆ ਬਣੀ ਰਹੇਗੀ।

ਪਿਆਰੇ ਵੀਰਨੋ ਜਦੋਂ ਅਸੀਂ ਗਦਰ ਪਾਰਟੀ ਬਣਾ ਕੇ ਦੇਸ਼ ਦੀ ਆਜ਼ਾਦੀ ਦਾ ਬੀੜਾ ਚੁੱਕਿਆ ਤਾਂ ਇਸ ਪਾਰਟੀ ਦੇ ਮੈਂਬਰਾਂ ਨੇ ਇਹ ਸੌਹਾਂ ਖਾਧੀਆਂ ਸਨ ਕਿ ਜੇ

ਜੁਲਮ ਦੀ ਖ਼ਾਤਰ ਜਾਨ ਵੀ ਦੇਣੀ ਪਵੇ ਤਾਂ ਦਿਆਂਗੇ। ਸਭ ਦੇ ਮੁੱਖ 'ਚੋਂ ਇਹ ਬੋਲ ਨਿਕਲੇ :

*ਗਦਰ ਪਾਰਟੀ ਬੀੜਾ ਚੁੱਕਿਆ, ਹਿੰਦ ਆਜ਼ਾਦ ਕਰਾਵਣ ਦਾ।*
*ਆਉ! ਸ਼ੇਰੋ ਗਦਰ ਮਚਾਈਏ, ਮੌਕਾ ਨਹੀਂ ਖੁੰਝਾਵਣ ਦਾ।*

ਪਰ ਦੂਜੇ ਪਾਸੇ ਨਿਮਕ ਹਰਾਮੀ ਐਸੇ ਵੀ ਹਨ:

*ਕੌਮੀ ਸੇਵਾ ਕਦੇ ਨਾ ਕਰਦੇ, ਜੋ ਇੱਜ਼ਤ ਦੇ ਭੁੱਖੇ ਜੀ।*
*ਗੱਲਾਂ ਥੀਂ ਘਰ ਪੂਰਾ ਕਰਦੇ, ਵਿੱਚੋਂ ਰਹਿੰਦੇ ਰੁੱਖੇ ਜੀ।*
*ਕੰਮ ਕਾਰ ਨੂੰ ਜੀਅ ਨਾ ਕਰਦਾ, ਤੀਰ ਚਲਾਵਣ ਸੁੱਕੇ ਜੀ।*
*ਇਹਨਾਂ ਕੋਲੋਂ ਬਚਣਾ ਯਾਰੋ, ਇਹ ਸ਼ੁਹਰਤ ਦੇ ਭੁੱਖੇ ਜੀ।*

# 6

# ਕੈਨੇਡਾ ਵਿਖੇ ਸਿੱਖਾਂ ਦੇ ਗੁਰੂ ਘਰ

ਗੁਰਸਿੱਖ ਅਤੇ ਗੁਰੂ ਦਾ ਨਾਤਾ ਇਤਨਾ ਗੂੜ੍ਹਾ ਹੈ ਜਿਵੇਂ ਮੱਛੀ ਦਾ ਪਾਣੀ ਨਾਲ, ਚਕੋਰ ਦਾ ਚੰਦਰਮਾ ਨਾਲ, ਪਪੀਹੇ ਦਾ ਸਵਾਂਤੀ ਬੂੰਦ ਆਦਿ ਨਾਲ ਹੁੰਦਾ ਹੈ। ਸੰਸਾਰ ਅੰਦਰ ਜਿੱਥੇ ਕਿਤੇ ਵੀ ਗੁਰਸਿੱਖ ਰਹਿੰਦਾ ਹੈ ਉਸ ਦੀ ਮੁੱਖ ਉਮੰਗ ਨਿੱਤ ਗੁਰੂ ਦੇ ਨਤਮਸਤਕ ਹੋਣ ਦੀ ਹੁੰਦੀ ਹੈ। ਇਹ ਮੰਗ ਗੁਰੂ ਘਰ ਵਿਖੇ ਜਾ ਕੇ ਹੀ ਪੂਰੀ ਹੋ ਸਕਦੀ ਹੈ। ਇਸ ਲਈ ਜਿੱਥੇ ਵੀ ਗੁਰ ਸਿੱਖ ਵਸਦਾ ਹੈ ਉਹ ਗੁਰੂ ਘਰ (ਗੁਰਦੁਆਰਾ) ਬਣਾਉਣ ਲਈ ਸੋਚਦਾ ਹੈ। ਗੁਰੂ ਸਾਹਿਬ ਨੇ ਸਿੱਖ ਨੂੰ ਆਪਣਾ ਜੀਵਨ ਉੱਚਾ-ਸੁੱਚਾ ਬਨਾਉਣ ਲਈ ਵੱਡੀ ਬਖਸ਼ਿਸ਼ ਤੇ ਹੁਕਮ ਕੀਤਾ :

*ਗੁਰ ਦੁਆਰੈ ਹੋਇ ਸੋਝੀ ਪਾਇਸੀ॥ ਏਤੁ ਦੁਆਰੈ ਧੋਇ ਹਛਾ ਹੋਇਸੀ॥ (729)*

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਜੀ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਦੂਰ ਦੂਰ ਤੱਕ ਗਏ ਅਤੇ ਭੁੱਲੀ-ਭਟਕੀ ਤੇ ਭਰਮਾਂ 'ਚ ਪਈ ਲੁਕਾਈ ਨੂੰ ਇੱਕ ਪਰਮਾਤਮਾਂ ਨਾਲ ਜੋੜਨ ਲਈ ਅਤੇ ਸਿੱਧੇ ਰਸਤੇ ਤੇ ਤੋਰਨ ਲਈ ਧਰਮਸ਼ਾਲਾਵਾਂ ਬਣਵਾਈਆਂ। ਗੁਰੂ ਜੀ ਦਾ ਫੁਰਮਾਨ ਹੈ:

*ਮੈ ਬਧੀ ਸਚ ਧਰਮਸਾਲ ਹੈ॥ ਗੁਰ ਸਿਖਾਂ ਲਹਿਦਾ ਭਾਲਿ ਕੈ॥ (73)*

ਇਤਿਹਾਸਕ ਤੱਥਾਂ ਮੁਤਾਬਕ ਪਹਿਲੇ ਪਹਿਲ, ਗੁਰਧਾਮ, ਗੁਰੂ ਘਰ ਜਾਂ ਗੁਰਦੁਆਰੇ ਦੀ ਸੰਗਿਆ ਧਰਮਸਾਲ ਹੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਗੁਰਧਾਮ ਜਾਂ ਗੁਰੂ ਘਰ ਲਈ ਗੁਰਦੁਆਰੇ ਦਾ ਸ਼ਬਦ ਸ਼ੇਖ ਫ਼ਰੀਦ ਜੀ ਨੇ ਵੀ ਵਰਤਿਆ ਹੈ। ਗੁਰਦੁਆਰੇ ਦੀ ਪ੍ਰੀਭਾਸ਼ਾ ਕੀ ਹੈ? ਅਸਲ ਵਿੱਚ ਗੁਰਦੁਆਰਾ ਉਹ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਅਤੇ ਪੰਥਕ ਕੇਸਰੀ ਨਿਸ਼ਾਨ ਸਾਹਿਬ ਝੂਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਭਾਵੇਂ ਕਿਸੇ ਘਰ ਅੰਦਰ ਜਾਂ ਡੇਰੇ ਵਿੱਚ ਹੋ ਸਕਦਾ ਹੈ ਪਰ ਉਸ ਜਗ੍ਹਾ ਨੂੰ ਡੇਰਾ ਜਾਂ ਠਾਠ ਤਾਂ ਆਖਿਆ ਜਾ ਸਕਦਾ ਹੈ ਗੁਰਦੁਆਰਾ ਨਹੀਂ, ਕਿਉਂਕਿ ਉੱਥੇ ਨਿਸ਼ਾਨ ਸਾਹਿਬ ਨਹੀਂ ਹੁੰਦਾ। ਝੂਲ ਰਿਹਾ ਨਿਸ਼ਾਨ ਸਾਹਿਬ ਸਿੱਖ ਕੌਮ ਦੀ ਚੜ੍ਹਦੀ ਕਲਾ, ਨਾਨਕ ਨਾਮ ਦੀ ਵਰਖਾ ਅਤੇ ਸਰਬੱਤ ਦੇ ਭਲੇ ਦਾ ਪ੍ਰਤੀਕ ਹੈ। ਇਹ ਮਾਨੋ ਹਰ ਪ੍ਰਾਣੀ ਨੂੰ ਆਵਾਜ਼ਾਂ ਮਾਰਦਾ ਹੈ ਕਿ ਇਸ ਅਸਥਾਨ 'ਤੇ ਸਿੱਖਾ ਤੇਰੇ ਲਈ ਗੁਰਬਾਣੀ, ਲੰਗਰ ਪਾਣੀ ਅਤੇ ਰਿਹਾਇਸ਼ ਦਾ ਮੁਫ਼ਤ ਪ੍ਰਬੰਧ ਹੈ।

ਗੁਰਦੁਆਰੇ ਸਿੱਖੀ ਦਾ ਧੁਰਾ ਹਨ ਅਤੇ ਧਰਮ ਦੇ ਕੇਂਦਰ ਹਨ। ਇਹ ਬੰਦੇ ਨੂੰ ਪ੍ਰਭੂ ਬੰਦਗੀ ਵੱਲ ਲਾ ਕੇ ਪ੍ਰਭੂ ਮਿਲਾਪ ਦਾ ਰਸਤਾ ਦਿਖਾਉਂਦੇ ਹਨ। ਪ੍ਰਭੂ ਸਿਮਰਨ ਜਗਿਆਸੂ ਨੂੰ ਆਤਮ ਰਸ ਪ੍ਰਦਾਨ ਕਰਦਾ ਹੈ, ਅਨੰਦ ਦੀ ਪ੍ਰਾਪਤੀ

ਕਰਾਉਂਦਾ ਹੈ, ਸਮਦ੍ਰਿਸ਼ਟੀ, ਮਨੁੱਖੀ ਪ੍ਰੇਮ ਅਤੇ ਸਰਬੱਤ ਦਾ ਭਲਾ ਦਰਸਾਉਂਦਾ ਹੈ। ਗੁਰੂ ਘਰਾਂ 'ਚ ਧੁਰ ਕੀ ਬਾਣੀ ਦਾ ਪਾਠ, ਕੀਰਤਨ ਦੀਆਂ ਧੁਨੀਆਂ, ਗੁਰਬਾਣੀ ਦੀ ਕਥਾ, ਕਵੀਆਂ, ਕਵੀਸ਼ਰਾਂ, ਢਾਡੀਆਂ ਅਤੇ ਬੁਲਾਰਿਆਂ ਤੋਂ ਸਿੱਖ ਇਤਿਹਾਸ ਅਤੇ ਗੁਰ ਉਪਦੇਸ਼ ਹਾਸਿਲ ਹੁੰਦਾ ਹੈ। ਵੱਡੀ ਗੱਲ ਇਹ ਕਿ ਗੁਰੂ ਘਰ 'ਚੋਂ ਸਤਿ ਸੰਗਤ ਰਾਹੀਂ ਗੁਰੂ ਭਗਤੀ, ਗੁਰੂ ਸ਼ਕਤੀ ਅਤੇ ਸੇਵਾ ਭਾਵਨਾ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦਾ ਉਪਦੇਸ਼ ਧਰਮ ਦੀ ਕਿਰਤ, ਨਾਮ ਜਪਣਾ ਅਤੇ ਵੰਡ ਛਕਣਾ ਐਸਾ ਵੱਡਮੁਲਾ ਅਤੇ ਮਹਾਨ ਹੈ ਕਿ ਇਸ ਨੂੰ ਅਪਨਾਉਣ ਨਾਲ ਮਨੁੱਖਤਾ ਦੀ ਹਰ ਪੱਖੋਂ ਸਹਾਇਤਾ ਕੀਤੀ ਜਾ ਸਕਦੀ ਹੈ। ਸੋ ਗੁਰੂ ਘਰ ਗੁਰ ਸਿੱਖੀ ਦੇ ਪ੍ਰਚਾਰ ਲਈ ਮਾਨੋ ਚਾਨਣ ਮੁਨਾਰੇ ਹਨ। ਜਿਵੇਂ ਸੂਰਜ ਬਿਨਾਂ ਪ੍ਰਕਾਸ਼ ਅਸੰਭਵ ਹੈ ਤਿਵੇਂ ਗੁਰਦੁਆਰੇ ਬਿਨ ਗੁਰ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਡਾਕਟਰ ਮੁਹੰਮਦ ਇਕਬਾਲ ਦੇ ਸ਼ਬਦ ਹਨ ਕਿ ਜਿਹੜੀ ਕੌਮ ਆਪਣੇ ਧਾਰਮਿਕ ਕੇਂਦਰ ਨਾਲੋਂ ਟੁੱਟ ਜਾਂਦੀ ਹੈ, ਉਸ ਦੀਆਂ ਜੜ੍ਹਾਂ ਖੋਖਲੀਆਂ ਹੋ ਜਾਂਦੀਆਂ ਹਨ ਅਤੇ ਉਸ ਦਾ ਪਤਨ ਹੋ ਜਾਂਦਾ ਹੈ:

*ਕੌਮੋਂ ਕੇ ਲੀਏ ਮੌਤ ਹੈ ਮਰਕਜ਼ ਸੇ ਜੁਦਾਈ।*

ਗੁਰਸਿੱਖ ਦਾ ਹਰ ਕੰਮ  ਚਾਹੇ ਉਹ ਧਾਰਮਿਕ ਹੈ ਜਾਂ ਸਮਾਜਿਕ ਜਾਂ ਰਾਜਨੀਤਕ ਉਹ ਗੁਰੂ ਘਰ ਤੋਂ ਹੀ ਸ਼ੁਰੂ ਹੁੰਦਾ ਹੈ। ਗੁਰੂ ਘਰ ਅੰਦਰ ਹਰ ਇੱਕ ਮਜ਼੍ਹਬ ਜਾਂ ਜਾਤੀ ਦਾ ਬੰਦਾ ਬਿਨਾਂ ਝਿਜਕ ਆ ਸਕਦਾ ਹੈ ਅਤੇ ਆਪਣੇ ਵਿਚਾਰ ਸਾਂਝੇ ਕਰ ਸਕਦਾ ਹੈ। ਗੁਰਦੁਆਰਾ ਰਿਹਾਇਸ਼ ਅਤੇ ਭੋਜਨ ਪਾਣੀ ਲਈ ਵਿਸ਼ੇਸ਼ ਅਸਥਾਨ ਹੋਣ ਕਰ ਕੇ ਕੈਨੇਡਾ, ਅਮਰੀਕਾ ਆਦਿ ਜਾਣ ਲਈ ਯਾਤਰੀ ਹਾਂਗਕਾਂਗ ਦੇ ਗੁਰੂ ਘਰ ਵਿੱਚ ਠਹਿਰਦੇ ਸਨ। ਕੈਨੇਡਾ ਸਰਕਾਰ ਵੱਲੋਂ ਏਸ਼ੀਆਈ ਲੋਕਾਂ ਵਿਰੁੱਧ ਦਾਖਲੇ ਸੰਬੰਧੀ ਇਮੀਗ੍ਰੇਸ਼ਨ ਦੇ ਪੱਖਪਾਤੀ ਕਾਨੂੰਨਾਂ ਨੂੰ ਚਣੌਤੀ ਦੇਣ ਲਈ ਕਾਮਾਗਾਟਾ ਮਾਰੂ ਅਤੇ ਬਰਤਾਨੀਆਂ ਸਰਕਾਰ ਵਿਰੁੱਧ ਦੇਸ਼ ਦੀ ਅਜ਼ਾਦੀ ਲਈ ਗਦਰ ਅੰਦੋਲਨ ਦੀਆਂ ਵਿਚਾਰਾਂ ਅਤੇ ਯੋਜਨਾਵਾਂ ਗੁਰਦੁਆਰਾ ਸਾਹਿਬਾਨ ਵਿੱਚ ਹੀ ਕੀਤੀਆਂ ਅਤੇ ਵਿੱਢੀਆਂ ਗਈਆਂ।

## ਕੈਨੇਡਾ ਵਿਖੇ ਪਹਿਲੇ ਗੁਰੂ ਘਰ ਦੀ ਸਥਾਪਨਾ

ਵੈਨਕੂਵਰ ਵਿੱਚ ਗੁਰਦੁਆਰਾ ਸਾਹਿਬ ਦੀ ਸਥਾਪਨਾ ਲਈ 1906 ਵਿੱਚ ਖ਼ਾਲਸਾ ਦੀਵਾਨ ਨਾਂ ਦੀ ਜੱਥੇਬੰਦੀ ਨੇ ਗੁਰਮਤਾ ਪਾਸ ਕੀਤਾ। ਗੁਰਦੁਆਰਾ ਸਾਹਿਬ ਬਨਾਉਣ ਦੀ ਪ੍ਰੇਰਨਾ ਭਾਈ ਅਰਜਨ ਸਿੰਘ ਪਿੰਡ ਮਲਕ, ਜਿਲ੍ਹਾ ਲੁਧਿਆਣਾ ਨੇ ਕੀਤੀ। ਭਾਈ ਸਾਹਿਬ ਗੁਰਮੁਖ ਪਿਆਰੇ ਜਦੋਂ 1904 ਵਿੱਚ ਪਹਿਲੀ ਵਾਰ ਕੈਨੇਡਾ ਆਏ ਤਾਂ ਆਪਣੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵੀ ਲੈ ਕੇ ਆਏ। ਉਨ੍ਹਾਂ ਦਿਨਾਂ ਵਿੱਚ ਭਾਵੇਂ ਸਿੱਖਾਂ ਦੀ ਗਿਣਤੀ ਕੈਨੇਡਾ ਵਿੱਚ ਬਹੁਤ ਘੱਟ ਸੀ

ਪਰ ਫਿਰ ਵੀ ਗੁਰੂ ਪ੍ਰੇਮ ਦੇ ਵਿੱਚ ਬੱਝੇ ਹੋਏ ਗੁਰਸਿੱਖ ਹਫ਼ਤੇ ਪਿੱਛੋਂ ਛੁੱਟੀ ਵਾਲੇ ਦਿਨ ਸਤਿ ਸੰਗ ਘਰ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਰਚਾਉਂਦੇ ਸਨ। ਇਸ ਤਰ੍ਹਾਂ ਇਹ ਗੁਰੂ ਦੇ ਨਾਲ ਜੁੜੇ ਰਹਿਣ ਤੋਂ ਇਲਾਵਾ ਜਥੇਬੰਦੀ ਨੂੰ ਮਜ਼ਬੂਤ ਕਰ ਰਹੇ ਸਨ, ਆਪਣੀਆਂ ਸਮੱਸਿਆ ਵੀ ਸਾਂਝੀਆਂ ਕਰਦੇ ਅਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਲਈ ਫੰਡ ਇਕੱਤਰ ਕਰ ਰਹੇ ਸਨ। ਅਕਤੂਬਰ 1907 ਵਿੱਚ ਜਦੋਂ ਗੁਰਦੁਆਰਾ ਸਾਹਿਬ ਦੀ ਉਸਾਰੀ ਬਾਰੇ ਕਾਰਜ਼ ਆਰੰਭ ਕਰਨਾ ਚਾਹਿਆ ਤਾਂ 300 ਦੇ ਕਰੀਬ ਗੋਰਿਆਂ ਨੇ ਦਰਖ਼ਾਸਤ ਦੇ ਕੇ ਇਸ ਦਾ ਵਿਰੋਧ ਕੀਤਾ। ।ਪਰ ਮਿਊਂਸੀਪੈਲਟੀ ਨੇ ਸਿੱਖਾਂ ਨੂੰ ਗੁਰੂ ਘਰ ਬਣਾਉਣ ਦੀ ਇਜ਼ਾਜ਼ਤ ਦੇ ਦਿੱਤੀ। ਗੁਰੂ ਘਰ ਜੋ 1866 ਵੈਸਟ ਸੈਕਿੰਡ (2nd) ਐਵਨਿਊ ਤੇ ਬਣ ਰਿਹਾ ਸੀ ਦੀ ਉਸਾਰੀ ਮੁਕੰਮਲ ਹੋਣ ਤੇ 19 ਜਨਵਰੀ 1908 ਨੂੰ ਉਦਘਾਟਨ ਕੀਤਾ ਗਿਆ। ਪਰ ਭਾਈ ਅਰਜਨ ਸਿੰਘ 22 ਜੁਲਾਈ 1907 ਨੂੰ ਭਰ ਜੁਆਨੀ ਵਿੱਚ ਹੀ ਚਲਾਣਾ ਕਰ ਗਏ। ਗੁਰਦੁਆਰਾ ਸਾਹਿਬ ਦੀ ਮੁਕੰਮਲਤਾ ਉਪਰੰਤ ਪਹਿਲੀ ਵਾਰ 19 ਜਨਵਰੀ 1908 ਨੂੰ ਕੈਨੇਡਾ ਵਿਖੇ ਨਗਰ ਕੀਰਤਨ ਆਯੋਜਿਤ ਕੀਤਾ ਗਿਆ। ਸੰਤ ਤੇਜਾ ਸਿੰਘ ਜੀ (ਐਮ.ਏ.ਐੱਲ.ਐੱਲ.ਬੀ, ਪੰਜਾਬ ਅਤੇ ਏ . ਐੱਮ. ਹਾਰਵਰਡ ਯੂਨੀਵਰਸਿਟੀ ਯੂ.ਐੱਸ.ਏ. ਅਤੇ ਕੈਂਬਰਿਜ਼ ਯੂਨੀਵਰਸਿਟੀ, ਲੰਡਨ ਦੇ ਪਹਿਲੇ ਪਗੜੀਧਾਰੀ (ਸਿੱਖ ਵਿਦਿਆਰਥੀ) ਨੇ ਨਗਰ ਕੀਰਤਨ ਸਮੇਂ ਅੰਗਰੇਜ਼ੀ ਵਿੱਚ ਸਿੱਖੀ ਬਾਰੇ ਬਹੁਤ ਹੀ ਪ੍ਰਭਾਵਸ਼ਾਲੀ ਲੈਕਚਰ ਦਿੱਤਾ ਜਿਸ ਨੂੰ ਸੁਣ ਕੇ ਗੋਰੇ ਦੰਗ ਰਹਿ ਗਏ ਸਨ।

ਸੰਨ 1969 ਵਿੱਚ ਇਸ ਗੁਰੂ ਘਰ ਦੀ ਇਮਾਰਤ 96866 ਡਾਲਰ ਵਿੱਚ ਵੇਚ ਕੇ 1970 ਵਿੱਚ 8000 ਰੌਸ ਸਟਰੀਟ, ਮਰੀਨ ਡਰਾਈਵ, ਵੈਨਕੂਵਰ 'ਤੇ ਨਵੇਂ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਗਈ। ਗੁਰਦੁਆਰਾ ਸਾਹਿਬ ਦੀ ਪਹਿਲੀ ਇਮਾਰਤ ਵੇਚਣ ਦਾ ਫੈਸਲਾ ਉਚਿੱਤ ਨਹੀਂ ਜਾਪਦਾ ਕਿਉਂਕਿ ਉਸ ਨਾਲ ਗੁਰੂ ਘਰ ਦੀ ਵਿਰਾਸਤ ਖ਼ਤਮ ਹੋ ਗਈ।

## ਵਿਰਾਸਤੀ ਗੁਰੂ ਘਰ ਐਬਟਸਫੋਰਡ

ਐਬਟਸਫੋਰਡ ਵਿੱਚ ਸਿੱਖਾਂ ਦੀ ਘਣੀ ਵਸੋਂ ਹੈ। ਇਹ ਗੁਰਦੁਆਰਾ ਹੈਰੀਟੇਜ਼ ਗੁਰਸਿੱਖ ਟੈਂਪਲ ਦੇ ਨਾਮ ਨਾਲ ਮਸ਼ਹੂਰ ਹੈ। ਦੋ ਗੋਰਿਆਂ ਜੇ. ਡਬਲਯੂ ਮੁਕੱਲਮ ਅਤੇ ਆਰ ਜੌਹਨ ਪੀਕੌਕ ਨੇ ਮਿਸਟਰ ਜੇਮਜ਼ ਹਿੰਗਨਸਨ ਤੋਂ 1908 ਵਿੱਚ 32 ਏਕੜ ਜ਼ਮੀਨ ਕੇਵਲ 800 ਡਾਲਰ ਵਿੱਚ ਖਰੀਦੀ ਸੀ। ਇਸ ਦੀ ਰਜਿਸਟਰੀ 4 ਜਨਵਰੀ 1908 ਨੂੰ ਹੋਈ ਅਤੇ ਇਹ ਜਗ੍ਹਾ ਯੇਲ ਵੈਗਨ ਸੜਕ 'ਤੇ ਸਥਿੱਤ ਸੀ। ਮਲਕਪੁਰ ਪਿੰਡ ਦੇ ਗੁਰਸਿੱਖ ਭਾਈ ਸਰਦਾਰਾ ਸਿੰਘ (ਜਿਸ ਦਾ ਪਹਿਲਾ ਨਾਂ ਹਰੀ ਸਿੰਘ ਸੀ) ਨੇ ਇਨ੍ਹਾਂ ਗੋਰਿਆਂ ਤੋਂ ਤਕਰੀਬਨ ਇੱਕ ਏਕੜ ਜ਼ਮੀਨ ਜੋ ਸੜਕ

ਉਪੱਰ ਅਤੇ ਉੱਚੇ ਥਾਂ 'ਤੇ ਸੀ ਗੁਰੂ ਘਰ ਲਈ ਖਰੀਦ ਲਈ। ਭਾਵੇਂ ਇਹ ਜ਼ਮੀਨ ਪਹਿਲੀ ਮਾਰਚ 1908 ਨੂੰ ਖਰੀਦੀ ਸੀ ਪਰ ਪੱਕੇ ਤੌਰ 'ਤੇ ਇਸ ਦੀ ਰਜਿਸਟਰੀ 15 ਮਾਰਚ 1928 ਨੂੰ ਹੋਈ ਸੀ ਕਿਉਂਕਿ ਪਹਿਲਾਂ ਇਹ ਟੁਕੜਾ ਦੋਹਾਂ ਗੋਰਿਆਂ ਨੇ ਆਪਸ ਵਿੱਚ ਵੰਡਿਆ ਨਹੀਂ ਸੀ। ਇਸ ਦੀ ਰਜਿਸਟਰੀ ਵੀ ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ ਦੇ ਨਾਂ 'ਤੇ ਹੋਈ ਕਿਉਂਕਿ ਉਸ ਸਮੇਂ ਐਬਟਸਫੋਰਡ ਖ਼ਾਲਸਾ ਦੀਵਾਨ ਸੁਸਾਇਟੀ ਹੋਂਦ ਵਿੱਚ ਨਹੀਂ ਸੀ ਆਈ। ਉਪਰੰਤ ਬੜੀ ਜਦੋ ਜਹਿਦ ਨਾਲ ਇਹ ਗੁਰੂ ਘਰ ਖ਼ਾਲਸਾ ਦੀਵਾਨ ਸੁਸਾਇਟੀ ਐਬਟਸਫੋਰਡ ਦੇ ਨਾਮ 'ਤੇ ਰਜਿਸਟਰ ਹੋਇਆ।

ਗੁਰੂ ਘਰ 1909 ਵਿੱਚ ਬਣਨਾ ਸ਼ੁਰੂ ਹੋਇਆ ਅਤੇ 1911 ਵਿੱਚ ਬਣ ਕੇ ਇਮਾਰਤ ਤਿਆਰ ਹੋ ਗਈ ਸੀ। ਇਮਾਰਤ ਦਾ ਨੀਂਹ ਪੱਥਰ ਭਾਈ ਬਲਵੰਤ ਸਿੰਘ ਅਤੇ ਭਾਈ ਰਾਮ ਸਿੰਘ ਨੇ ਅਰਦਾਸ ਉਪਰੰਤ ਰੱਖਿਆ। ਬਣ ਰਹੀ ਇਮਾਰਤ ਲਈ ਉ.ਜੇ. ਟ੍ਰਿੰਬਵੇ ਨਾਂ ਦੇ ਗੋਰੇ ਜਿਹੜਾ ਟਿੰਬਰ ਮਿੱਲ ਦਾ ਮਾਲਕ ਸੀ ਨੇ ਸਿੱਖਾਂ ਦੀ ਫਰਿਆਦ 'ਤੇ ਸਾਰੀ ਲੱਕੜ ਦੀ ਸੇਵਾ ਮੁਫ਼ਤ ਕੀਤੀ। ਇਹ ਸਿੱਖ ਮਿੱਲ ਵਿੱਚ ਕੰਮ ਕਰਦੇ ਸਨ। ਇਹਨਾਂ ਵਿੱਚ ਭਾਈ ਸੁੰਦਰ ਸਿੰਘ ਥਾਂਦੀ ਦੌਲਤਪੁਰ (ਫੋਰਮੈਨ), ਭਾਈ ਵੀਰ ਸਿੰਘ ਚੰਨਣਵਾਲ ਆਦਿ ਕੰਮ ਕਰਦੇ ਸਨ। ਮਿਸਟਰ ਟ੍ਰਿੰਬਵੇ ਨੇ ਆਖਿਆ, "ਸਿੱਖੋ! ਤੁਸੀਂ ਚੰਗੀ ਸਾਫ਼ ਅਤੇ ਪੱਕੀ ਲੱਕੜ ਲੋੜ ਅਨੁਸਾਰ ਲਿਜਾ ਸਕਦੇ ਹੋਂ"। ਗੁਰਵਿੰਦਰ ਸਿੰਘ ਧਾਲੀਵਾਲ ਦੇ ਪੰਜਾਬੀ ਮੇਲ ਅਖਬਾਰ ਵਿੱਚ 26 ਸਤੰਬਰ 2011 ਦੇ ਲਿਖੇ ਲੇਖ ਅਨੁਸਾਰ ਇਸ ਦਾਨੀ ਗੋਰੇ ਦੀ ਪੀੜ੍ਹੀ ਅੱਜ ਵੀ ਐਬਟਸਫੋਰਡ ਵਿੱਚ ਰਹਿੰਦੀ ਹੈ। ਭਾਈ ਸੁੰਦਰ ਸਿੰਘ ਨੇ ਮਿਲ 'ਚ ਕੰਮ ਕਰਦੇ ਮਜ਼ਦੂਰ ਸਿੱਖਾਂ ਨੂੰ ਬੇਨਤੀ ਕੀਤੀ ਕਿ ਕੰਮ ਕਰਨ ਉਪਰੰਤ ਹਰ ਬੰਦਾ ਇੱਕ ਇੱਕ ਲੱਕੜੀ ਦਾ ਫੱਟਾ ਗੁਰੂ ਘਰ ਲਈ ਸੇਵਾ ਵਜੋਂ ਹਰ ਰੋਜ਼ ਸਿਰ 'ਤੇ ਰੱਖ ਕੇ ਲਿਜਾਵੇ। ਗੁਰੂ ਦਾ ਨਾਂ ਸੁਣ ਕੇ ਸਿੱਖ ਦਾ ਮਨ ਖਿੜ ਜਾਂਦਾ ਹੈ। ਸਿੱਖ ਆਪਣਾ ਕੰਮ ਛੱਡ ਕੇ ਗੁਰੂ ਦੇ ਕੰਮ ਨੂੰ ਤਰਜੀਹ ਦਿੰਦਾ ਹੈ। ਇੰਵ ਮਿੱਲ ਵਿੱਚ ਕੰਮ ਕਰ ਰਹੇ 50 ਕੁ ਸਿੱਖਾਂ ਨੇ ਇੱਕ ਦੀ ਬਜਾਏ ਦੋ ਦੋ ਫੱਟੇ ਸਿਰਾਂ 'ਤੇ ਰੱਖ ਕੇ ਅਨਿੰਨ ਅਤੇ ਨਿਸ਼ਕਾਮ ਸੇਵਾ ਕੀਤੀ।

25 ਫਰਵਰੀ 1912 ਨੂੰ ਉਦਘਾਟਨੀ ਸਮਾਰੋਹ ਹੋਇਆ। ਇਸ ਸਮਾਰੋਹ ਵਿੱਚ ਸੰਤ ਤੇਜਾ ਸਿੰਘ ਮੁੱਖ ਬੁਲਾਰੇ ਸਨ। ਸੰਗਤ ਵਿੱਚ ਸਿੱਖਾਂ ਤੋਂ ਇਲਾਵਾ ਗੋਰੇ ਵੀ ਵੱਡੀ ਗਿਣਤੀ ਵਿੱਚ ਸ਼ਾਮਲ ਸਨ। ਤੇਜਾ ਸਿੰਘ ਨੇ ਸਿੱਖੀ ਸੰਬੰਧੀ ਅੰਗਰੇਜ਼ੀ ਵਿੱਚ ਬੜਾ ਹੀ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ ਜਿਸ ਨੂੰ ਸੁਣ ਕੇ ਗੋਰੇ ਹੈਰਾਨ ਰਹਿ ਗਏ। ਉਨ੍ਹਾਂ ਆਖਿਆ ਕਿ ਇਸ ਗੁਰੂ ਘਰ ਦੀ ਉਸਾਰੀ ਵਿੱਚ ਕ੍ਰਿਸ਼ਚੀਅਨ ਕਮਿਊਨਟੀ ਨੇ ਵੀ ਵੱਡਾ ਯੋਗਦਾਨ ਪਾਇਆ ਹੈ।

26 ਤੋਂ 28 ਅਗਸਤ 2012 ਨੂੰ ਸੰਗਤਾਂ ਦੇ ਅਥਾਹ ਇਕੱਠ ਨੇ ਸ਼ਤਾਬਦੀ ਮਨਾਈ। ਇਸ ਵਿੱਚ ਕੈਨੇਡਾ ਦੇ ਪ੍ਰਧਾਨ ਮੰਤ੍ਰੀ ਸਟੀਫਨ ਹਾਰਪਰ, ਪ੍ਰੀਮੀਅਰ ਕ੍ਰਿਸਟੀ ਕਲਾਰਕ, ਮੇਅਰ ਜੌਰਜ਼ ਪੈਰੀ ਅਤੇ ਹੋਰ ਮਹਾਨ ਸਖ਼ਸ਼ੀਅਤਾਂ ਸ਼ਾਮਲ ਹੋਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਤੇ ਪੰਜਾਂ ਪਿਆਰਿਆਂ ਦੀ ਅਗਵਾਈ ਵਿੱਚ ਨਗਰ ਕੀਰਤਨ ਰਚਾਇਆ ਗਿਆ। ਤਿੰਨੇ ਦਿਨ ਗੁਰੂ ਕਾ ਲੰਗਰ ਖੂਬ ਵਰਤਿਆ। ਨਵੀਂ ਪੀੜ੍ਹੀ ਨੇ ਗੁਰੂ ਘਰ ਦੇ ਇਤਿਹਾਸ ਬਾਰੇ ਜਾਣਿਆ।

ਇਹ ਗੁਰੂ ਘਰ ਗਦਰੀ ਬਾਬਿਆਂ ਦਾ ਮੁੱਖ ਗੜ੍ਹ ਸੀ। ਅਸਲ ਵਿੱਚ ਮੁੱਖ ਤੌਰ ਤੇ ਗਦਰ ਲਹਿਰ ਦੀ ਆਰੰਭਤਾ ਇੱਥੋਂ ਹੀ ਹੋਈ ਸੀ। ਭਾਵੇਂ ਪਿੱਛੋਂ ਇਸ ਦਾ ਮੁੱਖ ਦਫ਼ਤਰ ਕੈਲੋਫੋਰਨੀਆਂ (ਅਮਰੀਕਾ) ਵਿੱਚ ਬਣਿਆ। ਗੁਰਦੁਆਰਾ ਸਾਹਿਬ ਵਿਖੇ ਉਸ ਸਮੇਂ ਲੱਕੜ ਦਾ ਪੋਲ ਜਿਹੜਾ ਤਕਰੀਬਨ 70 ਫੁੱਟ ਉੱਚਾ ਸੀ ਉਸ ਉੱਪਰ ਕੇਸਰੀ ਚੋਲਾ ਚੜ੍ਹਾ ਕੇ ਨਿਸ਼ਾਨ ਸਾਹਿਬ ਝੁਲਾਇਆ। ਇਸ ਦੇ ਉਪਰਲੇ ਹਿੱਸੇ 'ਤੇ ਖੰਡੇ ਦੇ ਨਾਲ ਇੱਕ ਬਲਬ ਵੀ ਲਗਾਇਆ ਗਿਆ। ਅਮਰੀਕਾ ਵਿੱਚ ਰਹਿਣ ਵਾਲੇ ਗਦਰੀ ਬਾਬੇ ਕੈਨੇਡਾ ਵੱਲ ਆਉਣ ਲਈ ਜਗਦੇ ਬਲਬ ਨਾਲ ਅੱਗੇ ਦੇ ਹਾਲਾਤਾਂ ਦਾ ਜਾਇਜ਼ਾ ਲੈਂਦੇ ਸਨ। ਭਾਵ ਜੇਕਰ ਬਲਬ ਜਗਦਾ ਹੈ ਤਾਂ ਕੋਈ ਖ਼ਤਰਾ ਜਾਣ ਕੇ ਵਾਪਸ ਮੁੜ ਜਾਂਦੇ ਸਨ। ਇਹ ਗੁਰੂ ਘਰ ਦੇਸ਼ ਭਗਤਾਂ ਦਾ ਮੁੱਖ ਟਿਕਾਣਾ ਸੀ। ਕੁਰਬਾਨੀ ਦੇ ਪੁਤਲੇ ਸ਼ਹੀਦ ਕਰਤਾਰ ਸਿੰਘ ਸਰਾਭਾ, ਭਾਈ ਮੇਵਾ ਸਿੰਘ, ਸ਼ਹੀਦ ਭਾਈ ਭਾਗ ਸਿੰਘ, ਭਾਈ ਬਲਵੰਤ ਸਿੰਘ ਖੁਰਦਪੁਰ ਵਰਗੇ ਅਨੇਕਾਂ ਸੂਰਿਆਂ ਨੇ ਇੱਥੇ ਪੈਰ ਪਾਇਆ ਸੀ।

ਸ਼ਹੀਦ ਭਾਈ ਕਰਮ ਸਿੰਘ ਥਾਂਦੀ ਉਰਫ 'ਬੱਬਰ' ਜਿਹੜੇ ਬੱਬਰ ਅਕਾਲੀ ਲਹਿਰ ਦੇ ਮੋਢੀ ਸਨ, ਇਹ 1907 ਵਿੱਚ ਆਪਣੇ ਭਰਾ ਅਤੇ ਪਿੰਡ ਵਾਸੀਆਂ ਨਾਲ ਕੈਨੇਡਾ ਆਏ ਸਨ। ਸੰਨ 1913 ਵਿੱਚ ਇਹ ਗਦਰ ਪਾਰਟੀ ਦੇ ਮੋਢੀ ਮੈਂਬਰਾਂ ਵੱਜੋਂ ਅੱਗੇ ਆਏ। ਇਨ੍ਹਾਂ ਦੇ ਮਨ ਅੰਦਰ ਦੇਸ਼ ਨੂੰ ਆਜ਼ਾਦ ਦੇਖਣ ਦੀ ਬਹੁਤ ਤੜਫ਼ ਸੀ। ਬਸ ਗਦਰੀ ਬਾਬਿਆਂ ਦੇ ਮੇਲ ਨੇ ਇਹ ਭਾਵਨਾ ਹੋਰ ਤੇਜ਼ ਕਰ ਦਿੱਤੀ। ਕੁਦਰਤ ਦੇ ਨਜ਼ਾਰਿਆਂ ਨਾਲ ਭਰੀਆਂ ਹੁਸੀਨ ਵਾਦੀਆਂ, ਮਿਹਨਤ ਨਾਲ ਬਣਾਈ ਜਾਇਦਾਦ ਅਤੇ ਭਰਾਵਾਂ ਜਿਹੜੇ ਮਹਿਕਦੇ ਟਹਿਕਦੇ ਅਤੇ ਸੁੱਖਾਂ ਵਿੱਚ ਕੈਨੇਡਾ ਵਿਖੇ ਜੀਵਨ ਬਿਤਾ ਰਹੇ ਸਨ ਨੂੰ ਛੱਡ ਮਾਤ ਭੂਮੀ ਆਜ਼ਾਦ ਕਰਾਉਣ ਲਈ 1914 ਨੂੰ ਵਾਪਸੀ ਕਰ ਲਈ। ਵਾਪਸ ਜਾਣ ਸਮੇਂ ਭਰਾ ਨੂੰ ਆਖਿਆ ਕਿ ਜੇਕਰ ਦਾਸ ਆਜ਼ਾਦੀ ਦੀ ਜੰਗ 'ਚ ਚੱਲ ਵਸਿਆ ਤਾਂ ਮੇਰੀ ਜ਼ਮੀਨ ਗੁਰੂ ਘਰ ਨੂੰ ਦੇ ਦੇਣੀ।

ਭਾਈ ਕਰਮ ਸਿੰਘ 1914 ਨੂੰ ਹਿੰਦੁਸਤਾਨ ਪਹੁੰਚ ਗਿਆ। ਉੱਥੇ ਪਹੁੰਚ ਕੇ 22 ਅਗਸਤ 1922 ਨੂੰ 'ਬੱਬਰ ਅਕਾਲੀ ਦੁਆਬਾ' ਨਾਂ ਦਾ ਅਖ਼ਬਾਰ ਸ਼ੁਰੂ ਕੀਤਾ

ਜਿਸ ਵਿੱਚ ਬੱਬਰ ਅਕਾਲੀ ਲਹਿਰ ਹੋਰ ਪ੍ਰਚੰਡ ਕਰਨ ਅਤੇ ਕੁਕਰਮੀਆਂ ਨੂੰ ਅਤੇ ਸਰਕਾਰ ਦੇ ਝੋਲੀ-ਚੁੱਕਾਂ ਨੂੰ ਕੁਕਰਮ ਛੱਡਣ ਲਈ ਖ਼ਬਰਾਂ ਛਾਪੀਆਂ ਅਤੇ ਲੁਕਾਈ ਨੂੰ ਸਰਕਾਰ ਵਿਰੁੱਧ ਹੋਣ ਲਈ ਪ੍ਰੇਰਿਆ। ਕੁਝ ਸਮਾਂ ਪਿੱਛੋਂ ਜਦੋਂ ਕਰਮ ਸਿੰਘ 'ਚਕਰਵਰਤੀ' ਜੱਥੇ ਦੇ ਮੁੱਖੀ ਭਾਈ ਕਿਸ਼ਨ ਸਿੰਘ ਗੜਗੱਜ ਨੂੰ ਮਿਲੇ ਤਾਂ ਭਾਈ ਸਾਹਿਬ ਵੱਲੋਂ ਦਿੱਤੇ ਗਏ ਸੁਝਾਅ ਨੂੰ ਮੰਨ ਕੇ ਆਪਣੇ ਜੱਥੇ ਦਾ ਨਾਂ ਬਦਲ ਕੇ 'ਬੱਬਰ ਅਕਾਲੀ ਜੱਥਾ' ਰੱਖ ਲਿਆ। ਇਸ ਪਿੱਛੋਂ ਇਹ ਜੱਥਾ ਅਕਾਲੀ ਬੱਬਰ ਲਹਿਰ ਦਾ ਰੂਪ ਲੈ ਗਿਆ। ਇੱਥੇ ਇਹ ਗੱਲ ਦੱਸਣੀ ਜ਼ਰੂਰੀ ਹੈ ਕਿ ਬੱਬਰ ਅਕਾਲੀ ਜੱਥੇ ਦੇ ਮੈਂਬਰ ਅੰਮ੍ਰਿਤਧਾਰੀ ਅਤੇ ਸੱਤ ਬਾਣੀਆਂ ਦੇ ਨਿੱਤ ਨੇਮੀ ਸਨ। ਇਨ੍ਹਾਂ ਦਾ ਜੀਵਨ ਲਕਸ਼ ਗੁਰੂ ਸ਼ਬਦ, ਸ਼ਹਾਦਤ ਅਤੇ ਆਜ਼ਾਦੀ ਸੀ। ਸਰਕਾਰ ਨੇ ਇਹਨਾਂ ਨੂੰ ਪਕੜਨ ਵਾਲਿਆਂ ਲਈ ਇਨਾਮ ਰੱਖੇ ਹੋਏ ਸਨ। ਪੁਲਿਸ ਹਰ ਵਕ਼ਤ ਇਨ੍ਹਾਂ ਦਾ ਪਿੱਛਾ ਕਰਦੀ ਰਹਿੰਦੀ ਸੀ। ਆਖੀਰ 1 ਸਤੰਬਰ 1923 ਨੂੰ ਬਬੇਲੀ ਪਿੰਡ 'ਚ ਪੁਲੀਸ ਮੁਕਾਬਲੇ 'ਚ ਮਰਦਾਂ ਵਾਂਗ ਜੂਝਦੇ ਸ਼ਹੀਦਾਂ ਦੀ ਫ਼ੌਜ ਵਿੱਚ ਸ਼ਾਮਲ ਹੋ ਗਏ। ਜਦੋਂ ਕੈਨੇਡਾ ਵਿੱਚ ਇਨ੍ਹਾਂ ਦੀ ਸ਼ਹੀਦੀ ਬਾਰੇ ਖ਼ਬਰ ਮਿਲੀ ਤਾਂ ਭਾਈ ਸਾਹਿਬ ਦੇ ਬਚਨਾਂ 'ਤੇ ਪਹਿਰਾ ਦੇ ਕੇ ਕੇਵਲ ਉਨ੍ਹਾਂ ਦੇ ਨਾਂ ਦੀ ਜ਼ਮੀਨ ਹੀ ਗੁਰਦੁਆਰਾ ਸਾਹਿਬ ਨੂੰ ਨਹੀਂ ਦਿੱਤੀ ਸਗੋਂ ਇਨ੍ਹਾਂ ਦੇ ਭਰਾਵਾਂ ਭਾਈ ਹਰੀ ਸਿੰਘ ਅਤੇ ਸੁੰਦਰ ਸਿੰਘ ਥਾਂਦੀ ਨੇ ਆਪਣੀ ਜ਼ਮੀਨ ਵੀ ਦੇ ਦਿੱਤੀ। ਸਮਾਂ ਪਾ ਕੇ ਗੁਰੂ ਘਰ ਦੀ ਇਮਾਰਤ ਕਿਉਂਕਿ ਪੁਰਾਣੀ ਹੋ ਚੁੱਕੀ ਸੀ ਇਸ ਲਈ ਸੰਗਤਾਂ ਨੇ 1983 ਵਿੱਚ ਨਵੀਂ ਇਮਾਰਤ ਜੋ ਕਿ ਬੜੀ ਖੁਲ੍ਹੀ ਅਤੇ ਆਲੀਸ਼ਾਨ ਹੈ ਦੀ ਤਿਆਰੀ ਕਰਵਾਈ।

ਬੜੀ ਮਾਣ ਵਾਲੀ ਗੱਲ ਹੈ ਕਿ ਖ਼ਾਲਸਾ ਦੀਵਾਨ ਸੁਸਾਇਟੀ ਐਬਟਸਫੋਰਡ ਨੇ ਇੱਕ ਸਦੀ ਪੁਰਾਣੀ ਗੁਰੂ ਘਰ ਦੀ ਵਿਰਾਸਤ ਨੂੰ ਸ਼ਾਨ-ਸ਼ੋਕਤ ਨਾਲ ਸੰਭਾਲ ਰੱਖਿਆ ਹੈ। ਸੰਨ 2012 ਵਿੱਚ ਸੌ ਸਾਲਾ ਮਨਾਉਣ ਸਮੇਂ ਕੈਨੇਡਾ ਦੇ ਪ੍ਰਧਾਨ ਮੰਤ੍ਰੀ ਸਟੀਫਨ ਹਾਰਪਰ ਨਗਰ ਕੀਰਤਨ ਵਿੱਚ ਸ਼ਾਮਲ ਹੋਏ ਸਨ। ਇਸ ਤੋਂ ਪਹਿਲਾਂ 31 ਜੁਲਾਈ 2003 ਨੂੰ ਕੈਨੇਡਾ ਦੇ ਪ੍ਰਧਾਨ ਮੰਤ੍ਰੀ ਜਾਨ ਕ੍ਰਿਸਚੀਅਨ ਨੇ ਗੁਰੂ ਘਰ ਨੂੰ ਰਾਸ਼ਟਰੀ ਵਿਰਾਸਤ ਦਾ ਦਰਜ਼ਾ ਦਿੱਤਾ। ਉਸ ਸਮਾਗਮ ਵਿੱਚ ਸਾਬਕਾ ਉੱਪ ਪ੍ਰਧਾਨ ਮੰਤ੍ਰੀ ਸ਼ੀਲਾ ਕੰਪਸਟੇ ਧਾਲੀਵਾਲ ਨੇ ਸ਼ਾਮਲ ਹੋ ਕੇ ਵਿਸ਼ੇਸ਼ ਭੂਮਿਕਾ ਨਿਭਾਈ। ਕੈਨੇਡਾ ਸਰਕਾਰ ਵੱਲੋਂ ਵਿਰਾਸਤੀ ਇਮਾਰਤ ਦੀ ਸੰਭਾਲ ਲਈ 5 ਲੱਖ 60 ਹਜ਼ਾਰ ਡਾਲਰ ਦੀ ਗ੍ਰਾਂਟ ਪ੍ਰਦਾਨ ਕੀਤੀ। ਇਸ ਤੋਂ ਇਲਾਵਾ ਬ੍ਰਿਟਿਸ਼ ਕੋਲੰਬੀਆ ਦੀ ਸਰਕਾਰ ਨੇ ਸਰਕਾਰੀ ਖਜ਼ਾਨੇ 'ਚੋਂ 25 ਹਜ਼ਾਰ ਡਾਲਰ ਭੇਂਟ ਕੀਤੇ।

# ਗੁਰੂ ਘਰ ਵਿਕਟੋਰੀਆ

ਸੰਤ ਤੇਜਾ ਸਿੰਘ ਚੰਗੇ ਪੜ੍ਹੇ ਲਿਖੇ, ਬੁੱਧੀਮਾਨ, ਧਰਮੀ, ਹਿੰਮਤੀ ਅਤੇ ਦੂਰ-ਅੰਦੇਸ਼ੀ ਸੱਜਣ ਸਨ। ਇਹਨਾਂ ਦੇ ਯਤਨਾਂ ਕਾਰਨ ਹੀ ਸਿੱਖਾਂ ਨੂੰ ਹਾਂਡੂਰਸ ਭੇਜਣ ਦੀ ਸਰਕਾਰੀ ਸਾਜਸ਼ ਨਾਕਾਮਯਾਬ ਹੋਈ ਸੀ। ਵਕਾਲਤ ਪਾਸ ਹੋਣ ਦੇ ਨਾਤੇ ਇਨ੍ਹਾਂ ਨੇ ਇੱਕ ਗੋਰੇ ਵਕੀਲ ਨਾਲ ਮਿਲਕੇ ਗੁਰੂ ਨਾਨਕ ਮਾਈਨਿੰਗ ਐਂਡ ਟ੍ਰਸਟ ਕੰਪਨੀ ਰਜਿਸਟਰ ਕਰਾਈ। ਉਪਰੰਤ ਇੱਕ ਗੋਰੇ ਸ਼ਰਧਾਲੂ ਡਾਕਟਰ ਨੈਪ ਰਾਹੀਂ ਸਿੱਖਾਂ ਦੀ ਰਿਹਾਇਸ਼ ਲਈ ਜ਼ਮੀਨ ਖਰੀਦੀ। ਇਸ ਤੋਂ ਇਲਾਵਾ ਢਾਈ ਲੱਖ ਡਾਲਰ ਅਦਾ ਕਰ ਕੇ ਕੈਲੋਫੋਰਨੀਆਂ ਵਿਖੇ ਸੋਨੇ ਦੀ ਖਾਨ ਦੇ ਹਿੱਸੇ ਖਰੀਦੇ। ਸੰਨ 1912 ਵਿੱਚ ਇਨ੍ਹਾਂ ਵਿਕਟੋਰੀਆ (ਬ੍ਰਿਟਿਸ਼ ਕੋਲੰਬੀਆ ਦੀ ਰਾਜਧਾਨੀ) ਵਿੱਚ ਪਹਿਲੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਆਪਣੇ ਹੱਥੀਂ ਰੱਖਿਆ। ਗੁਰੂ ਘਰ ਦੀ ਉਸਾਰੀ ਲਈ ਚੋਖਾ ਧਨ ਵੀ ਦਿੱਤਾ।

ਵਿਕਟੋਰੀਆ ਦੇ ਨਜ਼ਦੀਕ ਹੀ ਸਰਦਾਰ ਮੇਓ ਸਿੰਘ ਮਿਨਹਾਸ ਨੇ ਪਾਲਦੀ ਵਿਖੇ 'ਪਾਲਦੀ ਸਿੱਖ ਟੈਂਪਲ' ਬਣਾਇਆ। ਇਸ ਗੁਰੂ ਘਰ ਵਿਖੇ 1938 ਵਿੱਚ ਬਹੁਤ ਵੱਡਾ ਜੋੜ ਮੇਲਾ ਵੀ ਹੋਇਆ। ਭਾਵੇਂ ਮੇਓ ਸਿੰਘ ਦੇ ਅਕਾਲ ਚਲਾਣੇ ਉਪਰੰਤ ਉਸ ਦਾ ਵਸਾਇਆ ਪਿੰਡ ਅੱਜ ਕਲ੍ਹ ਖੰਡਰ ਹਾਲਤ ਵਿੱਚ ਹੈ ਪਰ ਗੁਰੂ ਘਰ ਠੀਕ ਹੈ। ਗ੍ਰੰਥੀ ਸਿੰਘ ਸੇਵਾ ਸੰਭਾਲ ਕਰਦਾ ਹੈ ਅਤੇ ਮਹੀਨੇ ਵਿੱਚ ਦੋ ਵਾਰ ਸੰਗਤ ਜੁੜਦੀ ਹੈ। ਇਸ ਉਪਰੰਤ ਕੈਨੇਡਾ ਦੀ ਧਰਤੀ 'ਤੇ ਸਮਾਂ ਪਾ ਕੇ ਅਨੇਕਾਂ ਗੁਰੂ ਘਰ ਹੋਂਦ ਵਿੱਚ ਆ ਗਏ ਅਤੇ ਆ ਵੀ ਰਹੇ ਹਨ। ਇਹ ਗੁਰੂ ਘਰ ਸੰਗਤ ਵੱਲੋਂ ਮਿਲ ਕੇ ਵੀ ਬਣਾਏ ਹੋਏ ਹਨ ਅਤੇ ਕਈ ਵਿਅਕਤੀਗਤ ਜਾਂ ਜ਼ਾਤ-ਪਾਤ 'ਤੇ ਵੀ ਆਧਾਰਤ ਹਨ, ਜਦ ਕਿ ਸਿੱਖੀ ਵਿੱਚ ਜ਼ਾਤ-ਪਾਤ ਦੀ ਕੋਈ ਥਾਂ ਨਹੀਂ ਹੈ। ਨਿੱਜੀਪਣ ਵਿੱਚ ਲਾਭ ਨੂੰ ਮੁੱਖ ਰੱਖਿਆ ਜਾਂਦਾ ਹੈ ਅਤੇ ਜ਼ਾਤ-ਪਾਤ ਦੀ ਪ੍ਰਕ੍ਰਿਆ ਧੜੇਬੰਦੀ ਨੂੰ ਉਤਸ਼ਾਹਿਤ ਕਰਕੇ ਕੌਮ 'ਚ ਵੰਡੀਆਂ ਪਾਉਂਦੀ ਹੈ। ਸੰਗਤੀ ਗੁਰੂ ਘਰਾਂ ਵਿੱਚ ਵੀ ਵੋਟਾਂ ਰਾਹੀਂ ਚੁਣੀਆਂ ਜਾਂਦੀਆਂ ਪ੍ਰਬੰਧਕ ਕਮੇਟੀਆਂ ਵੰਡੀਆਂ ਦਾ ਮੁੱਖ ਕਾਰਨ ਬਣਦੀਆਂ ਹਨ। ਦਿਨੋ ਦਿਨ ਵਧ ਰਹੀ ਰਾਜਨੀਤੀ, ਧਨ ਦਾ ਪਸਾਰਾ, ਸੁਆਰਥਪੁਣਾ, ਹਉਮੈਵਾਦ ਅਤੇ ਮਨੱਮੁਖਤਾ ਵਾਲੀ ਧਿੰਙੋਜੋਰੀ ਗੁਰੂ ਘਰਾਂ ਵਿੱਚ ਗੁਰਸਿੱਖੀ ਪ੍ਰਚਾਰ ਦੀ ਥਾਂ ਪਾਰਟੀਬਾਜੀ ਖੜ੍ਹੀ ਕਰ ਕੇ ਸੰਗਤ ਨੂੰ ਦਿਸ਼ਾਹੀਣ ਬਣਾ ਰਹੀ ਹੈ। ਇਹ ਸਿੱਖੀ ਅਸੂਲਾਂ ਅਤੇ ਰਹਿਤ ਮਰਿਯਾਦਾ ਨੂੰ ਅੱਖੋਂ-ਪਰੋਖੇ ਕਰਕੇ ਆਪਣੇ ਬਣਾਏ ਵੱਖਰੇ ਅਸੂਲ ਅਤੇ ਮਰਿਯਾਦਾ ਦੀ ਡੁਗ-ਡੁਗੀ ਬਜਾ ਰਹੇ ਹਨ।

# ਗੁਰੂ ਘਰਾਂ 'ਚ ਸਰਕਾਰੀ ਦਖਲ ਅਤੇ ਅਖੌਤੀ ਵਿਦਵਾਨ

ਭਾਰਤ ਸਰਕਾਰ ਸਿੱਖ ਵਿਰੋਧੀ ਨੀਤੀ ਕਾਰਨ ਪੈਸੇ ਦੇ ਜ਼ੋਰ ਨਾਲ ਗੁਰਦੁਆਰਿਆਂ ਵਿੱਚ ਆਪਣੇ ਬੰਦਿਆਂ ਨੂੰ ਅਹੁਦੇ ਦਿਵਾਉਣ ਲਈ ਧੱਕੇਸ਼ਾਹੀ ਕਰਦੀ ਹੈ। ਇਹ ਬੰਦੇ ਆਪਣੇ ਆਪ ਨੂੰ ਸਤਿਵਾਦੀ ਅਤੇ ਨਰਮ ਦਲੀਏ ਸਦਾ ਕੇ ਅਤੇ ਗੁਰਸਿੱਖਾਂ ਨੂੰ ਅਤਿਵਾਦੀ ਅਤੇ ਗਰਮ ਦਲੀਏ ਗਰਦਾਨ ਕੇ ਸੰਗਤ ਨੂੰ ਭਰਮਾਉਣ ਵਿੱਚ ਜੁਟੇ ਰਹਿੰਦੇ ਹਨ। ਇਨ੍ਹਾਂ ਦਾ ਮੁੱਖ ਮੰਤਵ ਚੌਧਰਪੁਣਾ, ਗੁਰਸਿੱਖਾਂ ਵੱਲੋਂ ਕੀਤੇ ਜਾ ਰਹੇ ਸਿੱਖੀ ਪ੍ਰਚਾਰ ਸੰਬੰਧੀ ਪਲ ਪਲ ਦੀ ਜਾਣਕਾਰੀ ਭਾਰਤ ਸਰਕਾਰ ਨੂੰ ਪਹੁੰਚਾਉਣਾ ਅਤੇ ਸਿਰਕੱਢ ਸਿੱਖ ਲੀਡਰਾਂ ਦੇ ਨਾਂ ਕਾਲੀ ਸੂਚੀ ਵਿੱਚ ਦਰਜ਼ ਕਰਵਾਉਣਾ ਹੀ ਹੈ। ਜੇਕਰ ਕੋਈ ਗੁਰਸਿੱਖ ਪਿਆਰਾ ਸਿੱਖੀ ਦੇ ਸਿਧਾਤਾਂ, ਗੁਰੂ ਸਿੱਖਿਆ, ਗੁਰਬਾਣੀ ਵਿਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਵਿਚਾਰ ਰਖਦਾ ਹੈ ਤਾਂ ਇਹ ਲੋਕ ਭੋਲੇ ਭਾਲੇ ਲੋਕਾਂ ਨੂੰ ਆਪਣੇ ਮਗਰ ਲਾ ਕੇ ਉਸ ਵਿੱਰੁਧ ਜਹਾਦ ਖੜ੍ਹਾ ਕਰ ਦਿੰਦੇ ਹਨ। ਉਸ ਨੂੰ ਡਰਾ ਧਮਕਾ ਕੇ ਭਜਾਉਣ ਦਾ ਯਤਨ ਕਰਦੇ ਹਨ। ਅਖਬਾਰਾਂ ਰਾਹੀਂ ਵੀ ਉਸ ਦਾ ਭੰਡੀ ਪਰਚਾਰ ਕਰਵਾਉਂਦੇ ਹਨ। ਗੱਲ ਕੀ ਗੁਰਬਾਣੀ ਦੇ ਬੋਲਾਂ ਅਨੁਸਾਰ:

*ਕਲਜੁਗ ਐਸਾ ਪਸਰਿਆ ਸਾਧ ਨ ਮਾਨੈ ਕੋਊ॥*

ਇਨ੍ਹਾਂ ਤੋਂ ਇਲਾਵਾ ਸਰਕਾਰ ਨੇ ਪੜ੍ਹੇ ਲਿਖੇ ਸਿੱਖ ਜੋ ਆਪਣੇ ਆਪ ਨੂੰ ਵਿਦਵਾਨ ਸਦਾਉਂਦੇ ਹਨ ਖ੍ਰੀਦੇ ਹੋਏ ਹਨ। ਇਨ੍ਹਾਂ ਵਿੱਚੋਂ ਕਈ ਉਹ ਹਨ ਜਿਨ੍ਹਾਂ ਨੇ ਗੁਰਬਾਣੀ ਦੇ ਵਿਸ਼ਿਆਂ 'ਤੇ ਬਾਹਰਲੇ ਦੇਸ਼ਾਂ 'ਚ ਪੀ.ਐੱਚ.ਡੀ. ਦੀਆਂ ਡਿਗਰੀਆਂ ਕੀਤੀਆਂ ਹੋਈਆਂ ਹਨ। ਭਾਰਤ ਸਰਕਾਰ ਇਹ ਜਾਣਦੀ ਹੈ ਕਿ ਸਿੱਖਾਂ ਦਾ ਗੁਰਬਾਣੀ 'ਤੇ ਭਰੋਸਾ ਹੈ। ਇਹ ਲੋਕ ਲਿਖਤਾਂ ਜਾਂ ਆਪਣੇ ਭਾਸ਼ਣਾਂ ਰਾਹੀਂ ਗੁਰਬਾਣੀ ਦਾ ਖਿਲਵਾੜ ਕਰ ਰਹੇ ਹਨ। ਗੁਰਬਾਣੀ ਜੋ ਕਿ ਧੁਰ ਦਰਗਾਹੀ ਹੈ, ਸੱਚੀ ਹੈ ਅਤੇ ਗੁਰੂ ਅਰਜਨ ਦੇਵ ਜੀ ਨੇ ਆਪ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ਼ ਕਰਵਾਈ ਇਸ ਦੀ ਖੋਜ ਨੂੰ ਮੁੱਖ ਰਖਦਿਆਂ ਬਹੁਤਿਆਂ ਨੇ ਆਪਣੇ ਥੀਸਿਸ ਇਸ ਸੰਬੰਧੀ ਲਿਖੇ ਹਨ। ਜੇਕਰ ਖੋਜੀ ਦੇ ਵਿਚਾਰ ਧਰਮ ਮਰਿਯਾਦਾ ਅਨੁਸਾਰ ਸਹੀ ਹਨ ਤਾਂ ਉਸ ਦੀ ਖੋਜ ਦੀ ਸ਼ਾਲਾਘਾ ਕੀਤੀ ਜਾਂਦੀ ਹੈ। ਪਰ ਜੇਕਰ ਖੋਜ ਗਲਤ ਧਾਰਾਵਾਂ 'ਤੇ ਨਿਰਭਰ ਹੈ ਤਾਂ ਉਹ ਵਿਵਾਦ ਦਾ ਵਿਸ਼ਾ ਬਣ ਜਾਂਦੀ ਹੈ ਅਤੇ ਕੌਮ ਦੇ ਵਿਦਵਾਨਾਂ ਅਤੇ ਗੁਰਸਿੱਖਾਂ ਲਈ ਚਿੰਤਾ ਪੈਦਾ ਕਰਦੀ ਹੈ।

ਜਿਸ ਬਾਣੀ ਨੇ ਇਨ੍ਹਾਂ ਖੋਜੀਆਂ ਨੂੰ ਵੱਡੇ ਵੱਡੇ ਅਹੁਦੇ ਦਵਾਏ, ਜੀਵਨ ਰੁਜ਼ਗਾਰ ਦਿੱਤਾ ਉਹ ਇਸ ਬਾਣੀ ਬਾਰੇ ਆਪਣੇ ਗਿਆਨ ਦੇ ਬੜੇ ਟੇਢੇ ਗੋਲੇ ਚਲਾ ਰਹੇ ਹਨ। ਇੱਥੇ ਟੂਕ ਮਾਤਰ ਦੋ ਤਿੰਨ ਵਿਦਵਾਨਾਂ ਦੀ ਕੀਤੀ ਖੋਜ ਬਾਰੇ ਦਰਸਾਇਆ

ਜਾ ਰਿਹਾ ਹੈ। ਡਾਕਟਰ ਪਿਸ਼ੋਰਾ ਸਿੰਘ ਨੇ 1991 ਵਿੱਚ ਟੋਰੰਟੋ ਵਿਸ਼ਵ ਵਿਦਿਆਲੇ ਤੋਂ ਪੀ. ਐੱਚ. ਡੀ. ਦੀ ਡਿਗਰੀ ਹਾਸਲ ਕੀਤੀ। ਉਸ ਨੇ ਆਪਣਾ ਥੀਸਿਸ 'ਆਦਿ ਗ੍ਰੰਥ ਦਾ ਮੂਲ ਕਥਨ ਅਤੇ ਭਾਵ ਅਰਥ' ਵਿਸ਼ੇ 'ਤੇ ਲਿਖਿਆ। ਇਸ ਤਰ੍ਹਾਂ ਡਾਕਟਰ ਗੁਰਿੰਦਰ ਸਿੰਘ ਮਾਨ ਨੇ ਮੂਲ ਮੰਤਰ ਦੀ ਵਿਆਖਿਆ 'ਤੇ ਆਪਣਾ ਪੀ. ਐਚ. ਡੀ. ਥੀਸਿਸ ਜਮ੍ਹਾਂ ਕਰਾਇਆ। ਇਨ੍ਹਾਂ ਦੋਹਾਂ ਵਿਦਵਾਨਾਂ ਦੀ ਖੋਜ ਨੇ ਕੋਈ ਸਲਾਹੁਣ ਵਾਲਾ ਤੱਤ ਸਾਰ ਦੇਣ ਦੀ ਬਜਾਏ ਇਸ ਨੂੰ ਭੰਬਲਭੂਸੇ 'ਚ ਪਾਉਣ ਵਾਲਾ ਅੰਕਿਤ ਕਰ ਕੇ ਵੱਡਾ ਵਿਵਾਦ ਖੜ੍ਹਾ ਕਰ ਦਿੱਤਾ।

ਡਾਕਟਰ ਗੁਰੂਮੇਲ ਸਿੰਘ ਸਿੱਧੂ ਨੇ 2010 ਵਿੱਚ ਆਪਣੀ ਪੁਸਤਕ 'ਆਦਿ ਗ੍ਰੰਥ ਤੋਂ ਦਸਮ ਗ੍ਰੰਥ ਤੱਕ ਅਕਾਦਮਿਕ ਵਿਸ਼ਲੇਸ਼ਣ' ਕੀਤਾ ਹੈ। ਡਾਕਟਰ ਸਿੱਧੂ ਨੇ ਪਿਸ਼ੋਰਾ ਸਿੰਘ ਵੱਲੋਂ ਪੰਨਾ 92 'ਤੇ ਕੀਤਾ ਖੁਲਾਸਾ ਦੇ ਕੇ ਆਪਣੇ ਵਿਚਾਰ ਰੱਖੇ ਹਨ:

1) ਆਦਿ ਗ੍ਰੰਥ ਦੀ ਸੰਪਾਦਨਾ ਵੇਲੇ ਗੁਰੂ ਅਰਜਨ ਦੇਵ ਜੀ ਨੇ ਦੋ ਖਰੜਿਆਂ ਦਾ ਆਸਰਾ ਲਿਆ। ਇਹ ਹਨ ਗੋਇੰਦਵਾਲ ਪੋਥੀਆਂ ਅਤੇ ਖਰੜਾ ਨੰਬਰ 1245 ਜੋ ਗੁਰੂ ਨਾਨਕ ਦੇਵ ਅੰਮ੍ਰਿਤਸਰ ਵਿਸ਼ਵ ਵਿਦਿਆਲੇ 'ਚ ਪਿਆ ਹੈ।

2) ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿੱਚ ਸੁਧਾਈ ਕੀਤੀ ਅਤੇ ਇਸ ਨੂੰ ਆਦਿ ਗ੍ਰੰਥ ਵਿੱਚ ਦਰਜ਼ ਕੀਤਾ।

3) ਭਗਤਾਂ ਦੀ ਬਾਣੀ ਬਾਅਦ ਵਿੱਚ ਭਗਤ ਜਨਾਂ ਦੀ ਸ਼ਰਧਾ ਦੇਖ ਕੇ ਅੰਕਿਤ ਕੀਤੀ।

ਇਸ ਖੁਲਾਸੇ ਸੰਬੰਧੀ ਡਾਕਟਰ ਸਿੱਧੂ ਨੇ ਆਪਣੀ ਕੀਤੀ ਟਿਪਣੀ ਵਿੱਚ ਲਿਖਿਆ ਹੈ ਕਿ ਡਾਕਟਰ ਪਿਸ਼ੌਰਾ ਸਿੰਘ ਪਹਿਲੇ ਸਿੱਟੇ ਵਿੱਚ ਕੋਈ ਢੁੱਕਵੀਂ ਖੋਜ ਰਾਹੀਂ ਗੋਇੰਦਵਾਲ ਪੋਥੀਆਂ ਅਤੇ ਖਰੜਾ ਨੰਬਰ 1245 ਨੂੰ ਆਦਿ ਗ੍ਰੰਥ ਤੋਂ ਪੁਰਾਣਾ ਨਹੀਂ ਸਿੱਧ ਕਰ ਸਕਿਆ। ਦੂਜੇ ਸਿੱਟੇ ਵਿੱਚ ਉਸ ਨੇ ਪੜਚੋਲ ਦੀ ਲਾਲਸਾ ਅਧੀਨ, ਆਪਣੀ ਅਧੋਗਤੀ ਦਾ ਖੂਹ ਆਪ ਪੁੱਟਿਆ ਹੈ। ਤੀਜੇ ਸਿੱਟੇ ਬਾਰੇ ਲਿਖਿਆ ਹੈ ਕਿ ਇਹ ਬਾਣੀ ਸਿੱਖ ਵਿਚਾਰਧਾਰਾ ਜਾਂ ਦਾਰਸ਼ਨਿਕ ਪੱਧਰ 'ਤੇ ਪਰਖ ਕੇ ਹੀ ਆਦਿ ਗ੍ਰੰਥ ਵਿੱਚ ਦਰਜ਼ ਕੀਤੀ ਗਈ ਹੈ ਨਾ ਕਿ ਕਿਸੇ ਮਨੁੱਖਵਾਦੀ ਜਾਂ ਰਾਜਨੀਤਿਕ ਪ੍ਰਭਾਵ ਅਧੀਨ।

ਡਾਕਟਰ ਸਿੱਧੂ ਨੇ ਅੱਗੇ ਲਿਖਿਆ ਕਿ ਮੇਰੇ ਵਿਚਾਰ ਅਧੀਨ ਪੱਛਮੀ ਵਿਦਵਾਨਾਂ ਨੇ ਪਿਸ਼ੋਰਾ ਸਿੰਘ ਨੂੰ ਇੱਕ ਹੱਥ-ਕੰਡਾ ਬਣਾਇਆ ਹੈ ਤਾਂ ਕਿ ਉਹ ਆਪਣੀ ਵਿਚਾਰਧਾਰਾ ਕਿਸੇ ਸਿੱਖ ਵਿਦਿਆਰਥੀ ਰਾਹੀਂ ਸਿੱਖ ਮੱਤ ਉੱਪਰ ਠੋਸ ਸਕਣ। ਇਹ ਸਿੱਖ ਵਿਦਿਆਰਥੀ ਦਾ ਦੁਰਭਾਗ ਹੈ (ਪੰਨਾ 93)। ਡਾਕਟਰ ਗੁਰੂਮੇਲ ਸਿੰਘ ਸਿੱਧੂ ਨੇ ਡਾਕਟਰ ਗੁਰਿੰਦਰ ਸਿੰਘ ਮਾਨ ਦੇ ਥੀਸਿਸ 'ਤੇ ਵੀ

ਟਿਪਣੀ ਕੀਤੀ ਹੈ। ਗੁਰਿੰਦਰ ਸਿੰਘ ਮਾਨ ਨੇ ਥੀਸਿਸ ਵਿੱਚ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ 'ਹਰਸਹਾਏ ਪੋਥੀਆਂ' ਵਾਲਾ ਮੂਲ ਮੰਤਰ ਗੁਰੂ ਨਾਨਕ ਦੇਵ ਜੀ ਦਾ ਹੈ ਜੋ ਕੇਵਲ ਪੰਜ ਪੁਜਾਂ (ੴ ਸਚਨਾਮ ਕਰਤਾਰ) ਦਾ ਬਣਿਆ ਹੋਇਆ ਹੈ।......ਇੰਞ ਕਰਕੇ ਉਸ ਨੇ ਗੁਰੂ ਨਾਨਕ ਦੀ ਦਿੱਬ ਦ੍ਰਿਸ਼ਟੀ, ਅਧਿਆਤਮਕ ਅਤੇ ਦੂਰ ਅੰਦੇਸ਼ੀ 'ਤੇ ਸਿੱਧੀ ਸੱਟ ਮਾਰੀ ਹੈ (ਪੰਨਾ 116).... ਇਹ ਇੱਕ ਨਾ ਬਖ਼ਸ਼ੀ ਜਾਣ ਵਾਲੀ ਭੁੱਲ ਹੈ ਜਿਸ ਨੂੰ ਕਚਘਰੜ ਖੋਜ ਦੇ ਨਾਂ ਲਾ ਕੇ ਪੀ.ਐੱਚ.ਡੀ. ਉਪਾਧੀ ਦੀ ਸਰੱਵਉੱਚਤਾ ਵੀ ਰੋਲੀ ਹੈ। (ਪੰਨਾ 117)।

ਐਸੇ ਲਿਖਾਰੀਆਂ ਦੀ ਖੋਜ ਵਿੱਚ ਕੋਈ ਦਮ ਨਹੀਂ ਦਿਸਦਾ। ਭਾਈ ਗੁਰਦਾਸ ਜੀ ਜਿਨ੍ਹਾਂ ਆਪਣੇ ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਿਆ ਉਨ੍ਹਾਂ ਮੂਲ਼ ਮੰਤਰ ਨੂੰ ਚੌਧਾਂ ਪੁਜਾਂ ਵਾਲਾ ੴ ਸਤਿਨਾਮੁ, ਕਰਤਾ ਪੁਰਖ, ਨਿਰਭਉ, ਨਿਰਵੈਰ ਅਕਾਲ ਮੂਰਤਿ, ਅਜੂਨੀ ਸੈਭੰ, ਗੁਰਪ੍ਰਸਾਦਿ॥ ਮੰਨਿਆ ਹੈ। ਇਹ ਗੱਲ ਸਿੱਧ ਕਰਦੀ ਹੈ ਕਿ ਇਹ ਅਖੌਤੀ ਲਿਖਾਰੀ ਭਾਈ ਗੁਰਦਾਸ ਜੀ ਦੀ ਲਿਖਤ ਨੂੰ ਵੀ ਸਹੀ ਨਹੀਂ ਮੰਨਦੇ। ਜੱਗ ਜ਼ਾਹਿਰ ਹੈ ਕਿ ਆਦਿ ਬੀੜ ਸਿੱਖ ਧਰਮ ਦਾ ਪ੍ਰਮੁੱਖ ਅਤੇ ਪ੍ਰਮਾਣਿਕ ਗ੍ਰੰਥ ਹੈ। ਪਰ ਪਤਾ ਨਹੀਂ ਇਹ ਚੁੰਚ ਗਿਆਨੀ ਇਸ ਨੂੰ ਸ਼ੱਕ ਦੀ ਨਜ਼ਰ ਨਾਲ ਕਿਉਂ ਦੇਖ ਰਹੇ ਹਨ ਅਤੇ ਆਪਣਾ ਸੁਆਰਥ ਮੁੱਖ ਰੱਖ ਰਹੇ ਹਨ ਡਾਕਟਰ ਗੁਰੂਮੇਲ ਸਿੰਘ ਸਿੱਧੂ ਨੇ ਆਪਣੀ ਪੁਸਤਕ ਦੇ ਪੰਨਾ 19-20 'ਤੇ ਲਿਖਿਆ ਹੈ "ਜਦ ਗੁਰੂ ਗੋਬਿੰਦ ਸਿੰਘ ਜੀ ਹੋਰਾਂ ਧੀਰਮਲ ਦੇ ਪਰਿਵਾਰ ਤੋਂ 'ਦਮਦਮੀ ਬੀੜ' ਤਿਆਰ ਕਰਨ ਲਈ ਆਦਿ ਗ੍ਰੰਥ ਮੰਗਿਆ ਤਾਂ ਉਨ੍ਹਾਂ ਨਾਂਹ ਕਰ ਦਿੱਤੀ। ਕਿਉਂਕਿ ਬਾਣੀ ਬਹੁਤ ਸਾਰੇ ਸ਼ਰਧਾਲੂਆਂ ਨੂੰ ਜ਼ਬਾਨੀ ਯਾਦ ਸੀ, ਦਮਦਮੀ ਬੀੜ ਤਿਆਰ ਕੀਤੀ ਗਈ, ਪਰ ਉਸ ਦੀ ਪ੍ਰਮਾਣੀਕਤਾ ਰੱਖਣ ਲਈ ਬਾਬਾ ਦੀਪ ਸਿੰਘ ਨੇ ਕਰਤਾਰਪੁਰ ਆ ਕੇ ਦਮਦਮੀ ਬੀੜ ਦੀ ਸੁਧਾਈ 'ਆਦਿ ਬੀੜ' ਨੂੰ ਸਾਹਮਣੇ ਰੱਖ ਕੇ ਕੀਤੀ। ਡਾਕਟਰ ਸਿੱਧੂ ਦਾ ਵੀ ਇਹ ਮੱਤ ਬਿਲਕੁਲ ਠੀਕ ਨਹੀਂ।

ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧੀਰਮੱਲੀਆਂ ਵੱਲੋਂ ਜੁਆਬ ਦੇਣ 'ਤੇ ਆਪਣੇ ਮੁੱਖ ਤੋਂ ਉਚਾਰਨ ਕਰ ਕੇ ਭਾਈ ਮਨੀ ਸਿੰਘ ਜੀ ਤੋਂ ਦਮਦਮੀ ਬੀੜ ਲਿਖਵਾਈ। ਉਪਰੰਤ ਭਾਈ ਦੀਪ ਸਿੰਘ ਜੀ ਨੇ ਇਸ ਦੇ ਕਈ ਉਤਾਰੇ ਕੀਤੇ। ਡਾਕਟਰ ਸਿੱਧੂ ਦੀ ਲਿਖਤ ਤਾਂ ਦਰਸਾ ਰਹੀ ਹੈ ਕਿ ਗੁਰੂ ਜੀ ਨੇ ਸਿੱਖਾਂ ਤੋਂ ਸੁਣ ਕੇ ਜਿਨ੍ਹਾਂ ਨੂੰ ਜ਼ੁਬਾਨੀ ਬਾਣੀ ਯਾਦ ਸੀ ਦਮਦਮੀ ਬੀੜ ਲਿਖਵਾਈ। ਭਾਵ ਸਮਰੱਥ ਗੁਰੂ ਜੀ ਦੇ ਇਹ ਬਾਣੀ ਯਾਦ ਨਹੀਂ ਸੀ ਅਤੇ ਜੋ ਲਿਖਵਾਈ ਉਸ ਵਿੱਚ ਗਲਤੀਆਂ ਸਨ ਅਤੇ ਗਲਤੀਆਂ ਠੀਕ ਕਰਨ ਲਈ ਭਾਈ ਦੀਪ ਸਿੰਘ ਨੂੰ ਕਰਤਾਰਪੁਰ ਭੇਜਿਆ, ਕਿਤਨੀ ਹਾਸੋਹੀਣੀ ਅਤੇ ਖਿੱਲੀ ਉਡਾਉਣ ਵਾਲੀ ਖੋਜ ਹੈ। ਇਹ ਲੋਕ ਗੁਰੂ ਨੂੰ ਆਮ ਬੰਦਾ ਹੀ ਸਮਝਦੇ ਹਨ। ਕੀ

ਗੁਰੂ ਗਲਤੀ ਕਰ ਸਕਦਾ ਹੈ? ਗੁਰੂ ਤਾਂ ਪਰਮੇਸ਼ਰ ਰੂਪ ਹੈ। ਗੁਰਬਾਣੀ ਦੇ ਬੋਲ ਪੜ੍ਹੋ, 'ਗੁਰ ਪਰਮੇਸ਼ਰ ਏਕੋ ਜਾਣ'॥ ਜਿਨ੍ਹਾਂ ਨੇ ਆਦਿ ਗ੍ਰੰਥ ਬੀੜ ਦੇਣ ਤੋਂ ਨਾਂਹ ਕਰ ਦਿੱਤੀ ਸੀ ਕੀ ਉਹ ਭਾਈ ਦੀਪ ਸਿੰਘ ਨੂੰ ਦਮਦਮੀ ਬੀੜ ਠੀਕ ਕਰਨ ਲਈ ਇਜ਼ਾਜ਼ਤ ਦੇ ਸਕਦੇ ਹਨ? ਐਸੇ ਲਿਖਾਰੀਆਂ ਨੇ ਹੀ ਦਸਮ ਗ੍ਰੰਥ ਦੀ ਬਾਣੀ ਦੀ ਪ੍ਰਮਾਣੀਕਤਾ ਬਾਰੇ ਸ਼ੋਰ ਮਚਾਇਆ ਹੋਇਆ ਹੈ।

ਅਸਲ ਵਿੱਚ ਵੱਧ ਪੜ੍ਹਿਆ ਲਿਖਿਆ ਬੰਦਾ ਤਰਕਵਾਦੀ ਬਣ ਜਾਂਦਾ ਹੈ ਕਿਉਂਕਿ ਉਹ ਆਪਣੇ ਗਿਆਨ ਦਾ ਹੰਕਾਰ ਕਰਦਾ ਹੈ। ਇਸ ਹੰਕਾਰ ਕਾਰਨ ਉਹ ਕਿਰਤ ਜਾਂ ਕਰਨ 'ਤੇ ਹੀ ਰੁਕ ਜਾਂਦਾ ਹੈ ਕਰਤੇ ਦੀ ਪਛਾਣ ਭੁੱਲ ਜਾਂਦਾ ਹੈ ਜਿਸ ਨੇ ਉਸ ਨੂੰ ਅਕਲ ਬਖ਼ਸ਼ੀ ਹੈ। ਇਹ ਵਿਵਹਾਰਕ ਜਾਂ ਸੰਸਾਰੀ ਪੜ੍ਹਾਈ ਉਸ ਨੂੰ ਸਾਕਤ (ਗਿਆਨ ਦੀ ਸ਼ਕਤੀ ਵਾਲਾ) ਬਣਾ ਕੇ ਨਿਰੰਕਾਰੀ ਬਿਰਤੀ ਤੋਂ ਹੋੜ ਦਿੰਦੀ ਹੈ। ਇਸੇ ਕਾਰਨ ਉਹ ਮਨਮੁੱਖ ਹੋ ਕੇ ਸ਼ੈਤਾਨੀ ਵਾਲੇ ਕੰਮ ਕਰਦਾ ਹੈ ਅੱਖਰਾਂ ਦੇ ਜੋੜ-ਤੋੜ ਅਤੇ ਗਿਣਤੀ-ਮਿਣਤੀ ਵਿੱਚ ਫਸ ਕੇ ਆਪਣੇ ਕੱਚੇ ਗਿਆਨ ਦਾ ਪ੍ਰਗਟਾਵਾ ਕਰਦਾ ਹੈ। ਉਹ ਅਧਿਆਤਮਕ ਪੱਖ ਤੋਂ ਥੋਥਾ ਹੋਣ ਕਰ ਕੇ ਗੁਰਮੁਖਾਂ ਨਾਲ ਵੀ ਧੋਖਾ ਕਰਦਾ ਹੈ। ਵਾਦ ਵਿਵਾਦ ਖੜ੍ਹਾ ਕਰਕੇ ਨਫ਼ਰਤ ਪੈਦਾ ਕਰਦਾ ਹੈ ਅਤੇ ਸਿੱਖ ਸੰਗਤ ਨੂੰ ਭਟਕਣਾ 'ਚ ਪਾਉਣ ਦਾ ਯਤਨ ਕਰਦਾ ਹੈ। ਕਹਿੰਦੇ ਨੇ ਕਿ ਇੱਕ ਵਾਰ ਇੱਕ ਤਰਕਵਾਦੀ ਆਪਣੀ ਉੱਚੀ ਅਕਲ ਦਾ ਪ੍ਰਗਟਾਵਾ ਕਰਨ ਲਈ ਦੀਵਾ ਬਾਲ ਕੇ ਤੁਰ ਪਿਆ। ਰਸਤੇ ਵਿੱਚ ਇੱਕ ਗੁਰਮੁਖ ਸੱਜਣ ਮਿਲਿਆ। ਉਸ ਨੂੰ ਤਰਕਵਾਦੀ ਨੇ ਨੀਵਾਂ ਦਿਖਾਉਣ ਲਈ ਸਵਾਲ ਕੀਤਾ ਕਿ ਦੀਵੇ ਵਿੱਚ ਰੋਸ਼ਨੀ ਕਿਥੋਂ ਆਈ ਹੈ? ਅੱਗੋਂ ਗੁਰਮੁਖ ਸੱਜਣ ਨੇ ਦੀਵੇ ਦੀ ਲਾਟ 'ਤੇ ਫੂਕ ਮਾਰ ਦਿੱਤੀ ਅਤੇ ਦੀਵਾ ਬੁਝਾ ਦਿੱਤਾ। ਇਸ ਉਪਰੰਤ ਤਰਕਵਾਦੀ ਨੂੰ ਆਖਿਆ, "ਤੂੰ ਦਸ ਹੁਣ ਰੋਸ਼ਨੀ ਕਿੱਥੇ ਗਈ"? ਇਹ ਸੁਣ ਕੇ ਉਹ ਹੱਕਾ ਬੱਕਾ ਹੋ ਗਿਆ ਅਤੇ ਉੱਤਰ ਦੇਣ ਦੀ ਬਜਾਏ ਅੱਗੇ ਤੁਰ ਪਿਆ। ਗੁਰੂ ਅਮਰ ਦਾਸ ਜੀ ਨੇ ਐਸੇ ਸੱਜਣਾਂ ਨੂੰ ਗੁਰਬਾਣੀ ਰਾਹੀਂ ਸਮਝਾਉਣ ਦਾ ਯਤਨ ਕੀਤਾ ਹੈ:

*ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥*
*ਅੰਤਰਿ ਅਗਿਆਨੁ ਹਉ ਬੁਧਿ ਹੈ ਸਚੁ ਸਬਦੁ ਮਲੁ ਖੋਹੁ॥*
*ਹੋਹੁ ਨਿਮਾਣਾ ਸਤਿਗੁਰੂ ਅਗੈ ਮਤੁ ਕਿਛੁ ਆਪੁ ਲਖਾਵਹੇ॥*
*ਆਪਣੈ ਅਹੰਕਾਰਿ ਜਗਤੁ ਜਲਿਆ ਮਤੁ ਤੂ ਆਪਣਾ ਆਪੁ ਗਵਾਵਹੇ॥ (441)*

ਸ਼ੇਖ ਫ਼ਰੀਦ ਜੀ ਨੇ ਅਕਲ ਅਤੇ ਤੀਖਣ ਬੁੱਧੀ ਵਾਲਿਆਂ ਪ੍ਰਤੀ ਉਚਾਰਨ ਕੀਤਾ ਹੈ:

*ਫਰੀਦਾ ਜੇ ਤੂ ਅਕਲ ਲਤੀਫ ਕਾਲੇ ਲਿਖ ਨਾ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰ ਨੀਵਾਂ ਕਰ ਦੇਖ॥ (1388)*

ਗੁਰੂ ਸਾਹਿਬਾਨ ਨੇ ਹੰਕਾਰੀਆਂ ਅਤੇ ਨਿੰਦਕਾਂ ਨੂੰ ਪਸ਼ੂ, ਢੋਰ, ਗਵਾਰ ਆਦਿ ਲਿਖਿਆ ਹੈ। ਗੁਰਬਾਣੀ ਅੰਦਰ ਇਹ ਵੀ ਦਰਜ਼ ਹੈ:

*ਪੜਿਆ ਮੂਰਖ ਆਖੀਐ ਜੇ ਮਨ ਨਾਹੀ ਗਿਆਨ॥*

ਕਿਉਂਕਿ ਵਿਦਵਾਨ ਆਪਣੇ ਆਪ ਨੂੰ ਵੱਡੇ ਗਿਆਨਵਾਨ ਕਹਾਉਣ ਵਾਲੇ ਦਸਮ ਗ੍ਰੰਥ ਦੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਨਹੀਂ ਮੰਨਦੇ। ਸਾਹਿਤ ਅਚਾਰੀਆ ਸਵਾਮੀ ਬ੍ਰਹਮ ਦੇਵ ਉਦਾਸੀ ਨੇ ਆਪਣੀ ਪੁਸਤਕ 'ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚ੍ਰਿਤਰੋ ਪਖਿਆਨ' ਦੇ ਲੇਖ 'ਪਾਣੀ ਵਿੱਚ ਮਧਾਣੀ' ਦੇ ਸ਼ੁਰੂ ਵਿੱਚ ਲਿਖਿਆ ਹੈ ਕਿ ਦਸਮ ਗ੍ਰੰਥ ਦੀ ਬਾਣੀ ਨੂੰ ਗੁਰੂ ਕ੍ਰਿਤ ਨਾ ਮੰਨਣ ਦੇ ਦੋ ਮੁੱਖ ਕਾਰਨ ਹਨ, ਇੱਕ ਸਾਹਿਤਕ ਨਾ-ਸਮਝੀ ਤੇ ਦੂਜਾ ਸਿਧਾਂਤਕ ਸ਼ੰਕਾਵਾਂ। ਉਹ ਅੱਗੇ ਲਿਖਦੇ ਹਨ ਕਿ ਸਾਡੇ ਦੇਸ਼ ਦੇ ਪ੍ਰਸਿੱਧ ਕਵੀ, ਦਾਰਸ਼ਨਿਕ, ਵਿਆਕਰਣ ਵੇਤਾ, ਯੋਗੀ ਰਾਜ ਸਾਧੂ ਭਰਥਰੀ ਜੀ ਦਾ ਕਥਨ ਇੱਥੇ ਅਰਜ਼ ਕਰਨਾ ਜ਼ਰੂਰੀ ਹੈ।

*'ਸਹਿਤਯ ਸੰਗੀਤ ਵਿਹੀਨ, ਸਾਕਸ਼ਾਤ ਪਸ਼ੂ ਵਿਸ਼ਾਣ ਹੀਨ'।*

ਭਾਵ ਸਾਹਿਤ ਭਰਪੂਰ ਕਵਿਤਾ ਅਤੇ ਸੰਗੀਤ ਕਲਾ ਤੋਂ ਅਨਜਾਣ ਆਦਮੀ ਪਸ਼ੂ (ਗਿਆਨ ਤੋਂ ਪਛੜਿਆ ਹੋਇਆ) ਹੁੰਦਾ ਹੈ, ਉਹ ਵੀ ਸਿੰਗ ਅਤੇ ਪੂਛ ਤੋਂ ਬਿਨਾਂ।

ਸਵਾਮੀ ਜੀ ਪੁਸਤਕ ਦੇ ਪੰਨਾ 40 'ਤੇ ਲਿਖਦੇ ਹਨ ਕਿ ਉਨਹਾਂ ਮਨੁੱਖਾਂ ਨੂੰ ਨਰ ਪਸ਼ੂ ਦੀ ਕੋਟੀ ਵਿੱਚ ਹੀ ਸਮਝਣਾ ਚਾਹੀਦਾ ਹੈ ਜਿਹੜੇ ਦਸਮੇਸ਼ ਪਿਤਾ ਵਰਗੇ ਕਵੀਆਂ ਦੇ ਸ਼ਾਹ ਸਵਾਰ ਦੇ ਸਾਹਿਤ ਦੀ ਸੂਖਮ ਵਿਅੰਜਨਾ ਨੂੰ ਨਾ ਸਮਝ ਕੇ ਉਹਨਾਂ ਦੀ ਕਵਿਤਾ ਦੇ ਮਹਾਨ ਗੁਣਾਂ ਦੀ ਗਹਿਰਾਈ ਵੱਲ ਨਾ ਜਾ ਕੇ ਸਿਰਫ਼ ਨਿੰਦਿਆ ਪੁਰਾਣ ਦੇ ਸਲੋਕਾਂ ਦਾ ਪਾਠ ਕਰਨ ਉੱਪਰ ਹੀ ਲੱਗੇ ਹੋਏ ਹਨ। ....ਜਿਨ੍ਹਾਂ ਉੱਪਰ ਕਿਸੇ ਦੀ ਦਰਦ ਭਰੀ ਆਵਾਜ਼ ਦਾ ਅਸਰ ਨਹੀਂ , ਮਾਨਵਤਾ ਦੇ ਕੋਮਲ ਬੋਲਾਂ ਦਾ ਗਿਆਨ ਨਹੀਂ, ਕਾਦਰ ਦੀਆਂ ਕੁਦਰਤਾਂ ਦੇ ਨਜ਼ਾਰੇ ਵੇਖ ਕੇ ਜੋ ਲੋਕ ਵਿਸਮਾਦ ਵਿਸਮਾਦ ਨਹੀਂ ਹੋ ਉੱਠਦੇ, ਉਹਨਾਂ ਰਸਹੀਣ ਤੇ ਤਰਕ ਦੇ ਪੁਜਾਰੀਆਂ ਨੂੰ ਭਰਥਰੀ ਜੀ ਨੇ ਠੀਕ ਹੀ ਖਿਤਾਬ ਦਿੱਤਾ ਹੈ।

ਐਸੇ ਲਿਖਾਰੀਆਂ ਜਾਂ ਸਿੱਖ ਕੌਮ ਦੇ ਆਪਣੇ ਆਪ ਨੂੰ ਵਿਦਵਾਨ ਕਹਾਉਣ ਵਾਲਿਆਂ ਜੋ ਗੁਰਬਾਣੀ 'ਤੇ ਵੀ ਉਂਗਲੀ ਉਠਾਉਂਦੇ ਹਨ ਪ੍ਰਤੀ ਗੁਰਸਿੱਖ ਜਦੋਂ ਇਨ੍ਹਾਂ ਵੱਲੋਂ ਕੀਤੀ ਜਾ ਰਹੀ ਅਵੱਗਿਆ ਨੂੰ ਅਕਾਲ ਤਖ਼ਤ 'ਤੇ ਲਿਜਾਂਦੇ ਹਨ ਤਾਂ ਜੱਥੇਦਾਰ ਅਕਾਲ ਤਖ਼ਤ ਇਨ੍ਹਾਂ ਨੂੰ ਆਪਣਾ ਪੱਖ ਪੇਸ਼ ਕਰਨ ਲਈ ਤਲਬ ਕਰਦਾ ਹੈ। ਜੇਕਰ ਪੰਜ ਸਿੰਘ ਸਾਹਿਬਾਨ ਦੀ ਕਮੇਟੀ ਨੂੰ ਇਨ੍ਹਾਂ ਵੱਲੋਂ ਕੀਤੀ ਜਾ ਰਹੀ ਅਵੱਗਿਆ ਪੰਥ ਵਿਰੋਧੀ ਲਗਦੀ ਹੈ ਤਾਂ ਉਹ ਭੁੱਲ ਬਖਸ਼ਾਉਣ ਲਈ ਬੇਨਤੀ ਕਰਦੇ ਹਨ ਅਤੇ ਕੋਈ ਨਾ ਕੋਈ ਲਾਈ ਸਜ਼ਾ ਪੂਰੀ ਕਰਨ ਲਈ ਆਖਿਆ ਜਾਂਦਾ

ਹੈ। ਪਰ ਇਹ ਹੈਂਕੜਬਾਜੀ 'ਚ ਆ ਕੇ ਅਕਾਲ ਤਖ਼ਤ 'ਤੇ ਪੇਸ਼ ਨਹੀਂ ਹੁੰਦੇ। ਐਸੀ ਹਾਲਤ 'ਚ ਜਦੋਂ ਅਕਾਲ ਤਖ਼ਤ ਵੱਲੋਂ ਇਨ੍ਹਾਂ ਨੂੰ ਪੰਥ 'ਚੋਂ ਖਾਰਜ਼ ਕਰਨ ਦਾ ਹੁਕਮਨਾਮਾ ਜਾਰੀ ਹੁੰਦਾ ਹੈ ਤਾਂ ਇਹ ਸਿੰਘ ਸਾਹਿਬਾਨ ਵਿਰੁੱਧ ਊਲ-ਜਲੂਲ ਬੋਲਦੇ ਹਨ। ਅਸਲ ਵਿੱਚ ਮੈਲਾ ਦਿਲ ਮੈਲ ਹੀ ਉਗਲਦਾ ਹੈ। ਅਕਾਲ ਤਖ਼ਤ ਸਾਹਿਬ ਤਾਂ ਸਿੱਖਾਂ ਦੀ ਸਰਵ-ਉੱਚ ਅਦਾਲਤ ਹੈ। ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਵਰਗੇ ਅਨੇਕਾਂ ਮਹਾਨ ਸਿੱਖਾਂ ਨੇ ਤਾਂ ਅਕਾਲ ਤਖ਼ਤ ਸਾਹਿਬ ਤੋਂ ਆਇਆ ਹੁਕਮ ਪਰਵਾਨ ਕੀਤਾ ਪਰ ਇਹ ਨਹੀਂ ਕਰ ਰਹੇ। ਬੜੀ ਚੰਗੀ ਗੱਲ ਹੈ ਪਰਮਾਤਮਾਂ ਨੇ ਇਨ੍ਹਾਂ ਨੂੰ ਵਧੀਆ ਦਿਮਾਗ ਬਖਸ਼ਿਆ ਹੋਇਆ ਹੈ। ਸੋ ਜੇਕਰ ਇਨ੍ਹਾਂ ਬੁੱਧੀ ਜੀਵੀਆਂ ਨੂੰ ਪਰਮ ਤੱਤ ਦਾ ਗਿਆਨ ਹੋ ਗਿਆ ਹੈ ਤਾਂ ਉਹ ਸਤਿ ਕਰਮ ਜ਼ਰੂਰ ਕਰਨ ਪਰ ਦੂਜਿਆਂ ਦੀ ਸ਼ਰਧਾ ਨੂੰ ਭੰਗ ਨਾ ਕਰਨ ਅਤੇ ਕੌਮ ਵਿੱਚ ਵੰਡੀਆਂ ਪਾਉਣ ਤੋਂ ਗੁਰੇਜ਼ ਕਰਨ। ਗੁਰਬਾਣੀ ਅਨੁਸਾਰ ਪ੍ਰਭੂ ਦੀ ਪ੍ਰਾਪਤੀ ਬਹੁਤੀ ਤੀਖਣ ਬੁੱਧੀ, ਕਿਤਾਬਾਂ ਦੇ ਗਿਆਨ ਨਾਲ ਅਤੇ ਚਤਰਾਈ ਨਾਲ ਨਹੀਂ ਹੁੰਦੀ। ਇਹ ਤਾਂ ਭੋਲੇਪਣ, ਸ਼ਰਧਾ, ਸਰਲ ਚਿੱਤ, ਸੁਹਿਰਦਤਾ ਅਤੇ ਸਹਿਜ ਵਿੱਚ ਹੁੰਦੀ ਹੈ ਜਿਵੇਂ ਧੰਨੇ ਜੱਟ ਬਾਰੇ ਗੁਰਬਾਣੀ ਵਿੱਚ ਦਰਜ਼ ਹੈ"ਭੋਲੇ ਭਾਇ ਮਿਲੇ ਰਘੁਰਾਇਆ॥ ਧੰਨੇ ਸੇਵਿਆ ਬਾਲ ਬੁਧ'। ਕੀ ਹੋਇਆ ਕਿ ਜੇਕਰ ਕੋਈ ਧੱਕੇ ਨਾਲ ਜਾਂ ਰਾਜਨੀਤੀ ਦੇ ਸਹਾਰੇ ਗੁਰਦੁਆਰੇ ਦਾ ਪ੍ਰਧਾਨ ਵੀ ਬਣ ਜਾਵੇ। ਪ੍ਰਧਾਨ ਬਣ ਕੇ ਆਖੇ ਕਿ ਮੈਂ ਇਸ ਅਹੁਦੇ ਲਈ ਯੋਗ ਵਿਅਕਤੀ ਹਾਂ ਅਤੇ ਮੈਨੂੰ ਗੁਰੂ ਘਰ ਦੇ ਕੰਮਾਂ ਦੀ ਪੂਰੀ ਸੋਝੀ ਹੈ। ਅਸਲ ਸੋਝੀ ਤਾਂ ਗੁਰੂ ਕ੍ਰਿਪਾ ਸਦਕਾ ਹੀ ਪ੍ਰਾਪਤ ਹੁੰਦੀ ਹੈ। ਗੁਰਬਾਣੀ ਦੇ ਬੋਲ ਹਨ:

*ਗੁਰ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ॥ (1134)*

ਸੇਵਾ, ਸਿਮਰਣ, ਪ੍ਰੇਮ, ਨਿਮ੍ਰਤਾ ਅਤੇ ਰਹਿਤ ਵਿੱਚ ਵਿਚਰਕੇ ਜਿਹੜਾ ਜਗਿਆਸੂ ਗੁਰੂ ਦੇ ਹੁਕਮ ਵਿੱਚ ਜੀਵਨ ਬਿਤਾਉਂਦਾ ਹੈ ਉਹ ਪੱਕਾ ਸਿੱਖ ਹੈ। ਬੰਦੇ ਦੇ ਆਪਣੇ ਬੋਲਾਂ ਕਾਰਨ ਉਹ ਪੱਕਾ ਸਿੱਖ ਨਹੀਂ ਬਣ ਸਕਦਾ। ਉਹ ਪਰਮਾਤਮਾ ਜਾਣਦਾ ਹੈ ਕਿ ਕੌਣ ਪੱਕਾ ਹੈ ਅਤੇ ਕਿਹੜਾ ਕੱਚਾ ਹੈ। ਗੁਰਬਾਣੀ ਰਾਹੀਂ ਗੁਰੂ ਜੀ ਉਪਦੇਸ਼ ਦਿੰਦੇ ਹਨ:

*ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ॥*
*ਜੋ ਹੁਕਮ ਨ ਬੂਝੈ ਖਸਮ ਕਾ ਸੋਈ ਨਰੁ ਕਚਾ॥ (1094)*

ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਬਖ਼ਸ਼ੀ ਹੈ ਅਤੇ ਸਿੱਖ ਪੰਥ ਦੀ ਵਾਗ ਡੋਰ ਪੰਜ ਪਿਆਰਿਆਂ ਦੇ ਹੱਥ ਦਿੱਤੀ ਹੈ। ਸਤਿਗੁਰੂ ਦਾ ਹੁਕਮ ਹੈ ਜਦੋਂ ਵੀ ਜਿੱਥੇ ਕਿੱਥੇ ਅਤੇ ਕਦੇ ਵੀ ਤਿਆਰ ਬਰ ਤਿਆਰ ਗੁਰੂ ਮਰਿਯਾਦਾ ਵਿੱਚ ਪੱਕੇ ਪੰਜ ਸਿੰਘ ਗੁਰੂ ਨਾਨਕ ਦੇ ਸਿੱਖ ਨੂੰ ਕੋਈ

ਗੁਰਮਤਾ ਸੁਣਾਉਣ ਉਸ ਦਾ ਫਰਜ਼ ਹੈ ਉਹ ਇਸ ਨੂੰ ਸਵੀਕਾਰ ਕਰੇ। ਪੰਜਾਂ ਵਿੱਚ ਗੁਰੂ ਪਰਮੇਸ਼ਰ ਦਾ ਵਾਸਾ ਹੈ।

ਰਾਜਨੀਤੀ ਅੰਦਰ ਜਬਰ ਹੈ ਪਰ ਧਰਮ ਅੰਦਰ ਸਬਰ ਹੈ। ਰਾਜਨੀਤੀ ਦਾ ਰਸਤਾ ਲੁੱਟ-ਖਸੁੱਟ ਵਾਲਾ ਹੈ ਜਦ ਕਿ ਧਰਮ ਉਪਕਾਰਤਾ ਸਿਖਾਉਂਦਾ ਹੈ। ਰਾਜਨੀਤੀ ਵਿੱਚ ਖ੍ਰੀਦੋ ਫਰੋਖ਼ਤ ਹੁੰਦੀ ਹੈ ਅਤੇ ਧਰਮ ਵਿੱਚ ਮਨ ਵੇਚਣ ਵਾਲਾ ਕੰਮ ਹੈ। ਰਾਜਨੀਤਕ ਮਨਮੁਖ ਹੁੰਦਾ ਹੈ ਪਰ ਧਰਮੀ ਬੰਦਾ ਗੁਰਮੁਖ ਹੁੰਦਾ ਹੈ। ਰਾਜਨੀਤਕ ਅੰਦਰ ਚਤਰਾਈ ਵਰਤਦੀ ਹੈ ਅਤੇ ਇਸ ਦੇ ਉਲਟ ਧਰਮੀ ਵਿੱਚ ਭੋਲਾਪਣ ਆ ਜਾਂਦਾ ਹੈ। ਵਿਕੇ ਹੋਏ ਸ਼ਰਾਰਤੀ, ਅਡੰਬਰੀ, ਸੁਆਰਥੀ, ਲੋਭੀ ਅਤੇ ਹੰਕਾਰੀ ਬੰਦੇ ਗੁਰੂ ਘਰ ਵਿੱਚ ਗੜਬੜ ਫੈਲਾਉਂਦੇ ਹਨ ਅਤੇ ਸੰਗਤ ਨੂੰ ਤੋੜਦੇ ਹਨ। ਗੁਰੂ ਨਾਨਕ ਨੇ ਸਿੱਖੀ ਅੰਦਰ ਧਰਮ ਦਾ ਬੀਜ ਹੀ ਬੀਜਿਆ ਹੈ ਕੁਕਰਮ ਦਾ ਨਹੀਂ। ਇਸ ਲਈ ਕੁਕਰਮੀਆਂ ਲਈ ਗੁਰੂ ਘਰ ਵਿੱਚ ਕੋਈ ਥਾਂ ਨਹੀਂ ਕਿਉਂਕਿ ਕੁਕਰਮੀ ਵਿਗਾੜ ਹੀ ਪਾਉਂਦਾ ਹੈ, ਸੁਧਾਰ ਲਈ ਨਹੀਂ ਸੋਚਦਾ। ਉਹ ਚੰਗੇ ਨੂੰ ਮੰਦਾ, ਖਰੇ ਨੂੰ ਖੋਟਾ, ਧਰਮੀ ਨੂੰ ਅਧਰਮੀ ਅਤੇ ਪ੍ਰੇਮੀ ਨੂੰ ਪਾਖੰਡੀ ਕਹਿ ਕੇ ਦੂਸ਼ਣਬਾਜੀ ਲਗਾਉਂਦਾ ਹੈ, ਚਿੱਕੜ ਸੁੱਟਦਾ ਹੈ ਅਤੇ ਜ਼ਹਿਰ ਉਗਲਦਾ ਹੈ। ਹੋਰ ਤਾਂ ਹੋਰ ਗੁਰਬਾਣੀ 'ਤੇ ਤਰਕ ਕਰਕੇ ਆਮ ਲੁਕਾਈ ਨੂੰ ਭਰਮ 'ਚ ਪਾ ਦਿੰਦਾ ਹੈ। ਇੰਵ ਜਿਵੇਂ ਜੁਆਨੀ ਵਿੱਚ ਬੰਦਾ ਬੁਢੇਪੇ  ਨੂੰ ਨਹੀਂ ਸਮਝ ਸਕਦਾ ਅਤੇ ਬੁੱਢਾ ਹੀ ਬੁਢੇਪੇ ਨੂੰ ਸਮਝ ਸਕਦਾ ਹੈ। ਸੋ ਗਿਆਨਵਾਨ ਗੁਰਮੁਖ ਫਿਰ ਕੁਕਰਮੀਆਂ ਦੇ ਕਾਰੇ ਦੇਖ ਸੁਧਾਰ ਲਈ ਤਿਆਰ ਹੋ ਜਾਂਦੇ ਹਨ।

## ਗੁਰੂ ਘਰ ਸੁਧਾਰ ਦੇ ਰਾਹ 'ਤੇ

ਸਮਾਂ ਕਦੇ ਵੀ ਇਕਸਾਰ ਨਹੀਂ ਰਹਿੰਦਾ ਅਤੇ ਇਸ ਵਿੱਚ ਤਬਦੀਲੀ ਆਉਂਦੀ ਰਹਿੰਦੀ ਹੈ। ਪਿਛਲੇ ਕੁਝ ਸਮੇਂ ਤੋਂ ਕੈਨੇਡਾ ਦੇ ਬਹੁਤ ਸਾਰੇ ਗੁਰੂ ਘਰਾਂ ਵਿੱਚ ਸੁਧਾਰ ਦੀ ਲਹਿਰ ਜੋਰ ਪਕੜ ਗਈ ਹੈ। ਸੰਚਾਰ ਮਾਧਿਅਮਾਂ ਜਿਵੇਂ ਕਿ ਟੈਲੀਵਿਜ਼ਨ, ਰੇਡੀਉ, ਅਖ਼ਬਾਰਾਂ ਆਦਿ ਵਿੱਚ ਸਿੱਖੀ ਦੇ ਪ੍ਰਚਾਰ ਕਾਰਨ ਲੋਕਾਈ ਅੰਦਰ ਗੁਰਮਤਿ ਦੀਆਂ ਸੇਧਾਂ, ਸਿੱਖੀ ਫ਼ਲਸਫੇ ਤੇ ਆਦਰਸ਼, ਰਹਿਤ ਮਰਿਯਾਦਾ ਅਤੇ ਗੁਰਬਾਣੀ ਦੇ ਗਿਆਨ ਬੋਧ ਬਾਰੇ ਜਾਗਰੂਕਤਾ ਆ ਰਹੀ ਹੈ। ਸੰਗਤ ਪੜ੍ਹੀ ਲਿਖੀ ਹੋਣ ਕਰਕੇ ਗੁਰਦੁਆਰਾ ਸਾਹਿਬਾਨ ਦੀਆਂ ਪ੍ਰਬੰਧਕ ਕਮੇਟੀਆਂ, ਗੁਰੂ ਘਰ ਦੇ ਵਜ਼ੀਰ ਅਰਥਾਤ ਗ੍ਰੰਥੀ ਸਿੰਘ ਵੀ ਚੰਗੇ ਜੀਵਨ ਵਾਲੇ, ਰਹਿਤ ਮਰਿਯਾਦਾ ਦੇ ਧਾਰਨੀ ਅਤੇ ਗਿਆਨਵਾਨ ਰੱਖਣ ਲੱਗ ਪਈਆਂ ਹਨ। ਇਸ ਤੋਂ ਇਲਾਵਾ ਪੰਥ ਪ੍ਰਸਿੱਧ ਕਥਾਵਾਚਕ, ਉੱਚ ਕੋਟੀ ਅਤੇ ਰਾਗ ਵਿੱਦਿਆ ਦੇ ਮਾਹਰ ਕੀਰਤਨੀਏ, ਚੰਗੀ ਕਵਿਤਾ ਦੇ ਰਚਣਹਾਰ ਕਵੀਸ਼ਰ ਅਤੇ ਢਾਡੀ ਕਲਾ ਦੇ ਮਾਹਰ ਢਾਡੀ ਜਿਹੜੇ ਬੜੇ ਰੌਚਿਕ ਅਤੇ ਦਿਲਕਸ਼ ਢੰਗ ਨਾਲ ਪ੍ਰਸੰਗਾਂ ਨੂੰ ਪੇਸ਼ ਕਰਕੇ ਸੰਗਤਾਂ ਦੇ ਮਨਾਂ ਨੂੰ

ਕੀਲ ਸਕਦੇ ਹਨ ਨੂੰ ਸੱਦਾ-ਪੱਤਰ ਭੇਜ ਕੇ ਮੰਗਵਾਉਂਦੇ ਹਨ। ਅੰਮ੍ਰਿਤ ਵੇਲੇ ਤੋਂ ਲੈ ਕੇ ਸ਼ਾਮ ਨੂੰ 9 ਵਜੇ ਤੱਕ ਲਗਾਤਾਰ ਗੁਰਬਾਣੀ ਅਤੇ ਸਿੱਖ ਇਤਿਹਾਸ ਸੰਬੰਧੀ ਪਰਵਾਹ ਚਲਦਾ ਹੈ ਅਤੇ ਸੰਗਤਾਂ ਅਨੰਦ ਮਾਣਦੀਆਂ ਹਨ।

ਕਿਉਂਕਿ ਸਿੱਖੀ ਸੇਵਾ-ਸੇਵਕੀ, ਸੇਵਾ-ਸਿਮਰਨ, ਸਤਿ-ਸੰਤੋਖ, ਸਾਦਗੀ-ਸਹਿਜ, ਸਹਿਯੋਗ ਅਤੇ ਸਰਬੱਤ ਦਾ ਭਲਾ ਸਿਖਾਉਂਦੀ ਹੈ ਇਸ ਲਈ ਖ਼ਾਸ ਕਰ ਤੀਜੀ ਪੀੜ੍ਹੀ ਲਈ ਕਾਫੀ ਗੁਰੂ ਘਰਾਂ 'ਚ ਨੌਜੁਆਨਾਂ ਲਈ ਕਈ ਕਿਸਮ ਦੇ ਪ੍ਰੋਗ੍ਰਾਮ ਚਾਲੂ ਕੀਤੇ ਹੋਏ ਹਨ। ਇਨ੍ਹਾਂ ਵਿੱਚ ਪੰਜਾਬੀ ਸਕੂਲ, ਗੁਰਮਤਿ ਸਕੂਲ, ਗੁਰਬਾਣੀ ਸੰਥਿਆ ਕਲਾਸਾਂ, ਯੂਥ ਦਰਬਾਰ, ਯੂਥ ਕੈਂਪ, ਕੀਰਤਨ ਕਲਾਸਾਂ ਅਤੇ ਗੱਤਕਾ ਕਲਾਸਾਂ ਆਦਿ ਸ਼ਾਮਿਲ ਹਨ। ਸਰੀਰਕ ਤੰਦਰੁਸਤੀ ਅਤੇ ਬੱਚਿਆਂ ਨੂੰ ਨਸ਼ਿਆਂ ਤੋਂ ਬਚਾਉਣ ਲਈ ਖੇਡਾਂ ਜਿਵੇਂ ਕਿ ਸੌਕਰ (ਫੁੱਟਬਾਲ), ਕਬੱਡੀ, ਬਾਸਕਿਟਬਾਲ, ਵਾਲੀਬਾਲ, ਘੋਲ ਆਦਿ ਵੱਲ ਖ਼ਾਸ ਧਿਆਨ ਦਿੱਤਾ ਜਾ ਰਿਹਾ ਹੈ। ਦਸਤਾਰ ਕਿਉਂਕਿ ਸਿੱਖ ਦੇ ਸੀਸ ਦਾ ਤਾਜ ਤੇ ਸ਼ਿੰਗਾਰ ਹੈ ਇਸ ਲਈ ਸਮੇਂ ਸਮੇਂ ਤੇ ਦਸਤਾਰ ਬੰਨ੍ਹਣ ਦੇ ਮੁਕਾਬਲੇ ਕਰਵਾਏ ਜਾਂਦੇ ਹਨ ਅਤੇ ਬੰਨ੍ਹਣ ਲਈ ਸਿਖਲਾਈ ਵੀ ਦਿੱਤੀ ਜਾਂਦੀ ਹੈ। ਕੈਨੇਡਾ ਵਿੱਚ ਕਈ ਨੌਜੁਆਨ ਬੀਬੀਆਂ ਵੀ ਦਸਤਾਰ ਸਜਾਉਣ ਲੱਗ ਪਈਆਂ ਹਨ।

ਸਿੱਖ ਭਾਈਚਾਰਾ ਇਸ ਵੇਲੇ ਕਈ ਪੇਚੀਦਾ ਸਮਾਜਿਕ ਮਸਲਿਆਂ ਨਾਲ ਜੂਝ ਰਿਹਾ ਹੈ ਜਿਵੇਂ ਕਿ ਘਰੇਲੂ ਲੜਾਈ ਝਗੜੇ, ਵਿਆਹ ਉਪਰੰਤ ਮੀਆਂ-ਬੀਬੀ ਵਿੱਚ ਤੋੜ-ਵਿਛੋੜ, ਤਲਾਕ ਆਦਿ। ਇਨ੍ਹਾਂ ਮਸਲਿਆਂ ਬਾਰੇ ਵੀ ਨਵੀਂ ਪੀੜ੍ਹੀ ਨੂੰ ਜਾਗਰੂਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਅਤੇ ਆਪਣੇ ਸੱਭਿਆਚਾਰ ਦੇ ਧਾਰਨੀ ਹੋਣ ਲਈ ਪ੍ਰੇਰਨਾ ਦਿੱਤੀ ਜਾਂਦੀ ਹੈ। ਕਚਹਿਰੀ ਆਦਿ 'ਚ ਧਨ ਲੁਟਾਉਣ ਦੀ ਬਜਾਏ ਆਪਸੀ ਸਮਝੌਤਾ ਕਰਾਉਣ ਦੇ ਯਤਨ ਵੀ ਕੀਤੇ ਜਾਂਦੇ ਹਨ। ਸਿਹਤ -ਸੰਭਾਲ ਲਈ ਸ਼ੂਗਰ, ਦਿਲ ਦੇ ਰੋਗਾਂ ਤੋਂ ਬਚਣ ਲਈ, ਅੱਖਾਂ ਆਦਿ ਦੇ ਕੈਂਪ ਵੀ ਮੁਫ਼ਤ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਟੈਕਸ, ਪੈਨਸ਼ਨ ਆਦਿ ਦੇ ਫ਼ਾਰਮ ਵੀ ਮੁਫ਼ਤ ਭਰਨ ਦੀ ਸੇਵਾ ਕੀਤੀ ਜਾਂਦੀ ਹੈ। ਬਜੁਰਗਾਂ ਲਈ ਤਾਂ ਗੁਰੂ ਘਰ ਸਵਰਗ ਰੂਪ ਹਨ।

ਕੁਝ ਲੋਕ ਇਹ ਸ਼ੋਰ ਮਚਾ ਰਹੇ ਹਨ ਕਿ ਇਤਨੇ ਗੁਰਦੁਆਰੇ ਬਨਾਉਣ ਦਾ ਕੀ ਫਾਇਦਾ ਹੈ? ਪਰ ਆਪਣੇ ਭਾਈਚਾਰੇ ਦੀ ਗਿਣਤੀ ਵਧਣ ਕਰਕੇ ਬੱਚਿਆਂ ਦੇ ਵਿਆਹ ਸਮੇਂ ਆਨੰਦ ਕਾਰਜ ਕਰਵਾਉਣ ਲਈ ਬੁਕਿੰਗ ਵਾਸਤੇ ਡੇਢ-ਦੋ ਸਾਲ ਪਹਿਲਾਂ ਕਹਿਣਾ ਪੈਂਦਾ ਹੈ। ਇਹ ਬੜੀ ਫ਼ਖਰ ਵਾਲੀ, ਗੁਣਵੰਤ ਅਤੇ ਜਚਵੀਂ ਗੱਲ ਹੈ ਕਿ ਗੁਰੂ ਘਰਾਂ ਵਿੱਚ, ਖ਼ਾਲਸਾ ਸਕੂਲਾਂ ਜਾਂ ਸਿੱਖ ਅਕੈਡਮੀਆਂ ਵਿੱਚ ਬੱਚੇ ਬੱਚੀਆਂ ਲਈ ਗੁਰਬਾਣੀ, ਗੁਰਮਤਿ ਸੰਗੀਤ ਅਤੇ ਸਿੱਖ ਇਤਿਹਾਸ ਦੀ ਪੰਜਾਬੀ

ਅਤੇ ਅੰਗਰੇਜ਼ੀ ਵਿੱਚ ਸਿਖਲਾਈ ਦਿੱਤੀ ਜਾ ਰਹੀ ਹੈ। ਇਸੇ ਸਿਖਲਾਈ ਦਾ ਇਹ ਨਤੀਜਾ ਨਿਕਲ ਰਿਹਾ ਹੈ ਕਿ ਕੁਝ ਨੌਜੁਆਨ ਸਿੰਘ ਅਤੇ ਸਿੰਘਣੀਆਂ ਜੋ ਕੈਨੇਡਾ ਦੇ ਜੰਮਪਲ ਹਨ ਅੰਗਰੇਜ਼ੀ ਵਿੱਚ ਬਹੁਤ ਹੀ ਸੋਹਣੇ ਢੰਗ ਨਾਲ ਗੁਰਬਾਣੀ ਦੀ ਕਥਾ, ਸਿੱਖ ਇਤਿਹਾਸ ਆਦਿ ਉਚਾਰਨ ਕਰਦੇ ਹਨ। ਕੈਨੇਡਾ ਵਿਖੇ ਮੁੱਖ ਭਾਸ਼ਾ ਅੰਗਰੇਜ਼ੀ ਹੋਣ ਕਰ ਕੇ ਨਵੀਂ ਪਨੀਰੀ ਲਈ ਇਨ੍ਹਾਂ ਦਾ ਇਹ ਕਰਤੱਵ ਸਿੱਖੀ ਦੀ ਜਾਣਕਾਰੀ ਲਈ ਸੋਨੇ 'ਤੇ ਸੁਹਾਗੇ ਦਾ ਕੰਮ ਕਰੇਗਾ। ਇਸ ਨਾਲ ਕੁਝ ਨਾ ਕੁਝ ਬੱਚੇ ਇਸ ਵਿਚਾਰਧਾਰਾ ਨੂੰ ਆਉਣ ਵਾਲੀਆਂ ਪੀੜ੍ਹੀਆਂ ਦੇ ਮਨਾਂ ਵਿੱਚ ਵਸਾ ਦੇਣਗੇ। ਆਉਣ ਵਾਲੇ ਸਮੇਂ ਅੰਦਰ ਇਹ ਵਿਦਵਾਨ ਸਿੱਖ ਮੱਤ ਬਾਰੇ ਗੋਰਿਆਂ ਨੂੰ ਵੀ ਅੰਗਰੇਜ਼ੀ ਵਿੱਚ ਚੰਗੀ ਤਰ੍ਹਾਂ ਸਮਝਾ ਸਕਣਗੇ ਕਿਉਂਕਿ ਇਨ੍ਹਾਂ ਦਾ ਬੋਲਣ ਦਾ ਲਹਿਜਾ ਵੀ ਕੈਨੇਡੀਅਨ ਢੰਗ ਦਾ ਹੈ। ਇਸ ਤੋਂ ਇਲਾਵਾ ਇਹ ਵੱਖ ਵੱਖ ਦੇਸ਼ਾਂ 'ਚ ਧਰਮ ਸੰਬੰਧੀ ਹੋਣ ਵਾਲੀਆਂ ਕਾਨਫਰੰਸਾਂ ਵਿੱਚ ਵੀ ਭਾਗ ਲੈ ਕੇ ਸਿੱਖੀ ਸਿਧਾਂਤਾਂ ਨੂੰ ਸਮਝਾ ਸਕਣਗੇ।

ਅੱਜ ਕਲ੍ਹ ਮਾਪੇ ਆਪਣੇ ਬੱਚਿਆਂ ਦੀ ਪੜ੍ਹਾਈ ਸੰਬੰਧੀ ਕਾਫ਼ੀ ਧਿਆਨ ਦੇਣ ਲੱਗ ਪਏ ਹਨ। ਇਸ ਦਾ ਮੁੱਖ ਕਾਰਨ ਚੰਗੀਆਂ ਨੌਕਰੀਆਂ ਹਾਸਲ ਕਰਨਾ ਅਤੇ ਮਜ਼ਦੂਰੀ ਆਦਿ ਧੰਦਿਆਂ ਤੋਂ ਖਹਿੜਾ ਛੁਡਾਉਣਾ ਹੈ। ਨਾਲੇ ਹੁਣ ਸਾਡਾ ਭਾਈਚਾਰਾ ਠੀਕ ਤਰ੍ਹਾਂ ਆਪਣੇ ਪੈਰ ਲਾ ਚੁੱਕਿਆ ਹੈ ਅਤੇ ਮਿਹਨਤ ਕਰਨ ਕਰਕੇ ਚਾਰ ਪੈਸੇ ਵੀ ਕੋਲ ਹਨ। ਪੁਰਾਣੇ ਬਜ਼ੁਰਗਾਂ ਨੂੰ ਤਾਂ ਆਪਣਾ ਸਾਰਾ ਜੀਵਨ ਕਮਾਈ ਕਰਨ ਲਈ ਅਰਪਨ ਕਰਨਾ ਪਿਆ। ਆਪਣੇ ਬੱਚਿਆਂ ਦੀ ਪੜ੍ਹਾਈ ਵੱਲ ਉਹ ਬਹੁਤਾ ਧਿਆਨ ਨਹੀਂ ਸਨ ਦੇ ਸਕੇ। ਪਰ ਅਸੀਂ ਉਨ੍ਹਾਂ ਦੇ ਭਾਰੀ ਰਿਣੀ ਹਾਂ ਜਿਨ੍ਹਾਂ ਨੇ ਬੜੀਆਂ ਘਾਲਣਾਂ ਘਾਲੀਆਂ।

ਗੁਰੂ ਘਰਾਂ ਵੱਲੋਂ ਭਾਵੇਂ ਵੱਖ ਵੱਖ ਪੁਰਬਾਂ 'ਤੇ ਵੱਖ ਵੱਖ ਸ਼ਹਿਰਾਂ ਵਿੱਚ ਨਗਰ ਕੀਰਤਨ ਆਯੋਜਿਤ ਕੀਤੇ ਜਾਂਦੇ ਹਨ ਜਿਨ੍ਹਾਂ ਰਾਹੀਂ ਵੱਖ ਵੱਖ ਧਰਮਾਂ ਦੇ ਲੋਕਾਂ ਨੂੰ ਸਿੱਖਾਂ ਦੀ ਹੋਂਦ ਬਾਰੇ ਇਨ੍ਹਾਂ ਵੱਲੋਂ ਮਨੁੱਖ ਦੀ ਪਹਿਲੀ ਲੋੜ ਭੋਜਨ ਦੀ ਪੂਰਤੀ ਲਈ ਮੁਫ਼ਤ ਲੰਗਰ ਲਗਾਉਣ ਬਾਰੇ ਅਤੇ ਵੰਡ ਛਕਣ ਬਾਰੇ ਤਾਂ ਜਾਣਕਾਰੀ ਹਾਸਲ ਹੁੰਦੀ ਹੈ ਪਰ ਸਿੱਖੀ ਦੇ ਸਿਧਾਂਤਾਂ ਬਾਰੇ ਤਾਂ ਗੁਰੂ ਸਾਹਿਬਾਨ ਵੱਲੋਂ ਬਖਸ਼ੀ ਗੁਰਬਾਣੀ ਰਾਹੀਂ ਹੀ ਜਾਣਿਆਂ ਜਾ ਸਕਦਾ ਹੈ। ਗੁਰਬਾਣੀ ਤੋਂ ਇਲਾਵਾ ਸਿੱਖ ਇਤਿਹਾਸ ਜੋ ਅਤੀ ਵਡਮੁੱਲਾ ਹੈ, ਬਾਰੇ ਵੀ ਜਾਣਨਾ ਅਤੇ ਦੂਜਿਆਂ ਨੂੰ ਜਣਾਉਣਾ ਜ਼ਰੂਰੀ ਹੈ।

ਅਫ਼ਸੋਸ ਹੈ ਕਿ ਅਸੀਂ ਸਿੱਖੀ ਦੇ ਵੱਡਮੁੱਲੇ, ਵਾਸਤਵ, ਵਿਲੱਖਣ, ਵਜ਼ਨਦਾਰ ਅਤੇ ਵਫ਼ਾ ਵਾਲੇ ਵਿਰਸੇ ਦੇ ਆਪ ਵੀ ਅਸਲੋਂ ਵਾਰਸ ਨਹੀਂ ਬਣ ਸਕੇ ਜਿਸ ਕਾਰਨ ਦੂਜਿਆਂ ਤੱਕ ਇਹ ਨਹੀਂ ਪਹੁੰਚਾਇਆ ਗਿਆ। ਗੁਰ ਸਿੱਖੀ ਸਰਬੱਤ ਦੇ ਭਲੇ, ਅਮਲੀ ਅਤੇ ਅਸਲ ਜੀਵਨ ਲਈ ਗਾਡੀ ਰਾਹ ਹੈ। ਇਸ ਅੰਦਰ ਕਿਸੇ

ਵੀ ਧਰਮ ਦੀ ਵਿਰੋਧਤਾ ਨਹੀਂ ਹੈ ਅਤੇ ਨਾ ਹੀ ਕੋਈ ਧੱਕੇ ਸ਼ਾਹੀ ਵਾਲਾ ਕਰਮ ਹੈ ਪਰ ਅਸੀਂ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ ਇੱਕ ਦੂਜੇ ਦੀਆਂ ਲੱਤਾਂ ਖਿੱਚਣ 'ਤੇ ਜ਼ੋਰ ਦੇ ਰਹੇ ਹਾਂ। ਲੋੜ ਹੈ ਇੱਕ ਦੂਜੇ ਦੇ ਨਾਲ ਸਤਿਕਾਰ, ਪਿਆਰ ਅਤੇ ਸਦਾਚਾਰ ਰੱਖਣ ਦਾ। ਜੇਕਰ ਕੁਝ ਕੌਮੀ ਮਸਲੇ ਹਨ ਜਾਂ ਵਿਚਾਰ ਭਿੰਨ ਹਨ ਤਾਂ ਇੱਕ ਥਾਂ ਬੈਠ ਕੇ ਨਜਿੱਠ ਲੈਣੇ ਚਾਹੀਦੇ ਹਨ। ਰੌਲੇ ਗੌਲੇ ਨਾਲ ਤਾਂ ਘਚੋਲਾ ਹੀ ਪੈਂਦਾ ਹੈ, ਪ੍ਰਾਪਤੀ ਕੁਝ ਨਹੀਂ ਹੁੰਦੀ, ਸਗੋਂ ਕੌਮ ਦਾ ਨੁਕਸਾਨ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਿੱਖ ਨੂੰ ਇੱਕ ਦੇ ਲੜ ਹੀ ਲਾਇਆ, ਇੱਕ ਨੂੰ ਧਿਆਇਆ ਅਤੇ ਏਕੇ ਦਾ ਪਾਠ ਪੜ੍ਹਾਇਆ ਹੈ।

## ਗੁਰੂ ਘਰਾਂ ਦੇ ਸੁਧਾਰ ਲਈ ਕੁਝ ਸੁਝਾਅ

1) ਗੁਰੂ ਘਰਾਂ ਦੀਆਂ ਪ੍ਰਬੰਧਕ ਕਮੇਟੀਆਂ ਦੀ ਚੋਣ ਸਰਬ ਸੰਮਤੀ ਨਾਲ ਹੋਣੀ ਚਾਹੀਦੀ ਹੈ। ਇਹ ਏਕੇ ਦਾ ਵੱਡਾ ਸਬੂਤ ਹੋ ਸਕਦਾ ਹੈ ਜਦਕਿ ਵੋਟਾਂ ਵਾਲੀ ਕਾਰਜਕਾਰਣੀ ਧੜੇਵੰਦੀ ਪੈਦਾ ਕਰ ਕੇ ਏਕਤਾ ਭੰਗ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਸਿਰ ਮੰਗ ਕੇ ਕੀਤੀ ਨਾ ਕਿ ਸੰਗਤਾਂ ਤੋਂ ਵੋਟਾਂ ਪੁਆ ਕੇ ਕੀਤੀ। ਵੋਟਾਂ ਰਾਹੀਂ ਚੋਣ ਤਾਂ ਰਾਜਨੀਤਕਾਂ ਦਾ ਕੰਮ ਹੈ।

2) ਗੁਰੂ ਘਰ ਅੰਦਰ ਮੁੱਖ ਮਕਸਦ ਹੀ ਸੇਵਾ, ਗੁਰਬਾਣੀ ਸਿਮਰਣ, ਸਿੱਖ ਇਤਿਹਾਸ ਤੇ ਲੁਕਾਈ ਖਾਤਰ ਪਰਉਪਕਾਰ ਦਾ ਹੈ, ਇਸ ਲਈ ਕਮੇਟੀ ਦੇ ਮੈਂਬਰ ਗੁਰਮਤਿ ਦੀ ਸੋਝੀ ਵਾਲੇ, ਗੁਰੂ ਦਾ ਹੁਕਮ ਮੰਨਣ ਵਾਲੇ, ਸ਼ਰਧਾਵਾਨ ਅਤੇ ਨਿਸ਼ਕਾਮ ਸੇਵਾ ਕਰਨ ਵਾਲੇ ਹੋਣੇ ਚਾਹੀਦੇ ਹਨ। ਉਨ੍ਹਾਂ ਵਿੱਚ ਦੂਜਿਆਂ ਪ੍ਰਤੀ ਪ੍ਰੇਮ ਭਾਵਨਾ ਅਤੇ ਸਤਿਕਾਰ ਹੋਣਾ ਚਾਹੀਦਾ ਹੈ ਅਤੇ ਸੱਚ 'ਤੇ ਪਹਿਰਾ ਦੇਣ ਵਾਲੇ ਹੋਣ।

3) ਗੁਰੂ ਦੀ ਗੋਲਕ, 'ਗਰੀਬ ਦਾ ਮੁੱਖ' ਹੈ। ਗੁਰੂ ਘਰ ਦੇ ਚੜ੍ਹਾਵੇ ਦੀ ਵਰਤੋਂ ਲਈ ਇਮਾਨਦਾਰੀ ਬਹੁਤ ਜ਼ਰੂਰੀ ਹੈ। ਇਸ ਧਨ ਨੂੰ ਆਪਣੇ ਕਿਸੇ ਸੁਆਰਥ ਲਈ ਵਰਤਣਾ ਜ਼ਹਿਰ ਦੇ ਤੁੱਲ ਹੈ। ਗੁਰੂ ਘਰ ਦੀ ਜਾਇਦਾਦ ਕੋਈ ਧੱਕੇ ਨਾਲ ਹਥਿਆਉਣਾ ਚਾਹੇ ਤਾਂ ਮੁਕੱਦਮੇ ਲਈ ਖਰਚੀ ਜਾ ਸਕਦੀ ਹੈ ਪਰ ਆਪਣੀ ਪ੍ਰਧਾਨਗੀ ਆਦਿ ਧੱਕੇ ਨਾਲ ਕਾਇਮ ਰੱਖਣ ਲਈ ਕਚਹਿਰੀਆਂ ਵਿੱਚ ਖਰਚਣੀ ਮਾੜੀ ਗੱਲ ਹੈ।

4) ਸਿੱਖੀ ਦੇ ਪ੍ਰਚਾਰ ਲਈ ਚੰਗੇ ਸੁਲਝੇ ਹੋਏ, ਜੀਵਨ ਵਾਲੇ, ਤਜ਼ਰਬੇਕਾਰ, ਗਿਆਨਵਾਨ ਅਤੇ ਨੇਕ ਨੀਤੀ ਵਾਲੇ ਪ੍ਰਚਾਰਕ ਬੁਲਾਉਣੇ ਚਾਹੀਦੇ ਹਨ। ਗੁਰੂ ਘਰ ਦੇ ਵਜ਼ੀਰ ਗ੍ਰੰਥੀ ਸਿੰਘ ਵਿੱਚ ਵੀ ਇਹ ਗੁਣ ਹੋਣੇ ਜ਼ਰੂਰੀ ਹਨ

ਅਤੇ ਇਨ੍ਹਾਂ ਦਾ ਸਤਿਕਾਰ ਕਰਨਾ ਬਣਦਾ ਹੈ। ਪ੍ਰਚਾਰਕਾਂ ਲਈ ਵੀ ਹਦਾਇਤ ਹੋਵੇ ਕਿ ਉਹ ਇਸ ਕਿੱਤੇ ਨੂੰ ਵਪਾਰਕ ਨਾ ਬਣਾਉਣ। ਕੀਰਤਨ ਆਦਿ ਲਈ ਧਨ ਮਿਥਣ ਦੀ ਬਜਾਏ ਭੇਟਾ ਮੰਜ਼ੂਰ ਕਰਨੀ ਚਾਹੀਦੀ ਹੈ। ਸੰਤੋਖੀ ਪ੍ਰਚਾਰਕ ਲਈ ਗੁਰੂ ਘਰ ਵਿੱਚ ਕੋਈ ਘਾਟ ਨਹੀਂ ਰਹਿੰਦੀ।

5) ਸਿੱਖੀ 'ਚ ਸਾਦਗੀ ਪ੍ਰਧਾਨ ਹੈ, ਵਿਖਾਵੇ ਲਈ ਕੋਈ ਥਾਂ ਨਹੀਂ ਹਮੇਸ਼ਾ ਸਿੱਖ ਨੂੰ ਸਹਿਣਸ਼ੀਲਤਾ ਅਤੇ ਸੰਜਮ ਵਰਤਣਾ ਚਾਹੀਦਾ ਹੈ।

6) ਗੁਰੂ ਘਰ ਅੰਦਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਵਿਦਵਾਨਾਂ ਪਾਸੋਂ ਤਿਆਰ ਕਰਵਾਈ ਰਹਿਤ ਮਰਿਯਾਦਾ ਅਪਨਾਉਣੀ ਚਾਹੀਦੀ ਹੈ।

7) ਗੁਰੂ ਘਰ ਨੂੰ ਗੁਰੂ ਘਰ ਸਮਝੋ ਵਪਾਰਕ ਨਾ ਬਣਾਉ।

ਇਹ ਵਿਚਾਰ ਦਾਸ ਦੇ ਨਿੱਜੀ ਹਨ। ਹੋ ਸਕਦਾ ਹੈ ਬਹੁਤਿਆਂ ਨੂੰ ਪਸੰਦ ਨਾ ਹੋਣ। ਪਰ ਇਨ੍ਹਾਂ ਨੂੰ ਅਪਣਾਇਆਂ ਗੁਰੂ ਘਰ ਦੇ ਕਾਰਜ ਸਫ਼ਲਤਾ ਪੂਰਬਕ ਚੱਲ ਸਕਦੇ ਹਨ। ਗੁਰੂ ਕੀ ਸੰਗਤ ਲਈ ਇਹ ਲਾਭਕਾਰੀ ਅਤੇ ਉਤਸ਼ਾਹ ਵਧਾਉਣ ਵਾਲੇ ਸਿੱਧ ਹੋ ਸਕਦੇ ਹਨ। ਇਨ੍ਹਾਂ ਰਾਹੀਂ ਕਿਸੇ ਹੱਦ ਤੱਕ ਝਗੜੇ ਝੇੜਿਆਂ ਤੋਂ ਬਚਿਆ ਜਾ ਸਕਦਾ ਹੈ। ਸੰਗਤ ਵੀ ਵਧੇਰੇ ਜੁੜੇਗੀ ਅਤੇ ਗੁਰੂ ਘਰ ਦੀ ਆਮਦਨ 'ਚ ਵੀ ਵਾਧਾ ਹੋਵੇਗਾ।

# 7

# ਪੰਜਾਬੀ ਬੋਲੀ ਅਤੇ ਸਿੱਖਾਂ ਦੀ ਚੜ੍ਹਤ

ਪੰਜਾਬ ਵਾਸੀਆਂ ਦੀ ਮਾਂ ਬੋਲੀ ਪੰਜਾਬੀ ਹੈ। ਜਿਸ ਤਰ੍ਹਾਂ ਸੰਸਾਰ ਅੰਦਰ ਮਾਂ ਦਾ ਰੁਤਬਾ ਬੜਾ ਹੀ ਮਹਾਨ, ਅਨਮੋਲ, ਅਲੌਕਿਕ ਅਤੇ ਵਿਲੱਖਣ ਹੈ ਇਸੇ ਤਰ੍ਹਾਂ ਪੰਜ ਦਰਿਆਵਾਂ ਦੀ ਧਰਤੀ 'ਪੰਜਾਬ ਅੰਦਰ' ਇਹ ਬੋਲੀ ਬੜੀ ਹਰਮਨ ਪਿਆਰੀ ਹੈ। ਮਾਂ ਬੋਲੀ ਬੰਦੇ ਦੇ ਵਿਕਾਸ, ਨਿਕਾਸ ਅਤੇ ਗਿਆਨ ਦੇ ਪ੍ਰਕਾਸ਼ ਦਾ ਸੋਮਾ ਹੁੰਦੀ ਹੈ। ਬੋਲੀ ਹੀ ਕੌਮਾਂ ਦੇ ਇਤਿਹਾਸ, ਸਾਹਿਤ, ਸੱਭਿਆਚਾਰ ਅਤੇ ਵਿਰਸੇ ਨੂੰ ਪ੍ਰਗਟ ਕਰਦੀ ਹੈ। ਸੰਸਾਰੀ ਅੰਕੜਿਆਂ ਅਨੁਸਾਰ ਪੰਜਾਬੀ 15 ਕ੍ਰੋੜ ਲੋਕਾਂ ਦੀ ਜ਼ੁਬਾਨ ਹੈ ਅਤੇ ਜੀਵੰਤ ਕੁੱਲ 6.9 ਹਜ਼ਾਰ ਬੋਲੀਆਂ ਵਿੱਚ ਇਸ ਦਾ ਦਸਵਾਂ ਸਥਾਨ ਹੈ। ਭਾਵ ਪੰਜਾਬੀਆਂ ਲਈ ਇਹ ਗੌਰਵਮਈ ਗੱਲ ਹੈ ਕਿ ਉਨ੍ਹਾਂ ਦੀ ਬੋਲੀ ਵਿਕਸਤ ਅਤੇ ਅਮੀਰ ਭਾਸ਼ਾਵਾਂ 'ਚੋਂ ਇੱਕ ਹੈ ਅਤੇ ਇਸ ਦਾ ਭਵਿੱਖ ਵੀ ਸੁਨਹਿਰੀ ਦਿਖਾਈ ਦੇ ਰਿਹਾ ਹੈ।

ਪੰਜਾਬੀ ਬੋਲੀ ਭਾਵੇਂ ਕਾਫ਼ੀ ਪੁਰਾਣੀ ਹੈ ਪਰ ਇਸ ਦੇ ਵਿਕਾਸ ਦਾ ਦੌਰ ਖ਼ਾਸ ਕਰ ਕੇ ਗੁਰੂ ਕਾਲ ਤੋਂ ਆਰੰਭ ਹੋਇਆ ਹੈ। ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਜਾਬੀ ਬੋਲੀ ਦੀ ਆਪਣੀ ਸੁਤੰਤਰ ਲਿੱਪੀ ਗੁਰਮੁਖੀ ਵਿੱਚ ਰਚਿਆ। ਇਹ ਗੁਰਮੁਖੀ ਲਿੱਪੀ ਵਿੱਚ ਲਿਖੀ ਹੋਈ ਸਭ ਤੋਂ ਪਹਿਲੀ ਅਤੇ ਮਹਾਨ ਲਿਖਤ ਹੈ। ਅਰਥਾਤ ਇਹ ਆਪਣੇ ਆਪ ਵਿੱਚ ਪੰਜਾਬੀ ਬੋਲੀ ਦੀ ਨਵੀਂ ਲਿੱਪੀ ਈਜ਼ਾਦ ਕਰਨ ਦਾ ਵੱਡਾ ਸਬੂਤ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਨਿਰੰਕਾਰੀ ਬਾਣੀ ਭਰਪੂਰ ਇਹ ਗ੍ਰੰਥ ਸਮੁੱਚੀ ਮਨੁੱਖਤਾ ਦਾ ਗ੍ਰੰਥ ਹੈ ਅਤੇ ਸੰਸਾਰ ਅੰਦਰ ਕੇਵਲ ਤੇ ਕੇਵਲ ਇਸ ਗ੍ਰੰਥ ਨੂੰ ਗੁਰੂ ਪਦਵੀ ਪ੍ਰਾਪਤ ਹੈ। ਇਸ ਗ੍ਰੰਥ ਅੰਦਰ ਹਰ ਵਿਅਕਤੀ ਲਈ ਸੱਚ, ਨੇਕੀ, ਸੇਵਾ, ਪ੍ਰੇਮ, ਪਰਉਪਕਾਰ, ਪ੍ਰਭੂ ਭਗਤੀ ਆਦਿ ਦਾ ਸੰਦੇਸ਼ ਹੈ। ਇਸੇ ਕਾਰਨ ਅੱਜ ਗੁਰੂ ਗ੍ਰੰਥ ਦਾ ਸੰਸਾਰ ਦੀਆਂ ਪ੍ਰਮੁੱਖ ਬੋਲੀਆਂ 'ਚ ਅਨੁਵਾਦ ਹੋ ਚੁੱਕਿਆ ਹੈ ਅਤੇ ਹੋ ਰਿਹਾ ਹੈ। ਇਹ ਗ੍ਰੰਥ ਪੰਜਾਬੀ ਸ਼ਬਦਾਵਲੀ ਦਾ ਮਾਨੋਂ ਸਮੁੰਦਰ ਹੈ ਅਤੇ ਇਸ ਨੇ ਪੰਜਾਬੀ ਬੋਲੀ ਨੂੰ ਸਦਾ ਲਈ ਸੁਰਜੀਤ ਕਰ ਦਿੱਤਾ ਹੈ। ਡਾਕਟਰ ਸੁਖਦਿਆਲ ਸਿੰਘ ਅਨੁਸਾਰ ਗੁਰੂ ਸਾਹਿਬਾਨ ਵੱਲੋਂ ਪੰਜਾਬੀ ਬੋਲੀ ਨੂੰ ਨਵੀਂ ਲਿੱਪੀ (ਗੁਰਮੁਖੀ) ਵਿੱਚ ਆਰੰਭ ਕਰਨਾ ਆਪਣੇ ਆਪ ਵਿੱਚ ਹੀ ਇੱਕ ਇਨਕਲਾਬੀ ਕਦਮ ਹੈ। ਇੰਵ ਪੰਜਾਬੀ ਦੇ ਵਿਕਾਸ ਵਿੱਚ ਸਿੱਖੀ ਨੇ ਬਹੁਤ ਹੀ ਮਹੱਤਵ ਪੂਰਨ ਰੋਲ ਅਦਾ ਕੀਤਾ ਹੈ। ਅਰਥਾਤ ਸਿੱਖੀ ਅਤੇ ਪੰਜਾਬੀ ਦਾ ਰਿਸ਼ਤਾ ਬਹੁਤ ਹੀ ਅਨਿੱਖੜਵਾਂ ਹੈ। ਸਿੱਖ ਪੰਜਾਬੀ ਕੌਮ ਦਾ ਇੱਕ ਹਰਿਆਵਲ ਦਸਤਾ ਹੈ ਅਤੇ ਮੂਲ ਬਿੰਦੂ ਹਨ। ਭਾਰਤ ਅੰਦਰ ਪੰਜਾਬ ਇੱਕ ਖੜਗ ਭੁਜਾ ਹੈ।

ਜਦੋਂ ਕਦੇ ਵੀ ਦੇਸ਼ 'ਤੇ ਭੀੜ ਪੈਂਦੀ ਹੈ ਪੰਜਾਬੀ ਖ਼ਾਸ ਕਰ ਸਿੱਖ ਕੁਰਬਾਨੀਆਂ ਦੇਣ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ। ਪਾਕਿਸਤਾਨ ਨਾਲ 1965 ਅਤੇ 1971 ਦੀਆਂ ਜੰਗਾਂ ਵਿੱਚ ਬਹਾਦਰ ਪੰਜਾਬੀਆਂ ਨੇ ਪਾਕਿਸਤਾਨੀਆਂ ਨੂੰ ਐਸੀ ਮਾਰ ਪਾਈ ਕਿ ਉਸ ਪਿੱਛੋਂ ਉਹ ਇੱਧਰ ਨੂੰ ਮੂੰਹ ਕਰਨ ਜੋਗੇ ਨਹੀਂ ਰਹੇ। ਦੁੱਖ ਦੀ ਗੱਲ ਹੈ ਕਿ ਦੇਸ਼ ਅੰਦਰ ਕੁਝ ਪਿਛਾਂਹ ਖਿੱਚੂ ਤਾਕਤਾਂ ਪੰਜਾਬ ਅਤੇ ਪੰਜਾਬੀ ਨੂੰ ਵੱਡੀ ਢਾਅ ਲਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੀਆਂ ਹਨ। 1984 ਵਿੱਚ ਸਿੱਖਾਂ ਨੂੰ ਸਬਕ ਸਿਖਾਉਣਾ ਚਾਹਿਆ ਪਰ ਜਿਨ੍ਹਾਂ ਨੇ ਇਹ ਸੋਚ ਸੋਚੀ ਉਨ੍ਹਾਂ ਨੂੰ ਨਤੀਜੇ ਭੁਗਤਣੇ ਪਏ। ਅਜਿਹੀਆਂ ਤਾਕਤਾਂ ਨੂੰ ਇਹ ਨਹੀਂ ਪਤਾ ਕਿ ਪੰਜਾਬ ਅਤੇ ਸਿੱਖ ਤਾਂ ਗੁਰਾਂ ਦੇ ਨਾਂ 'ਤੇ ਵਸਦੇ ਹਨ। ਸਤਿਗੁਰਾਂ ਨੇ ਸਿੱਖ ਨੂੰ ਜਿੱਥੇ ਸਾਂਝੀਵਾਲਤਾ, ਨਿਮਰਤਾ, ਦੀਨ ਦੁਖੀਆਂ ਦੀ ਨਿਸ਼ਕਾਮ ਸੇਵਾ ਅਤੇ ਨੇਕੀ ਦਾ ਉਪਦੇਸ਼ ਦਿੱਤਾ ਹੈ ਉੱਥੇ ਜਾਬਰਾਂ ਅਤੇ ਜਰਵਾਣਿਆਂ ਦਾ ਮੂੰਹ ਭੰਨਣ ਦਾ ਵੀ ਪਾਠ ਪੜ੍ਹਾਇਆ ਹੈ। ਗੁਰੂ ਉਪਦੇਸ਼ ਸਦਕਾ ਸਿੱਖ ਗੁਲਾਮੀ ਨਾਲੋਂ ਜੂਝ ਕੇ ਮਰਨ ਨੂੰ ਤਰਜੀਹ ਦਿੰਦਾ ਹੈ।

## ਸਿੱਖਾਂ ਦਾ ਪਰਵਾਸ

ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਪਤਨ ਪਿੱਛੋਂ ਗੁਲਾਮੀ ਦੀ ਸਭ ਤੋਂ ਵੱਧ ਘੁਟਨ ਸਿੱਖਾਂ ਨੂੰ ਮਹਿਸੂਸ ਹੋਈ। ਫਰੰਗੀ ਦੇ ਰਾਜ ਨੇ ਸੱਭਿਆਚਾਰਕ, ਸਾਹਿਤਕ, ਰਾਜਨੀਤਕ ਅਤੇ ਆਰਥਿਕ ਪੱਖੋਂ ਐਸੀ ਤੰਗੀ ਕਰ ਦਿੱਤੀ ਕਿ ਬਹਾਦਰ ਕੌਮ ਦੇ ਬੰਦਿਆਂ ਨੇ ਜੀਵਨ ਸਫ਼ਲਤਾ ਅਤੇ ਗਰੀਬੀ ਗਲੋਂ ਲਾਹੁਣ ਲਈ ਬਾਹਰਲੇ ਦੇਸ਼ਾਂ ਵੱਲ ਪਰਵਾਸ ਕਰਨਾ ਆਰੰਭ ਦਿੱਤਾ ਅਤੇ ਵਧੇਰੇ ਦੌੜ ਪਹਿਲਾਂ ਅਮਰੀਕਾ ਵੱਲ ਲੱਗੀ ਕਿਉਂਕਿ ਉਹ ਆਜ਼ਾਦ ਮੁਲਕ ਸੀ। ਫਿਰ ਇਨ੍ਹਾਂ ਯੂਰਪ, ਕੈਨੇਡਾ ਆਦਿ ਮੁਲਕਾਂ ਵੱਲ ਮੂੰਹ ਕੀਤਾ ਕਿਉਂਕਿ ਇਹ ਉੱਨਤੀਸ਼ੀਲ ਮੁਲਕ ਸਨ। ਵਿਕਾਸਸ਼ੀਲ ਦੇਸ਼ ਹੋਣ ਕਰਕੇ ਇਹਨਾਂ ਵਿੱਚ ਮਜ਼ਦੂਰੀ ਦੇ ਅਨੇਕ ਸਾਧਨ ਉਪਲਭਧ ਸਨ। ਪਰਵਾਸ ਵਿੱਚ ਵਧੇਰੇ ਵਾਧਾ 1984 ਦੇ ਉਪਰੇਸ਼ਨ ਬਲਿਊਸਟਾਰ, ਦਿੱਲੀ ਦੇ ਸਿੱਖ ਵਿਰੋਧੀ ਦੰਗਿਆਂ ਅਤੇ ਕੇਂਦਰ ਸਰਕਾਰ ਦੀਆਂ ਉਂਗਲਾਂ ਤੇ ਨੱਚ ਰਹੇ ਪਿੱਠੂਆਂ ਵੱਲੋਂ ਸਿੱਖੀ ਸਰੂਪ ਵਾਲਿਆਂ ਉੱਪਰ ਆਰੰਭੇ ਤਸ਼ੱਦਦ ਨੇ ਕਰਾਇਆ। ਜਿਸ ਕਾਰਨ ਅੱਜ ਸਿੱਖ ਦੁਨੀਆਂ ਦੇ ਕੋਨੇ ਕੋਨੇ 'ਤੇ ਪਹੁੰਚ ਗਏ ਹਨ। ਇੱਕ ਅੰਦਾਜ਼ੇ ਮੁਤਾਬਕ ਤਕਰੀਬਨ 7 ਲੱਖ ਸਿੱਖ ਅਮਰੀਕਾ 'ਚ ਰਹਿੰਦੇ ਹਨ ਜਿਨ੍ਹਾਂ ਵਿੱਚੋਂ 2.5 ਲੱਖ ਇੱਕਲੇ ਕੈਲੋਫੋਰਨੀਆਂ ਵਿੱਚ ਹਨ।

## ਕੈਨੇਡਾ ਵਿੱਚ ਪੰਜਾਬੀ ਬੋਲੀ ਦਾ ਪਸਾਰ

ਕਰੀਬ ਸਵਾ ਸੌ ਸਾਲ ਪਹਿਲਾਂ ਕੈਨੇਡਾ ਦੀ ਧਰਤੀ 'ਤੇ ਮੁੱਢਲੇ ਪੰਜਾਬੀਆਂ ਨੇ ਪੈਰ ਪਾਏ ਸਨ। ਅੱਜ ਇਸ ਦੇਸ਼ ਅੰਦਰ ਪੰਜਾਬੀ ਬੋਲਣ ਵਾਲਿਆਂ ਦੀ

ਗਿਣਤੀ 4 ਲੱਖ 60 ਹਜ਼ਾਰ ਤੋਂ ਵੀ ਵੱਧ ਹੈ। ਸੰਨ 2006 ਵਿੱਚ ਮਰਦਮਸ਼ੁਮਾਰੀ ਦੇ ਆਧਾਰ 'ਤੇ ਕੈਨੇਡਾ ਵਿੱਚ ਪੰਜਾਬੀ ਛੇਵੇਂ ਸਥਾਨ 'ਤੇ ਸੀ। ਪਰ ਹੁਣ ਇਟਾਲੀਅਨ ਤੇ ਜਰਮਨ ਬੋਲੀਆਂ ਨੂੰ ਪਛਾੜਕੇ ਇਹ ਚੌਥੇ ਸਥਾਨ 'ਤੇ ਪੁੱਜ ਗਈ ਹੈ। ਰਿਪੋਰਟ ਮੁਤਾਬਕ ਤੀਜੇ ਥਾਂ 'ਤੇ ਚੀਨ ਦੀਆਂ ਤਿੰਨ ਭਾਸ਼ਾਵਾਂ ਮੈਂਡਰਿਨ, ਕੈਂਟਨੀ ਅਤੇ ਹਾਕਾ ਦਾ ਸਥਾਨ ਹੈ। ਪਰ ਜੇਕਰ ਇਨ੍ਹਾਂ ਨੂੰ ਵੱਖ-ਵੱਖ ਮੰਨਿਆਂ ਜਾਵੇ ਤਾਂ ਪੰਜਾਬੀ ਦਾ ਕੈਨੇਡਾ ਵਿੱਚ ਤੀਜਾ ਸਥਾਨ ਬਣਦਾ ਹੈ। ਪਹਿਲੇ ਅਤੇ ਦੂਜੇ ਸਥਾਨ 'ਤੇ ਅੰਗਰੇਜ਼ੀ ਅਤੇ ਫ਼ਰੈਂਚ ਭਾਸ਼ਾ ਬੋਲੀ ਜਾਂਦੀ ਹੈ। ਇਕੱਲੇ ਬ੍ਰਿਟਿਸ਼ ਕੋਲੰਬੀਆ ਵਿੱਚ 1 ਲੱਖ 93 ਹਜ਼ਾਰ ਪੰਜਾਬੀ ਬੋਲਣ ਵਾਲੇ ਹਨ। ਇਸ ਤੋਂ ਇਲਾਵਾ ਔਂਟਾਰੀਓ, ਐਲਬਰਟਾ, ਕਿਊਬਕ ਅਤੇ ਮੈਨੀਟੋਬਾ ਵਿੱਚ ਵੀ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਲਗਾਤਾਰ ਵਧ ਰਹੀ ਹੇ। ਪੰਜਾਬੀ ਚਿੰਤਕਾਂ ਅਨੁਸਾਰ ਭਾਵੇਂ 2006 ਨਾਲੋਂ 2011 ਵਿੱਚ ਪੰਜਾਬੀ ਬੋਲਣ ਵਾਲਿਆਂ ਵਿੱਚ ਤਕਰੀਬਨ ਇੱਕ ਲੱਖ ਦਾ ਵਾਧਾ ਹੋਇਆ ਹੈ। ਪਰ ਕੈਨੇਡਾ 'ਚ ਵਸਦੇ 7 ਲੱਖ ਪੰਜਾਬੀਆਂ ਵਿੱਚੋਂ ਦੋ ਲੱਖ ਤੋਂ ਵੀ ਵੱਧ ਆਪਣੀ ਮਾਂ ਬੋਲੀ ਪੰਜਾਬੀ ਲਿਖਵਾਉਣ ਤੋਂ ਅਵੇਸਲੇ ਰਹੇ ਹਨ। ਇਸ ਤੋਂ ਇਲਾਵਾ ਪਾਕਿਸਤਾਨ ਦਾ ਮੁਸਲਮ ਭਾਈਚਾਰਾ ਉਰਦੂ ਦੇ ਨਾਲ ਪੰਜਾਬੀ ਵੀ ਬੋਲਦਾ ਹੈ। ਅੰਕੜਿਆਂ ਮੁਤਾਬਕ ਪਾਕਿਸਤਾਨ ਅੰਦਰ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ 6 ਕ੍ਰੋੜ ਤੋਂ ਵੀ ਵੱਧ ਹੈ।

ਪੰਜਾਬੀਆਂ ਦੀ ਘਣੀ ਵਸੋਂ ਵਾਲੇ ਕੈਨੇਡਾ ਦੇ ਸ਼ਹਿਰਾਂ ਵਿੱਚ ਏਅਰ ਪੋਰਟਾਂ 'ਤੇ ਖਾਸ ਜਾਣਕਾਰੀ ਪੰਜਾਬੀ ਵਿੱਚ ਵੀ ਲਿਖੀ ਹੋਈ ਹੈ। ਮੁਲਕ ਵਿੱਚ ਨਵੇਂ ਦਾਖਲ ਹੋ ਰਹੇ ਪੰਜਾਬੀਆਂ ਲਈ ਕੈਨੇਡਾ ਦੇ ਅਸੂਲਾਂ, ਨਾਗਰਿਕਾਂ ਦੇ ਫ਼ਰਜਾਂ ਆਦਿ ਲਈ ਪੈਂਫਲੈਟ ਪੰਜਾਬੀ 'ਚ ਛਪਾਏ ਹੋਏ ਹਨ। ਅੰਤਰਰਾਸ਼ਟਰੀ ਪ੍ਰਾਪਤ ਵੈਨਕੂਵਰ ਦੇ ਹਵਾਈ ਅੱਡੇ 'ਤੇ ਵੀ ਜਗ੍ਹਾ ਜਗ੍ਹਾ ਪੰਜਾਬੀ ਦੇ ਸਾਈਨ ਬੋਰਡ ਮਿਲਦੇ ਹਨ। ਬਾਹਰੋਂ ਆ ਰਹੇ ਯਾਤ੍ਰੀਆਂ ਲਈ ਕੰਪਿਊਟਰ ਸਕਰੀਨਾਂ 'ਤੇ ਹੋਰ ਭਾਸ਼ਾਵਾਂ ਦੇ ਨਾਲ ਪੰਜਾਬੀ ਵਿੱਚ ਵੀ ਲਿਖਿਆ ਆਉਂਦਾ ਹੈ। ਕਸਟਮ ਵਿਭਾਗ ਕੋਲ ਬਾਹਰੋਂ ਲਿਆਂਦੇ ਸਮਾਨ ਸੰਬੰਧੀ ਇੱਕ ਉਚੇਰਾ ਫਾਰਮ ਵੀ ਪੰਜਾਬੀ ਵਿੱਚ ਭਰਿਆ ਜਾ ਸਕਦਾ ਹੈ। ਸਰ੍ਹੀ ਵਿੱਚ ਕਈ ਬੈਂਕਾਂ ਨੇ ਏ.ਟੀ.ਐੱਮ. ਮਸ਼ੀਨਾਂ 'ਚ ਵੀ ਪੰਜਾਬੀ ਦੀ ਵਰਤੋਂ ਆਰੰਭ ਕਰ ਦਿੱਤੀ ਹੈ। ਵੈਨਕੂਵਰ, ਸਰੀ, ਐਬਟਸਫੋਰਡ ਦੀਆਂ ਕਈ ਸੜਕਾਂ 'ਤੇ ਲੱਗੇ ਪੰਜਾਬੀ ਸਾਈਨ ਬੋਰਡ ਇਸ ਦੀ ਮੂੰਹ ਬੋਲਦੀ ਤਸਵੀਰ ਹਨ। ਪੰਜਾਬੀ ਬਜ਼ਾਰ, ਮਾਰਕੀਟਾਂ, ਛੋਟੇ ਸਟੋਰਾਂ ਆਦਿ ਵਿੱਚ ਲੱਗੇ ਬੋਰਡ ਵੀ ਪੰਜਾਬੀ ਦੀ ਸ਼ਾਨ ਅਤੇ ਮਾਣ ਵਧਾ ਰਹੇ ਹਨ। ਚੋਣਾਂ ਦੇ ਦਿਨਾਂ 'ਚ ਚੋਣ ਲੜ ਰਹੇ ਗੈਰ-ਪੰਜਾਬੀ ਗੋਰੇ, ਚੀਨੇ ਆਦਿ ਉਮੀਦਵਾਰ ਆਪਣੇ ਸਾਈਨਬੋਰਡ ਪੰਜਾਬੀ ਵਿੱਚ ਲਿਖਵਾਉਂਦੇ ਹਨ। ਹੋਰ ਤਾਂ ਹੋਰ ਚੁਣੇ ਵਧਾਇਕ, ਮੰਤਰੀ ਆਦਿ ਆਪਣੇ ਪਛਾਣ ਕਾਰਡ ਇੱਕ ਪਾਸੇ ਅੰਗਰੇਜ਼ੀ ਅਤੇ ਦੂਜੇ ਪਾਸੇ ਪੰਜਾਬੀ ਵਿੱਚ ਲਿਖਵਾਉਂਦੇ ਹਨ। ਪੰਜਾਬੀਆਂ

ਦੀ ਗਿਣਤੀ ਅਤੇ ਵਪਾਰ ਵਧਣ ਕਾਰਨ ਕੁਝ ਗੋਰੇ ਅਤੇ ਚੀਨੀ ਮੂਲ ਦੇ ਵਿਦਿਆਰਥੀ ਵੀ ਪੰਜਾਬੀ ਸਿੱਖ ਰਹੇ ਹਨ। ਦਫ਼ਤਰਾਂ, ਸਟੋਰਾਂ, ਬੈਂਕਾਂ ਆਦਿ ਵਿੱਚ ਪੰਜਾਬੀ ਬੋਲਣ ਵਾਲੇ ਕਾਮੇ ਵੀ ਵੱਡੀ ਗਿਣਤੀ ਵਿੱਚ ਕੰਮ ਕਰ ਰਹੇ ਹਨ। ਕੈਨੇਡਾ ਦੇ ਭਾਸ਼ਾ ਵਿਭਾਗ ਨੇ ਇਹ ਐਲਾਨ ਵੀ ਕਰ ਰੱਖਿਆ ਹੈ ਕਿ ਜਿਸ ਸਰਕਾਰੀ ਸਕੂਲ ਵਿੱਚ 20 ਤੋਂ ਵੱਧ ਬੱਚੇ ਪੰਜਾਬੀ ਪੜ੍ਹਨ ਦੇ ਚਾਹਵਾਨ ਹੋਣਗੇ ਉਹ ਉੱਥੇ ਪੰਜਾਬੀ ਅਧਿਆਪਕ ਦਾ ਪ੍ਰਬੰਧ ਕਰੇਗਾ। ਪਰ ਦੁੱਖ ਦੀ ਗੱਲ ਸਾਡੇ ਲੋਕ ਬੱਚਿਆਂ ਨੂੰ ਅੰਗ੍ਰੇਜ਼ੀ ਪੜ੍ਹਾਉਣ ਵਿੱਚ ਹੀ ਆਪਣਾ ਮਾਣ ਸਮਝਦੇ ਹਨ।

ਸੁਰੱਖਿਅਤ ਘਰ, ਸੁਰੱਖਿਅਤ ਸਮਾਜ, ਲਈ ਜੂਨ 2013 ਤੋਂ ਸਰੀ ਦੀ ਪੁਲੀਸ ਹੁਣ ਪੰਜਾਬੀਆਂ ਤੱਕ ਪਹੁੰਚ ਪੰਜਾਬੀ ਵਿੱਚ ਕਰੇਗੀ। ਪੁਲੀਸ ਦੇ ਕਾਨੂੰਨ ਸੰਬੰਧੀ ਜਾਣਕਾਰੀ ਦੇਣ ਲਈ ਆਰ.ਸੀ.ਐੱਮ. ਪੀ ਵੱਲੋਂ ਗਰਮੀ ਰੁੱਤ ਦਾ ਖਬਰਨਾਮਾ ਪੰਜਾਬੀ ਵਿੱਚ ਉਨ੍ਹਾਂ ਦੀ ਵੈਬਸਾਈਟ 'ਤੇ ਵੀ ਉਪੱਲਭਧ ਹੈ ਅਤੇ ਮੀਡੀਆ ਰੀਲੀਜ਼ ਵੀ ਪੰਜਾਬੀ ਵਿੱਚ ਭੇਜੀ ਗਈ ਹੈ। ਪੁਲੀਸ ਨੇ ਇਸ ਗੱਲ ਵਿੱਚ ਖੁਸ਼ੀ ਪ੍ਰਗਟਾਈ ਹੈ ਕਿ ਪੰਜਾਬੀ ਵਿੱਚ ਖ਼ਬਰਨਾਮੇ ਸਦਕਾ ਜ਼ੁਰਮ ਦੀ ਰੋਕਥਾਮ ਵਿੱਚ ਮੱਦਦ ਮਿਲੇਗੀ।

ਕੈਨੇਡਾ ਦੀ ਸਾਈਮਨ ਫਰੇਜ਼ਰ ਯੂਨੀਵਰਸਿਟੀ (ਯੂ.ਐੱਸ.ਐੱਫ.) ਸਰ੍ਹੀ ਵਿੱਚ ਪੰਜਾਬੀਆਂ ਦੀ ਤਰੱਕੀ ਲਈ ਇਸ ਦੇ ਦੋ ਕੋਰਸ ਪੱਤਝੜ ਦੇ ਸਮੈਸਟਰ 2013 ਦੌਰਾਨ ਸ਼ੁਰੂ ਕੀਤੇ ਜਾ ਰਹੇ ਹਨ। ਯੂਨੀਵਰਸਿਟੀ ਵੱਲੋਂ ਇਨ੍ਹਾਂ ਕੋਰਸਾਂ ਨੂੰ ਚਾਲੂ ਰੱਖਣ ਦੀ ਯੋਜਨਾ ਹੈ ਜੇਕਰ ਵਿਦਿਆਰਥੀਆਂ ਤਰਫੋਂ ਚੰਗਾ ਹੁੰਗਾਰਾ ਮਿਲਿਆ।

ਪਹਿਲਾਂ ਪਹਿਲ ਜਿਹੜੇ ਪੰਜਾਬੀ ਇੱਥੇ ਆਏ ਉਹ ਆਪਣੇ ਪੈਰ ਜਮਾਉਣ ਲਈ ਕੰਮਾਂ-ਕਾਜਾਂ ਵਿੱਚ ਰੁੱਝੇ ਹੋਣ ਕਰਕੇ ਬੱਚਿਆਂ ਦੀ ਮਾਂ-ਬੋਲੀ ਵੱਲ ਬਹੁਤਾ ਧਿਆਨ ਨਹੀਂ ਸੀ ਦੇ ਸਕੇ। ਪੰਜਾਬੀਆਂ ਦੀ ਘੱਟ ਗਿਣਤੀ ਕਾਰਨ ਨਾ ਤਾਂ ਸਰਕਾਰ ਅਤੇ ਨਾ ਹੀ ਕੋਈ ਸਿੱਖ ਜੱਥੇਬੰਦੀ ਨੇ ਇਸ ਪਾਸੇ ਕੋਈ ਕਦਮ ਚੁੱਕਿਆ। ਪਰੰਤੂ ਹੁਣ ਪੰਜਾਬੀ ਦੇ ਪ੍ਰਵਾਹ ਨੂੰ ਇੱਕ ਤੋਂ ਦੂਜੀ ਪੀੜ੍ਹੀ ਵੱਲ ਤੋਰਨ ਅਤੇ ਇਸ ਦੀ ਉਨੱਤੀ ਲਈ ਕਾਫ਼ੀ ਕੋਸ਼ਿਸ਼ਾਂ ਜਾਰੀ ਹਨ। ਕੈਨੇਡਾ 'ਚ ਪੰਜਾਬੀ ਪੱਤਰਕਾਰੀ, ਰੇਡੀਓ, ਟੈਲੀਵਿਜ਼ਨ ਤੇ ਪੰਜਾਬੀ ਮਾਧਿਅਮ ਦੇ ਰਸਾਲੇ ਅਤੇ ਗੁਰਬਾਣੀ ਪ੍ਰੋਗ੍ਰਾਮ, ਕੌਮਾਂਤਰੀ ਪੰਜਾਬੀ ਕਾਨਫਰੰਸਾਂ ਗੁਰੂ ਘਰਾਂ ਵਿੱਚ ਗੁਰਬਾਣੀ, ਕੀਰਤਨ, ਕਥਾ, ਕਵੀਸ਼ਰੀ ਅਤੇ ਢਾਡੀ ਕਲਾ ਅਤੇ ਨਗਰ ਕੀਰਤਨਾਂ ਰਾਹੀਂ ਪ੍ਰਫੁੱਲਿਤ ਕਰਨ ਲਈ ਵੱਡਾ ਯੋਗਦਾਨ ਪਾ ਰਹੇ ਹਨ। ਇਸ ਤੋਂ ਇਲਾਵਾ ਖ਼ਾਲਸਾ ਸਕੂਲਾਂ, ਸਿੱਖ ਅਕੈਡਮੀਆਂ, ਸਿੱਖ ਸੰਸਥਾਵਾਂ ਅਤੇ ਗੁਰਦੁਆਰੇ ਸਾਹਿਬਾਨਾਂ, ਵਿੱਚ ਵੀ ਪੰਜਾਬੀ ਦੀ ਪੜ੍ਹਾਈ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ, ਇਹਨਾਂ ਯਤਨਾਂ ਸਦਕਾ ਹੀ ਬ੍ਰਿਟਿਸ਼ ਕੋਲੰਬੀਆ ਯੂਨੀਵਰਸਿਟੀ, ਫਰੇਜ਼ਰ ਵੈਲੀ ਯੂਨੀਵਰਸਿਟੀ ਅਤੇ ਹੋਰ

ਅਦਾਰਿਆਂ ਵਿੱਚ ਪੰਜਾਬੀ ਦੀ ਉਨੱਤੀ ਲਈ ਰਾਹ ਪੱਧਰਾ ਹੋ ਰਿਹਾ ਹੈ । ਕੈਨੇਡਾ ਵਿੱਚ ਪੰਜਾਬੀ ਖੇਡਾਂ ਜਿਵੇਂ ਕਬੱਡੀ, ਘੋਲ, ਹਾਕੀ, ਗੱਤਕੇਬਾਜੀ, ਭੰਗੜਾ, ਗੀਤ-ਸੰਗੀਤ ਆਦਿ ਵੀ ਆਪਣੇ ਪੈਰ ਪਸਾਰ ਰਹੇ ਹਨ। ਪੰਜਾਬੀ ਪੁਸ਼ਾਕ, ਭੋਜਨ ਅਤੇ ਰਿਸ਼ਤੇ-ਨਾਤੇ ਵੀ ਪੰਜਾਬੀ ਦੇ ਪਸਾਰ ਨੂੰ ਵਧਾ ਰਹੇ ਹਨ। ਸੋ ਹੁਣ ਕੈਨੇਡਾ ਵਿੱਚ ਤੀਜਾ ਪੰਜਾਬ ਬਣ ਚੁੱਕਿਆ ਹੈ ਜਦ ਕਿ ਇੱਕ ਭਾਰਤ ਵਿੱਚ ਅਤੇ ਦੂਜਾ ਪਾਕਿਸਤਾਨ ਵਿੱਚ ਸਥਿੱਤ ਹੈ।

ਵੈਨਕੂਵਰ ਕੌਂਸਲ ਨੇ ਜੂਨ 2013 ਨੂੰ ਵਿਸਾਖੀ ਨਗਰ ਕੀਰਤਨ ਨੂੰ ਸਿਵਿਕ ਪਰੇਡ ਐਲਾਨਣ ਨਾਲ ਸਿੱਖਾਂ ਦੀ ਪਹਿਲੀ ਜੱਥੇਬੰਦੀ, ਖ਼ਾਲਸਾ ਦੀਵਾਨ ਸੁਸਾਇਟੀ ਦੇ ਇਤਿਹਾਸ ਵਿੱਚ ਸੁਨਹਿਰੀ ਅਧਿਆਇ ਜੁੜ ਗਿਆ ਹੈ। ਕੌਂਸਲ ਪਰੇਡ ਦੇ ਖ਼ਰਚੇ ਲਈ ਵੈਨਕੂਵਰ ਪ੍ਰਸ਼ਾਸ਼ਨ ਵੱਲੋਂ ਸਿਰਫ ਜ਼ਿਮੇਂਵਾਰੀ ਹੀ ਨਹੀਂ ਨਿਭਾਈ ਜਾਵੇਗੀ ਸਗੋਂ ਸ਼ਹਿਰ ਦੀ ਬਹੁ ਸੱਭਿਆਚਾਰਕ ਅਤੇ ਵੰਨ-ਸੁਵੰਨੀ ਸਭਾ ਲਈ ਵੈਸਾਖੀ ਦੀ ਪਰੇਡ ਨੂੰ ਨਮੂਨੇ ਵਜੋਂ ਪੇਸ਼ ਕਰੇਗੀ।

## ਪਰਦੇਸ ਅਤੇ ਸੱਭਿਆਚਾਰ

ਪਰਦੇਸ ਦਾ ਭਾਵ ਹੈ ਆਪਣੀ ਜਨਮ-ਭੂਮੀ ਛੱਡ ਕੇ ਦੂਜੇ ਦੇਸ਼ ਜਾ ਵਸਣਾ। ਪਰਦੇਸ ਜਾਣ ਦਾ ਮੁੱਖ ਮੰਤਵ ਆਪਣੇ ਆਪ ਨੂੰ ਆਰਥਿਕ ਪੱਖੋਂ ਮਜ਼ਬੂਤ ਕਰਨਾ ਅਤੇ ਚੰਗਾ ਜੀਵਨ ਬਿਤਾਉਣਾ ਹੀ ਹੁੰਦਾ ਹੈ। ਪਰ ਸੱਭਿਆਚਾਰ ਦਾ ਸੰਬੰਧ ਜੀਵਨ ਢੰਗ ਨਾਲ ਹੈ ਜਿਸ ਅੰਦਰ ਵਰਤਨ ਵਿਹਾਰਨ ਦਾ ਵਤੀਰਾ ਇੱਕ ਪੀੜ੍ਹੀ ਤੋਂ ਦੂਜੀਆਂ ਪੀੜ੍ਹੀਆਂ ਤੱਕ ਜਾਂਦਾ ਹੈ। ਬੰਦਾ ਉਨੱਤੀ ਹਮੇਸ਼ਾ ਸਿੱਖਣ ਅਤੇ ਅੱਗਾ ਸੁਆਰਨ ਲਈ ਕਰਦਾ ਹੈ।

ਪੰਜਾਬ ਦੀ ਸੱਭਿਅਤਾ ਬਹੁਤ ਪੁਰਾਣੀ, ਵਿਸਮਾਦੀ, ਗੁਣਾਂ ਭਰਪੂਰ, ਅਲੌਕਿਕ ਅਤੇ ਅਨਮੋਲ ਹੈ। ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦੀ ਨੀਂਹ ਰੱਖ ਕੇ ਗੁਰਸਿੱਖ ਦੇ ਵਿਰਸੇ ਨੂੰ ਗੁਰਮਤਿ ਦੇ ਸਿਧਾਂਤਾਂ ਰਾਹੀਂ ਰੋਸ਼ਨ ਮੁਨਾਰੇ ਦੀ ਨਿਆਈਂ ਇਤਨਾ ਪ੍ਰਫੁੱਲਤ ਕਰ ਦਿੱਤਾ, ਜੋ ਰਹਿੰਦੀ ਦੁਨੀਆਂ ਤੱਕ ਜਾਗਰਤੀ ਲਈ ਸਹਾਇਕ ਰਹੇਗਾ। ਆਪਣੇ ਰੱਬੀ ਬੋਲਾਂ ਰਾਹੀਂ ਗੁਰੂ ਸਾਹਿਬ ਨੇ ਸਿੱਖ ਨੂੰ ਸਵੈਮਾਨ, ਆਗਿਆਕਾਰੀ, ਆਚਾਰਵੰਤ, ਆਚਾਰੀਆ, ਆਦਰਸ਼ਕ ਅਤੇ ਅਮਲੀ ਜੀਵਨ ਬਿਤਾਉਣ 'ਤੇ ਜ਼ੋਰ ਦਿੱਤਾ। ਸਿੱਖ ਨੂੰ ਕਰਮ ਕਾਂਡ, ਕੁਰੀਤੀਆਂ, ਕੂੜ ਕ੍ਰਿਆਵਾਂ ਛੱਡ ਮਾਣ, ਸ਼ਾਨ ਅਤੇ ਗੁਰੂ ਗਿਆਨ ਭਰੀ ਸੱਭਿਅਤਾ ਦਾ ਸਬਕ ਸਿਖਾਇਆ। ਸੁਖੀ ਜੀਵਨ ਲਈ ਇਹ ਉਪਦੇਸ਼ ਦਿੱਤਾ ਕਿ ਗੁਰਸਿੱਖ ਨੇ ਮਾਇਆ ਦਾ ਗੁਲਾਮ ਨਹੀਂ ਹੋਣਾ ਸਗੋਂ ਮਾਇਆ ਮਨੁੱਖ ਦੀ ਗੁਲਾਮ ਹੋਵੇ ਤਾਂ ਤੇਰੀ ਬੰਦਖਲਾਸੀ ਹੋ ਸਕਦੀ ਹੈ। ਮਾਇਆ ਬੰਦੇ ਨੂੰ ਹੰਕਾਰੀ, ਵਿਕਾਰੀ, ਸ਼ਿਕਾਰੀ ਅਤੇ ਲੋਭੀ ਬਣਾ ਕੇ ਜ਼ੁਲਮ, ਜ਼ਬਰ, ਬੇਇਨਸਾਫੀ ਅਤੇ ਲੁੱਟ-ਖਸੁੱਟ ਕਰਾਉਂਦੀ ਹੈ। ਇਹ ਚਿੰਤਾ 'ਚ

ਪਾ ਕੇ ਦੁਖੀ, ਰੋਗੀ ਅਤੇ ਬੇਚੈਨ ਕਰ ਦਿੰਦੀ ਹੈ। ਗੁਰਬਾਣੀ ਰਾਹੀਂ ਸਿੱਖ ਨੂੰ ਪਰਾਏ ਧਨ ਤੋਂ ਦੂਰ ਰਹਿਣ ਅਤੇ ਹੱਥੀਂ ਕਿਰਤ ਕਰਨ ਲਈ ਕਿਹਾ ਹੈ ਅਤੇ ਨਾਲ ਹੀ ਪਰਉਪਕਾਰੀ ਬਣਨ ਦਾ ਉਪਦੇਸ਼ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (1245)*

ਮੂਲ ਤੌਰ ਤੇ ਤਾਂ ਪੰਜਾਬ ਦਾ ਸਭਿਆਚਾਰ ਪੇਂਡੂ ਕਿਸਾਨੀ ਅਤੇ ਛੋਟੀਆਂ ਸ਼੍ਰੇਣੀਆਂ ਦੇ ਲੋਕ ਹਨ। ਆਪਣੇ ਆਪ ਨੂੰ ਉੱਚੀਆਂ ਸ਼੍ਰੇਣੀਆਂ ਦੇ ਕਹਾਉਣ ਵਾਲੇ ਤਾਂ ਰਾਜੇ, ਰਾਣਿਆਂ ਅਰਥਾਤ ਸਮੇਂ ਦੀਆਂ ਸਰਕਾਰਾਂ ਦੇ ਮੱਦਦਗਾਰ ਸਨ। 1699 ਦੀ ਵਿਸਾਖੀ ਨੂੰ ਗੁਰੂ ਕਲਗੀਧਰ ਵੱਲੋਂ ਖ਼ਾਲਸਾ ਪ੍ਰਗਟ ਕਰਨ ਸਮੇਂ ਜੋ ਗੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਇੱਕ ਮਹਾਂ ਇਨਕਲਾਬ ਸੀ, ਉੱਚੀਆਂ ਸ਼੍ਰੇਣੀਆਂ ਵਾਲਿਆਂ ਨੇ ਅੰਮ੍ਰਿਤ ਤਾਂ ਕੀ ਛਕਣਾ ਸੀ ਸਗੋਂ ਗੁਰੂ ਸਾਹਿਬ ਦਾ ਵਿਰੋਧ ਕੀਤਾ। ਉਪਰੰਤ ਪਹਾੜੀ ਰਾਜਿਆਂ ਨੇ ਮੁਗਲ ਹਕੂਮਤ ਦਾ ਸਾਥ ਦੇ ਕੇ ਗੁਰੂ ਜੀ 'ਤੇ ਵੱਡੇ ਹਮਲੇ ਕੀਤੇ। ਬੰਦਾ ਸਿੰਘ ਬਹਾਦਰ ਨੇ ਵੀ ਜਦੋਂ ਸਰਹਿੰਦ ਦੀ ਇੱਟ ਨਾਲ ਇੱਟ ਵਜਾਈ ਤਾਂ ਉਸ ਦਾ ਸਾਥ ਪੇਂਡੂ ਕਿਸਾਨਾਂ ਅਤੇ ਛੋਟੀਆਂ ਸ਼੍ਰੇਣੀਆਂ ਵਾਲਿਆਂ ਨੇ ਹੀ ਦਿੱਤਾ। ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਰਾਜ ਵੀ ਇਨ੍ਹਾਂ ਨੇ ਹੀ ਕਾਇਮ ਕੀਤਾ ਅਤੇ ਚਲਾਇਆ। ਬਰਤਾਨਵੀ ਹਕੂਮਤ ਦੀ ਫ਼ੌਜ ਨੂੰ ਜੰਗਾਂ ਯੁੱਧਾਂ ਵਿੱਚ ਜੇਕਰ ਭਾਂਜ ਦਿੱਤੀ ਤਾਂ ਸਿੱਖ ਫ਼ੌਜਾਂ ਨੇ ਦਿੱਤੀ। ਤਕਰੀਬਨ ਸਾਰੇ ਇਤਿਹਾਸਕਾਰ ਇਸ ਗੱਲ ਨਾਲ ਸਹਿਮਤ ਹਨ ਕਿ ਪੰਜਾਬ ਦੇ ਵਿਰਸੇ ਨੂੰ ਖੋਰਾ ਲੱਗਣਾ ਅੰਗਰੇਜ਼ੀ ਰਾਜ ਤੋਂ ਸ਼ੁਰੂ ਹੋਇਆ। ਪੱਛਮੀ ਸੱਭਿਅਤਾ ਪਦਾਰਥਵਾਦੀ, ਸੁਆਰਥੀ, ਸ਼ਰਮ ਰਹਿਤ, ਅਧਿਆਤਮਿਕ ਪੱਖ ਤੋਂ ਖੋਖਲੀ ਅਤੇ ਵਖਰੇਵੇਂ ਭਰੀ ਹੈ। ਇਹਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਦੀ ਬੋਲੀ, ਖਾਣ-ਪੀਣ, ਪਹਿਰਾਵਾ, ਨ੍ਰਿਤ ਕਲਾ ਤੇ ਸੰਗੀਤ ਤੇ ਸਾਹਿਤ ਸਾਡੇ ਨਾਲੋਂ ਵੱਖਰਾ ਹੈ। ਇਨ੍ਹਾਂ ਵੱਲੋਂ ਵਿਕਸਤ ਕੀਤੀਆਂ ਬਹੁਤੀਆਂ ਵਿਗਿਆਨਕ ਖੋਜਾਂ ਨੇ ਭਾਵੇਂ ਮਨੁੱਖੀ ਜੀਵਨ ਸੁਖਾਲਾ, ਸੁੱਖਾਂ ਭਰਪੂਰ, ਸੁੱਹਪਣ ਵਾਲਾ ਅਤੇ ਸ਼ਾਨਦਾਰ ਬਣਾ ਦਿੱਤਾ ਹੈ ਪਰ ਪੰਜਾਬੀ ਵਿਰਸੇ ਦਾ ਮਲੀਆ-ਮੇਟ ਕਰ ਦਿੱਤਾ ਹੈ।

ਟੈਲੀਵਿਜ਼ਨ 'ਤੇ ਅਸ਼ਲੀਲ ਫਿਲਮਾਂ, ਪਹਿਰਾਵਿਆਂ ਅਤੇ ਗੀਤਾਂ ਨੇ ਨਵੀਂ ਪੀੜ੍ਹੀ ਨੂੰ ਕਾਮੁਕ ਬਣਾ ਕੇ ਕੁਰਾਹੇ ਪਾ ਦਿੱਤਾ ਹੈ ਜਿਸ ਕਾਰਨ ਅੱਜ ਥਾਂ ਥਾਂ 'ਤੇ ਇਸਤਰੀ ਦਾ ਸ਼ੋਸ਼ਣ ਅਤੇ ਬਲਾਤਕਾਰ ਹੋ ਰਿਹਾ ਹੈ। ਇੰਟਰਨੈੱਟ ਉਪੱਰ ਨੰਗੇਜ਼ ਅਤੇ ਕਾਮੁਕਤਾ ਪੱਛਮੀ ਸੱਭਿਅਤਾ ਦੇ ਵਪਾਰੀਕਰਨ ਦਾ ਨਤੀਜਾ ਹੈ। ਵਿਆਹ ਸ਼ਾਦੀਆਂ, ਤਲਾਕ, ਲੜਾਈ-ਝਗੜੇ ਅਤੇ ਕੁੱਟ-ਮਾਰ ਹੋ ਰਹੀ ਹੈ। ਮਾਪੇ ਪਰੇਸ਼ਾਨੀ ਕਾਰਨ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ ਅਤੇ ਵਿਆਹੁਤਾ ਮੁੰਡੇ ਕੁੜੀਆਂ ਦੇ ਬੱਚੇ ਬਿਲਕ ਅਤੇ ਰੁਲ ਰਹੇ ਹਨ। ਪੱਛਮੀ ਵਪਾਰੀਕਰਨ ਕਾਰਨ ਚਾਰੇ ਪਾਸੇ ਨਸ਼ਿਆਂ ਦਾ ਬੋਲ-ਬਾਲਾ ਹੈ। ਮਾਪਿਆਂ ਵੱਲੋਂ ਤਨ, ਮਨ ਅਤੇ ਧਨ ਵਾਰਕੇ ਬੜੇ

ਪਿਆਰ, ਚਾਅ ਅਤੇ ਮਲਾਰ ਨਾਲ ਪਾਲੇ ਬੱਚੇ ਨਸ਼ਿਆਂ ਦੇ ਗੈਂਗਾਂ 'ਚ ਫਸ ਕੇ ਇੱਕ ਦੂਜੇ ਨੂੰ ਮਾਰ ਰਹੇ ਹਨ ਅਤੇ ਆਪ ਵੀ ਮਰ ਰਹੇ ਹਨ।

ਠੀਕ ਹੈ ਗੁਰੂਆਂ ਦੇ ਉਪਦੇਸ਼ ਸਦਕਾ ਪੰਜਾਬੀ ਬੜੇ ਮਿਹਨਤੀ ਹਨ। ਕੈਨੇਡਾ ਆਦਿ ਬਾਹਰਲੇ ਮੁਲਕਾਂ 'ਚ ਆ ਕੇ ਸਰੀਰ ਤੋੜ ਕੇ ਕਮਾਈ ਕਰ ਰਹੇ ਹਨ। ਇਸ ਕਮਾਈ ਸਦਕਾ ਇਨ੍ਹਾਂ ਤਕੜੇ ਕਾਰੋਬਾਰ ਸਥਾਪਤ ਕਰ ਲਏ ਹਨ। ਜ਼ਮੀਨਾਂ, ਜਾਇਦਾਦਾਂ, ਆਲੀਸ਼ਾਨ ਮਕਾਨ, ਕੀਮਤੀ ਤੋਂ ਕੀਮਤੀ ਕਾਰਾਂ, ਮੋਟਰਸਾਈਕਲ, ਟਰੱਕ ਆਦਿ ਲੈ ਰੱਖੇ ਹਨ। ਇੱਥੇ ਇੱਕ ਪੰਜਾਬੀ ਦੀ ਤਰੱਕੀ ਦੀ ਮਿਸਾਲ ਦਿੱਤੀ ਗਈ ਹੈ।

## ਮੇਓ ਸਿੰਘ ਦੀ ਤਰੱਕੀ ਦਾ ਸਿਖਰ ਅਤੇ ਸੰਘਾਰ

ਮੇਓ ਸਿੰਘ ਮਿਨਹਾਸ ਹੁਸ਼ਿਆਰਪੁਰ ਜਿਲ੍ਹੇ ਦੇ ਪਿੰਡ ਪਾਲਦੀ ਦਾ ਵਾਸੀ 1906 ਵਿੱਚ ਕੈਨੇਡਾ ਪਹੁੰਚਿਆ। ਉਹ ਭਾਵੇਂ ਬਹੁਤਾ ਪੜ੍ਹਿਆ ਲਿਖਿਆ ਨਹੀਂ ਸੀ ਪਰ ਦਿਮਾਗੀ ਤੌਰ ਤੇ ਬੜਾ ਚੇਤੰਨ , ਤੇਜ਼-ਤਰਾਰ, ਕੰਮ ਪੱਖੋਂ ਮਿਹਨਤੀ, ਲਗਨ ਵਾਲਾ ਅਤੇ ਫੁਰਤੀਲਾ, ਮਨ ਕਰ ਕੇ ਸੱਚਾ-ਸੁੱਚਾ ਅਤੇ ਕਿਸਮਤ ਦਾ ਬਲੀ ਸੀ। ਕੈਨੇਡਾ ਪਹੁੰਚ ਕੇ ਇਹ ਇੱਕ ਗੋਰੇ ਦੀ ਮਿੱਲ 'ਚ ਕੰਮ 'ਤੇ ਲੱਗ ਗਿਆ ਅਤੇ ਤਨਖਾਹ 30 ਡਾਲਰ ਪ੍ਰਤੀ ਮਹੀਨਾ ਮਿਲਣ ਲੱਗੀ। ਮਿੱਲ ਦੇ ਮਾਲਕ ਗੋਰੇ ਨੇ ਇਸ ਦੇ ਕੰਮ ਦੀ ਸੁਹਿਰਦਤਾ, ਇਮਾਨਦਾਰੀ, ਸਮਰੱਥਾ ਅਤੇ ਕਾਰਜ-ਪਰਣਾਲੀ ਨੂੰ ਦੇਖ ਇਸ ਦੀ ਤਨਖਾਹ 75 ਡਾਲਰ ਪ੍ਰਤੀ ਮਹੀਨਾ ਕਰ ਦਿੱਤੀ ਜਦ ਕਿ ਇਸ ਦੇ ਸਾਥੀਆਂ ਕਪੂਰ ਸਿੰਘ ਅਤੇ ਦੁੰਮਣ ਸਿੰਘ ਨੂੰ 30 ਡਾਲਰ ਹੀ ਮਿਲਦੇ ਸਨ।

ਕੁਝ ਸਮੇਂ ਬਾਅਦ ਮੇਓ ਸਿੰਘ ਨੇ ਇੱਕ ਕੰਪਨੀ ਖ੍ਰੀਦ ਲਈ ਅਤੇ ਉਸ ਦਾ ਨਾਂ 'ਮੇਓ ਟਿੰਬਰ ਕੰਪਨੀ' ਰੱਖਿਆ। ਪਰ ਫਿਰ ਬਦਲ ਕੇ 'ਮੇਓ ਬਰਦਰਜ਼ ਟਿੰਬਰ ਕੰਪਨੀ' ਰੱਖ ਦਿੱਤਾ। ਕੰਪਨੀ ਦਾ ਕੰਮ ਇਤਨਾ ਚੱਲਿਆ ਕਿ ਮਾਲ ਢੋਣ ਲਈ ਮਿੱਲ ਤੱਕ ਰੇਲਵੇ ਲਾਈਨ ਤਿਆਰ ਕਰਵਾਈ ਅਤੇ ਜਿੱਥੇ ਮਾਲ ਲਹਿੰਦਾ ਸੀ ਉਸ ਦਾ ਨਾਂ 'ਮੇਓ ਸਿੰਘ ਸਟੇਸ਼ਨ, ਪਾਲਦੀ' ਰੱਖਿਆ। ਹੁਸ਼ਿਆਰਪੁਰ ਵਿੱਚ ਪਾਲਦੀ ਇਸ ਦਾ ਜੱਦੀ ਪਿੰਡ ਸੀ। ਇਸ ਦੀ ਮਿੱਲ ਵਿੱਚ ਪੰਜਾਬੀ, ਜਪਾਨੀ, ਚੀਨੇ ਅਤੇ ਗੋਰੇ ਕੰਮ ਕਰਦੇ ਸਨ। ਦੂਜੀ ਸੰਸਾਰ ਜੰਗ ਕਾਰਨ ਜਪਾਨੀਆਂ ਦੇ ਜਾਣ ਕਰ ਕੇ ਮਿੱਲ ਦਾ ਕੰਮ ਘਟ ਗਿਆ ਸੀ। ਪਰ ਕੁਝ ਚਿਰ ਪਿੱਛੋਂ ਫਿਰ ਚਾਲੂ ਹੋ ਗਿਆ।

ਇਸ ਨੇ ਵਿਕਟੋਰੀਆ ਲਾਗੇ ਇੱਕ ਜ਼ੰਜ਼ੀਰੇ 'ਤੇ ਪਾਲਦੀ ਪਿੰਡ ਵਸਾਇਆ। ਉਸ ਵਿੱਚ ਗੁਰੂ ਘਰ ਬਣਾਇਆ ਅਤੇ ਨਾਂ ਰੱਖਿਆ 'ਪਾਲਦੀ ਸਿੱਖ ਟੈਂਪਲ'। ਗੁਰੂ ਘਰ ਵਿਖੇ ਇਸ ਨੇ 1938 ਵਿੱਚ ਬੜਾ ਵੱਡਾ ਜੋੜ ਮੇਲਾ ਕਰਵਾਇਆ ਅਤੇ ਗੁਰੂ ਦੇ ਲੰਗਰ ਲਾਏ। ਗੁਰੂ ਘਰ ਤੋਂ ਇਲਾਵਾ ਆਪਣੇ ਭਾਈਚਾਰੇ ਦੇ ਰਹਿਣ ਲਈ

100 ਦੇ ਕਰੀਬ ਘਰ ਤਿਆਰ ਕਰਵਾਏ , ਸਕੂਲ ਬਣਵਾਇਆ, ਬੱਚਿਆਂ ਅਤੇ ਬਜ਼ੁਰਗਾਂ ਲਈ ਪਾਰਕ ਤਿਆਰ ਕਰਵਾਇਆ ਅਤੇ ਖੇਡਾਂ ਦਾ ਵੀ ਪ੍ਰਬੰਧ ਕੀਤਾ।

ਮੇਓ ਸਿੰਘ ਅੱਤ ਦਰਜ਼ੇ ਦਾ ਪਰਉਪਕਾਰੀ ਸੀ। ਜਿਹੜੇ ਪੰਜਾਬੀ ਭਾਈ ਕੈਨੇਡਾ ਵਿੱਚ ਅਯੋਗ ਢੰਗ ਨਾਲ ਦਾਖਲ ਹੋਏ ਸਨ ਉਨ੍ਹਾਂ ਨੂੰ ਮਿੱਲ ਵਿੱਚ ਨੌਕਰੀ ਵੀ ਦਿੱਤੀ ਹੋਈ ਸੀ ਅਤੇ ਰਿਹਾਇਸ਼ ਲਈ ਮਕਾਨ ਵੀ ਬਣਾ ਦਿੱਤੇ ਸਨ। ਹਰ ਇੱਕ ਦੇ ਘਰ ਵਿੱਚ ਦੁੱਧ ਲਈ ਗਾਊਆਂ ਰੱਖੀਆਂ ਹੋਈਆਂ ਸਨ ਅਤੇ ਸੁਆਣੀਆਂ ਪੰਜਾਬ ਦੀ ਤਰ੍ਹਾਂ ਦੁੱਧ ਰਿੜਕਦੀਆਂ ਸਨ। ਸੰਨ 1948 ਵਿੱਚ ਭਾਰਤ ਦਾ ਪ੍ਰਧਾਨ ਮੰਤ੍ਰੀ ਜਵਾਹਰ ਲਾਲ ਨਹਿਰੂ ਵੀ ਪਾਲਦੀ ਵਿਖੇ ਆਇਆ ਸੀ। ਮੇਓ ਸਿੰਘ ਦੇ ਚਾਰ ਲੜਕੇ ਹੋਏ ਅਤੇ ਇੱਕ ਲੜਕੀ ਸੀ। ਚਾਰਾਂ 'ਚੋਂ ਦੋ ਲੜਕੇ ਤਾਂ ਚੜ੍ਹਾਈ ਕਰ ਗਏ ਸਨ ਅਤੇ ਦੂਜੇ ਦੋਹਾਂ 'ਚ ਵੱਡਾ ਰਾਜਿੰਦੀ ਮੇਓ ਅਤੇ ਛੋਟਾ ਮਿੰਦੀ ਮੇਓ ਸੀ। ਰਾਜਿੰਦੀ ਨੇ ਗੋਰੀ ਨਾਲ ਵਿਆਹ ਕਰਾਇਆ ਜਿਸ ਦਾ ਨਾਂ ਜੌਹਨ ਮੇਓ ਸੀ।

ਮੇਓ ਸਿੰਘ 1955 ਵਿੱਚ ਪ੍ਰਲੋਕ ਸੁਧਾਰ ਗਿਆ। ਉਸ ਵਕਤ ਉਸ ਪਾਸ ਦੋ ਜਹਾਜ਼ ਸਨ ਅਤੇ ਅੰਤਾਂ ਦੀ ਜਾਇਦਾਦ ਸੀ। ਪਰ ਦੋਵੇਂ ਲੜਕੇ ਐਸੀ ਐਸ਼ੋ-ਇਸ਼ਰਤ ਵਿੱਚ ਪੈ ਗਏ ਕਿ ਪਿਤਾ ਦੀ ਜਾਇਦਾਦ ਦਾ ਟੈਕਸ ਸਰਕਾਰ ਨੂੰ ਦੇਣ ਤੋਂ ਵੀ ਅਸਮਰਥ ਸਨ। ਸਭ ਕੁਝ ਜਾਂਦਾ ਦੇਖ ਮੇਓ ਸਿੰਘ ਦੀ ਲੜਕੀ ਦੇ ਪਤੀ ਨੇ ਟੈਕਸ ਉਤਾਰ ਕੇ ਕਾਫ਼ੀ ਜਾਇਦਾਦ ਆਪਣੇ ਨਾਂ ਕਰਵਾ ਲਈ। ਹੁਣ ਮੇਓ ਸਿੰਘ ਦੀ ਚੌਥੀ ਪੀੜ੍ਹੀ ਚੱਲ ਰਹੀ ਹੈ ਅਤੇ ਵੱਡੇ ਲੜਕੇ ਦੀ ਪਤਨੀ ਜੌਹਨ ਮੇਓ ਸਿੰਘ ਅਜੇ ਜਿੰਦਾ ਹੈ। ਪਾਲਦੀ ਪਿੰਡ ਤਕਰੀਬਨ ਖੰਡਰ ਬਣ ਚੁੱਕਿਆ ਹੈ ਪਰ ਗੁਰੂ ਘਰ ਮੌਜੂਦ ਹੈ। ਗ੍ਰੰਥੀ ਸਿੰਘ ਸਵੇਰ ਸ਼ਾਮ ਸੇਵਾ ਕਰਦਾ ਹੈ ਅਤੇ ਮਹੀਨੇ 'ਚ ਦੋ ਵਾਰ ਸੰਗਤ ਜੁੜਦੀ ਹੈ। ਸਿੱਖ ਜੱਥੇਬੰਦੀਆਂ ਵੱਲੋਂ ਹੁਣ ਮੇਓ ਸਿੰਘ ਦੇ ਪਿੰਡ ਪਾਲਦੀ ਨੂੰ ਫਿਰ ਤੋਂ ਪ੍ਰਫੁੱਲਤ ਕਰਨ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ।

ਮੇਓ ਸਿੰਘ ਦੀ ਇਹ ਗਾਥਾ ਉਸ ਦੀ ਦਿਮਾਗੀ ਕਲਾ, ਸਖ਼ਤ ਮਿਹਨਤ, ਭਾਈਚਾਰੇ ਅਤੇ ਗੁਰੂ ਪ੍ਰਤੀ ਸਦਭਾਵਨਾ ਨੂੰ ਤਾਂ ਦਰਸਾਉਂਦੀ ਹੈ ਪਰ ਉਸ ਨੇ ਕਮਾਈ ਨੂੰ ਮੁੱਖ ਰੱਖਿਆ ਅਤੇ ਆਪਣੇ ਬੱਚਿਆਂ ਦੀ ਵਿੱਦਿਆ ਅਤੇ ਦੇਖ-ਭਾਲ ਵੱਲ ਚੰਗਾ ਧਿਆਨ ਨਹੀਂ ਦਿੱਤਾ। ਜਿਸ ਕਾਰਨ ਬੱਚੇ ਲਾਇਕ ਨਹੀਂ ਨਿਕਲੇ। ਬਾਪ ਦੀ ਕਮਾਈ ਦੇਖ ਆਪ ਹੱਥੀਂ ਕੰਮ ਕਰਨ ਤੋਂ ਵਾਂਝੇ ਰਹਿਣ ਕਰ ਕੇ ਉਸ ਦੀ ਬਣਾਈ ਜਾਇਦਾਦ ਵੀ ਹੱਥੋਂ ਗੁਆ ਬੈਠੇ। ਬੰਦੇ ਦੀ ਕੀਤੀ ਕਮਾਈ ਵੀ ਤਾਂ ਹੀ ਸਫ਼ਲ ਹੈ ਜੇਕਰ ਬੱਚਿਆਂ ਵੱਲ ਚੰਗਾ ਧਿਆਨ ਦਿੱਤਾ ਜਾਵੇ। ਉਨ੍ਹਾਂ ਨੂੰ ਪੜ੍ਹਾਈ, ਹੱਥੀਂ ਕੰਮ ਕਰਨ ਅਤੇ ਆਪਣਾ ਫ਼ਰਜ਼ ਪਛਾਨਣ ਲਈ ਪ੍ਰੇਰਨਾ ਦਿੱਤੀ ਜਾਵੇ। ਗੋਰੇ ਲੋਕ ਇਨ੍ਹਾਂ ਗੱਲਾਂ ਕਾਰਨ ਹੀ ਕਾਮਯਾਬ ਹਨ।

# ਪਰਦੇਸ ਅਤੇ ਰਿਸ਼ਤੇ

ਸ਼ਾਦੀ ਉਪਰੰਤ ਬੰਦੇ ਦਾ ਸਭ ਤੋਂ ਨਜ਼ਦੀਕੀ ਰਿਸ਼ਤਾ ਉਸ ਦੀ ਪਤਨੀ ਹੁੰਦੀ ਹੈ। ਪਹਿਲਾਂ ਪਹਿਲ ਇਹ ਰਿਸ਼ਤਾ ਬਣਾਉਣ ਲਈ ਮੁੰਡੇ ਅਤੇ ਕੁੜੀ ਦੇ ਮਾਤਾ-ਪਿਤਾ ਅਤੇ ਪਰਵਾਰਾਂ ਦੇ ਜੀਆਂ ਵੱਲੋਂ ਬਹੁਤ ਘੋਖ ਪੜਤਾਲ ਕਰ ਕੇ ਕੀਤਾ ਜਾਂਦਾ ਸੀ। ਇਸ ਦਾ ਮੁੱਖ ਕਾਰਨ ਇਹ ਸੀ ਕਿ ਇਹ ਜੀਵਨ ਭਰ ਲਈ ਨਿਭਣ ਵਾਲਾ ਰਿਸ਼ਤਾ ਹੈ। ਇੱਕੜ-ਦੁੱਕੜ ਘਟਨਾਵਾਂ ਨੂੰ ਛੱਡ ਪੰਜਾਬ ਅੰਦਰ ਪਤੀ ਪਤਨੀ ਦਾ ਰਿਸ਼ਤਾ ਠੀਕ ਹੀ ਨਿਭਦਾ ਰਿਹਾ। ਪੱਛਮ ਵਿੱਚ ਇਹ ਆਮ ਕਹਾਵਤ ਹੈ ਕਿ ਇੱਥੇ ਤਿੰਨ ਡਬਲਯੂ (W) Weather (ਮੌਸਮ), Wife (ਪਤਨੀ) ਅਤੇ Work (ਕੰਮ), ਬੰਦੇ ਨੂੰ ਬੜਾ ਪ੍ਰਭਾਵਤ ਕਰਦੇ ਹਨ ਕਿਉਂਕਿ ਪਤਾ ਨਹੀਂ ਇਨ੍ਹਾਂ 'ਚ ਕਦੋਂ ਬਦਲਾਵ ਆ ਜਾਵੇ। ਪਰ ਦੇਖਣ ਨੂੰ ਮਿਲਦਾ ਹੈ ਕਿ ਸਾਡੇ ਭਾਈਚਾਰੇ 'ਤੇ ਇੱਕ ਹੋਰ ਚੌਥਾ ਡਬਲਯੂ (W) ਵੀ ਬੜਾ ਪ੍ਰਭਾਵ ਪਾ ਰਿਹਾ ਹੈ। ਉਹ ਹੈ Wealth (ਧਨ) ਦੀ ਪ੍ਰਾਪਤੀ। ਹੱਥੀਂ ਕਾਰ ਕਰ ਕੇ ਧਨ ਕਮਾਉਣਾ ਕੋਈ ਮਾੜੀ ਗੱਲ ਨਹੀਂ ਹੈ। ਗੁਰੂ ਸਾਹਿਬ ਨੇ ਧਰਮ ਦੀ ਕਮਾਈ ਕਰਨ ਲਈ ਸਿੱਖ ਨੂੰ ਪ੍ਰੇਰਣਾ ਦਿੱਤੀ ਹੈ ਅਤੇ ਨਾਲ ਹੀ ਸਬਰ ਸੰਤੋਖ ਰੱਖਣ ਦਾ ਉਪਦੇਸ਼ ਹੈ।

ਹੈਰਾਨੀ ਦੀ ਗੱਲ ਹੈ ਕਿ ਇਹ ਕੈਨੇਡਾ ਪਹੁੰਚ ਕੇ, ਚੋਖਾ ਧਨ ਜੋੜ ਕੇ ਵੀ ਨਹੀਂ ਰੱਜੇ। ਜਿਸ ਵਿਰਸੇ ਦੇ ਅੰਦਰ ਰਿਸ਼ਤੇ ਲਈ ਧੀ ਦਾ ਦਾਨ ਬੜਾ ਮਹਾਨ ਮੰਨਿਆ ਜਾਂਦਾ ਸੀ ਅਤੇ ਧੀ ਦੇ ਘਰ ਦਾ ਪਾਣੀ ਪੀਣ ਤੋਂ ਵੀ ਲੋਕ ਕੰਨੀ ਕਤਰਾਉਂਦੇ ਸੀ। ਅੱਜ ਉਸ ਵਿਰਸੇ ਦੀ ਖਿੱਲੀ ਉਡਾਈ ਜਾ ਰਹੀ ਹੈ। ਪਹਿਲਾਂ ਪਹਿਲ ਕੈਨੇਡਾ ਵਾਸੀ ਆਪਣੇ ਲੜਕੇ ਜਾਂ ਲੜਕੀ ਦਾ ਵਿਆਹ ਕਰਨ ਜਦੋਂ ਆਪਣੀ ਮਾਤਭੂਮੀ ਜਾਂਦੇ ਸਨ ਤਾਂ ਲੜਕੇ ਲਈ ਪੜ੍ਹੀ ਲਿਖੀ, ਸੁੰਦਰ ਅਤੇ ਲੰਬੀ-ਲੰਵੀ ਕੁੜੀ ਦੀ ਮੰਗ ਕਰਦੇ ਸਨ ਅਤੇ ਨਾਲ ਕਹਿੰਦੇ ਸਨ ਕਿ ਜੰਞ ਦੀ ਚੰਗੀ ਸੇਵਾ ਹੋਣੀ ਚਾਹੀਦੀ ਹੈ। ਲੜਕੀ ਦੇ ਵਿਆਹ ਲਈ ਉਹ ਪੜ੍ਹਿਆ ਲਿਖਿਆ, ਕੱਦ-ਕਾਠ ਵਾਲਾ ਅਤੇ ਕਾਮਾ ਮੁੰਡਾ ਭਾਲਦੇ ਸਨ। ਪਰ ਅੱਜ ਕਲ੍ਹ ਇਨ੍ਹਾਂ ਮੰਗਾਂ ਤੋਂ ਇਲਾਵਾ ਲੱਖਾਂ 'ਚ ਧਨ ਦੀ ਮੰਗ ਵੀ ਰੱਖੀ ਜਾਂਦੀ ਹੈ। ਸੁਣਨ ਮੁਤਾਬਕ 40 ਲੱਖ ਤੋਂ 70-80 ਲੱਖ ਤੱਕ ਸੌਦਾ ਹੁੰਦਾ ਹੈ। ਪਰ ਅਜਿਹੇ ਸੌਦਿਆਂ ਕਾਰਨ ਸਿੱਟੇ ਬੜੇ ਮਾੜੇ ਨਿਕਲ ਰਹੇ ਹਨ। ਅਖਬਾਰਾਂ, ਟੈਲੀਵਿਜ਼ਨ, ਰੇਡੀਓ ਆਦਿ 'ਤੇ ਨਿੱਤ ਅਜਿਹੀਆਂ ਖ਼ਬਰਾਂ ਪੜ੍ਹਨ ਜਾਂ ਸੁਣਨ ਨੂੰ ਮਿਲਦੀਆਂ ਹਨ ਕਿ ਫਲਾਣਿਆਂ ਦੀ ਨਵ-ਵਿਆਹੀ ਨੂੰਹ ਆਪਣੇ ਸਹੁਰੇ ਪਰਵਾਰ ਦੇ ਮੈਂਬਰਾਂ ਨੂੰ ਜੋ ਉਸ ਨੂੰ ਏਅਰ ਪੋਰਟ 'ਤੇ ਸੁਆਗਤ ਵਜੋਂ ਲੈਣ ਗਏ ਤਾਂ ਉਹ ਹੈਲੋ ਕਹਿੰਦੀ ਹੋਈ ਆਪਣੇ ਕਿਸੇ ਰਿਸ਼ਤੇਦਾਰ ਨਾਲ ਚਲੀ ਗਈ ਜਾਂ ਆਪਣੇ ਕਿਸੇ ਸਾਥੀ ਨਾਲ ਚਲੀ ਗਈ। ਜਦੋਂ ਸਹੁਰੇ ਪਰਵਾਰ ਵਾਲੇ ਕਿਸੇ ਰਾਹੀਂ ਉਸ ਪਾਸੋਂ ਇਸ ਦਾ ਕਾਰਨ ਜਾਣਨ ਦੀ

ਕੋਸ਼ਿਸ਼ ਕਰਦੇ ਹਨ ਤਾਂ ਉਹ ਕਹਿੰਦੀ ਹੈ ਤੁਸੀਂ ਮੈਨੂੰ ਇੱਥੇ ਮੰਗਵਾ ਕੇ ਮੇਰੇ 'ਤੇ ਕੋਈ ਅਹਿਸਾਨ ਨਹੀਂ ਕੀਤਾ ਮੇਰੇ ਮਾਪਿਆਂ ਨੇ ਵੱਡੀ ਰਕਮ ਖ਼ਰਚ ਕੇ ਇੱਥੇ ਪਹੁੰਚਾਇਆ ਹੈ। ਜੇਕਰ ਉਹ ਸਹੁਰੇ ਘਰ ਪਹੁੰਚ ਵੀ ਜਾਂਦੀ ਹੈ ਤਾਂ ਕੁਝ ਸਮੇਂ ਬਾਅਦ ਲੜਕੇ ਲੜਕੀ ਵਿੱਚ ਤੋੜ-ਵਿਛੋੜ ਅਤੇ ਤਲਾਕ ਤੱਕ ਕੰਮ ਪਹੁੰਚ ਜਾਂਦਾ ਹੈ। ਇਸ ਤਰ੍ਹਾਂ ਕੈਨੇਡਾ ਦੇ ਜੰਮਪਲ ਲੜਕੇ ਲੜਕਿਆਂ ਗੋਰਿਆਂ ਵਾਂਗ ਤਲਾਕ ਆਦਿ ਨੂੰ ਮਾਮੂਲੀ ਗੱਲ ਗਿਣਦੇ ਹਨ। ਇੱਥੋਂ ਦਾ ਕਾਨੂੰਨ ਵੀ ਇਸ ਸੰਬੰਧ ਵਿੱਚ ਨਰਮ ਹੋਣ ਕਰਕੇ ਸਾਡੇ ਲੋਕ ਇਸ ਦਾ ਫਾਇਦਾ ਉਠਾ ਰਹੇ ਹਨ। ਧਨ ਕਮਾਉਣ ਲਈ ਦੋ ਤਿੰਨ ਵਾਰੀ ਵਿਆਹ ਕਰਾਉਣ ਨੂੰ ਇੱਕ ਧੰਦਾ ਬਣਾ ਲਿਆ ਹੈ। ਵਿਆਹ ਕਰਨ ਕਰਾਉਣ ਲਈ ਵਿਰਾਸਤੀ ਕਾਇਦੇ ਕਾਨੂੰਨਾਂ ਨੂੰ ਛਿੱਕੇ ਟੰਗ ਕੇ ਇਤਨੀਆਂ ਨੇੜੇ ਦੀਆਂ ਰਿਸ਼ਤੇਦਾਰੀਆਂ ਵਿੱਚ ਮੁੰਡੇ ਕੁੜੀਆਂ ਦੇ ਵਿਆਹ ਕਰ ਰਹੇ ਹਨ ਜਿਨ੍ਹਾਂ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਝੂਠੇ-ਮੂਠੇ ਅਤੇ ਕੱਚੇ ਵਿਆਹ ਵੀ ਰਚਾਏ ਜਾ ਰਹੇ ਹਨ। ਬਹੁਤ ਸਾਰੇ ਮਾਪੇ ਆਪ ਬਾਹਰ ਜਾਣ ਦੀ ਲਾਲਸਾ ਵਿੱਚ ਆਪਣੀਆਂ ਉੱਚ-ਵਿੱਦਿਆ ਹਾਸਲ ਕੀਤੀਆਂ ਬੇਟੀਆਂ ਨੂੰ ਘੱਟ ਪੜ੍ਹੇ ਲਿਖੇ ਕੈਨੇਡਾ ਦੇ ਜੰਮ ਪਲ ਜਾਂ ਕੈਨੇਡਾ 'ਚ ਰਹਿ ਰਹੇ ਲੜਕਿਆਂ ਨਾਲ ਵਿਆਹ ਕਰ ਦਿੰਦੇ ਹਨ। ਕਈ ਵਾਰ ਉਹ ਇਸ ਲਈ ਲੜਕੀ ਲੜਕੇ ਦੀ ਉਮਰ ਦੇ ਵੱਡੇ ਅੰਤਰ ਨੂੰ ਵੀ ਅੱਖੋਂ-ਪਰੋਖੇ ਕਰ ਦਿੰਦੇ ਹਨ। ਇਹ ਸਭ ਕੁਝ ਤਲਾਕ ਦਾ ਕਾਰਨ ਬਣਦੇ ਹਨ। ਇਹ ਕਹਾਣੀ ਤਲਾਕ 'ਤੇ ਹੀ ਖ਼ਤਮ ਨਹੀਂ ਹੁੰਦੀ। ਇੱਕ ਦੂਜੇ ਦੀ ਕੁੱਟ-ਕੁਟਾਈ, ਮਾਰ-ਮਰਾਈ ਅਤੇ ਆਤਮ-ਹਤਿਆਵਾਂ ਨੂੰ ਜਨਮ ਦਿੰਦੀ ਹੈ, ਬੱਚੇ ਰੁਲ ਜਾਂਦੇ ਹਨ, ਮਾਪੇ, ਭੈਣ, ਭਰਾ ਅਤੇ ਰਿਸ਼ਤੇਦਾਰਾਂ ਅੰਦਰ ਤਣਾਅ ਪੈਦਾ ਕਰਦੀ ਹੈ। ਅਰਥਾਤ ਪਰਿਵਾਰਾਂ ਦੇ ਜੀਵਨ ਤਬਾਹ ਹੋ ਜਾਂਦੇ ਹਨ, ਸੱਭਿਆਚਾਰ ਗੰਧਲਾ ਕਰਦੀ ਹੈ ਅਤੇ ਕੌਮ ਦੀ ਬਦਨਾਮੀ ਹੁੰਦੀ ਹੈ।

ਕੈਨੇਡਾ ਸਰਕਾਰ ਉਪਰੋਕਤ ਗੱਲਾਂ ਨੂੰ ਭਾਂਪ ਕੇ ਇਸ ਗਲਤ ਪ੍ਰਕ੍ਰਿਆ ਨੂੰ ਨੱਥ ਪਾਉਣ ਲਈ ਅਤੇ ਪਰਵਾਰ ਨੂੰ ਖੱਜਲ-ਖੁਆਰੀ ਤੋਂ ਬਚਾਉਣ ਲਈ ਨਵੇਂ ਕਾਨੂੰਨ ਲਿਆ ਰਹੀ ਹੈ। ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਅਸੀਂ ਗਲਤ ਕੰਮ ਨਾ ਕਰੀਏ ਅਤੇ ਆਪਣੇ ਗੌਰਵਮਈ ਵਿਰਸੇ ਨੂੰ ਸੰਭਾਲੀਏ।

## ਵਿਦੇਸ਼ ਵਿੱਚ ਸਿੱਖਾਂ ਦੀਆਂ ਸਮੱਸਿਆਵਾਂ

ਸਿੱਖ ਦੀ ਸਾਬਤ-ਸੂਰਤ, ਰਹਿਣੀ-ਬਹਿਣੀ ਅਤੇ ਰਹਿਤ-ਮਰਿਯਾਦਾ ਹੋਰਾਂ ਨਾਲੋਂ ਵੱਖਰੀ ਹੈ। ਗੁਰੂ ਵੱਲੋਂ ਸਿੱਖ ਨੂੰ ਅੰਮ੍ਰਿਤਧਾਰੀ, ਪੰਜ ਕਕਾਰੀ (ਕੇਸ, ਕਿਰਪਾਨ, ਕੰਘਾ, ਕੜਾ ਅਤੇ ਕਛਹਿਰਾ) ਅਤੇ ਨਿਰੰਕਾਰ ਨਾਲ ਜੁੜਨ ਦਾ ਹੁਕਮ ਹੈ। ਵਿਦੇਸ਼ਾਂ 'ਚ ਸਰਕਾਰੀ ਅਤੇ ਕਈ ਸੰਸਥਾਵਾਂ ਦੇ ਕਾਨੂੰਨ ਵੱਖਰੇ ਹੋਣ ਕਰਕੇ ਸਿੱਖਾਂ ਦੇ ਦਸਤਾਰ ਅਤੇ ਕਿਰਪਾਨ ਦੇ ਮਸਲੇ ਬੜੇ ਗੰਭੀਰ ਹਨ।

ਸਾਬਤ-ਸੂਰਤ ਸਿੱਖ ਕੇਸਾਧਾਰੀ ਹੈ ਅਤੇ ਦਸਤਾਰ ਸਜਾਉਂਦਾ ਹੈ। ਇਹ ਦਸਤਾਰ ਸਿੱਖੀ ਦੀ ਜਗਦੀ ਮਿਸ਼ਾਲ, ਗੁਰੂ ਦਾ ਪਿਆਰ ਅਤੇ ਕੇਸਾਂ ਦਾ ਸਤਿਕਾਰ ਦਰਸਾਉਂਦੀ ਹੈ। ਇਸ ਦੀ ਸੋਭਾ ਅਤੇ ਆਭਾ ਬਿਆਨ ਕਰਨ ਤੋਂ ਦੂਰ ਦੀ ਗੱਲ ਹੈ ਕਿਉਂਕਿ ਇਹ ਲੱਖਾਂ ਹੀ ਪਗੜੀ ਰਹਿਤ ਖੜ੍ਹੇ ਬੰਦਿਆਂ 'ਚ ਸਿੱਖ ਦੀ ਪਹਿਚਾਨ ਕਰਾਉਂਦੀ ਹੈ। ਅਸਲ ਵਿੱਚ ਇਹ ਸਿੱਖ ਦਾ ਤਾਜ ਹੈ। ਇਹ ਸਿੱਖ ਨੂੰ ਇਤਨਾ ਮਾਣ-ਤਾਣ ਅਤੇ ਆਨ-ਸ਼ਾਨ ਬਖਸ਼ਦੀ ਹੈ ਕਿ ਲੋਕ ਸਰਦਾਰ ਜੀ ਕਹਿ ਕੇ ਬੁਲਾਉਂਦੇ ਹਨ। ਜੋ ਇਕ ਸੁਲਤਾਨ ਦਾ ਰੁਤਬਾ ਹੈ। ਇਹ ਮਨੁੱਖੀ ਸਰੀਰ ਦੇ ਅਤਿ ਸੂਖਮ ਹਿੱਸੇ 'ਸਿਰ' ਨੂੰ ਗਰਮੀ, ਸਰਦੀ ਅਤੇ ਸੱਟ ਲੱਗਣ ਤੋਂ ਵੀ ਬਚਾਉਂਦੀ ਹੈ।

ਸੁਰੱਖਿਆ ਕਾਨੂੰਨ ਮੁਤਾਬਕ ਮੋਟਰ ਸਾਈਕਲ, ਸਕੂਟਰ ਜਾਂ ਸਾਈਕਲ ਚਲਾਉਣ ਸਮੇਂ ਸਿਰ ਤੇ ਟੋਪ (Hat) ਪਹਿਨਣਾ ਲਾਜ਼ਮੀ ਹੈ। ਜੋ ਨਹੀਂ ਸੀ ਪਹਿਨਦਾ ਪੁਲੀਸ ਉਸ ਦਾ ਚਲਾਣ ਕਰ ਦਿੰਦੀ ਸੀ, ਇੰਵ ਸਿੱਖਾਂ ਦਾ ਚਲਾਣ ਵੀ ਹੋਣ ਲੱਗਿਆ। ਪਰ ਸਰਦਾਰ ਅਵਤਾਰ ਸਿੰਘ ਢਿੱਲੋਂ ਨੇ ਦਸਤਾਰ ਪਹਿਨ ਕੇ ਪੁਲੀਸ ਨੂੰ ਚੈਲੰਜ ਕੀਤਾ ਅਤੇ ਮੋਟਰ ਸਾਈਕਲ ਚਲਾਇਆ। ਫਿਰ ਨਾਮਵਰ ਸਿੱਖ ਜੱਥੇਬੰਦੀਆਂ ਜਿਵੇਂ 'ਵਰਲਡ ਸਿੱਖ ਆਰਗੇਨਾਈਜ਼ੇਸ਼ਨ (WSO) ਆਦਿ ਨੇ ਕਚਹਿਰੀਆਂ ਦਾ ਦਰਵਾਜ਼ਾ ਖੜਕਾਇਆ। ਵਕੀਲਾਂ ਨੇ ਜੱਜ ਸਾਹਿਬਾਨ ਅੱਗੇ ਦਲੀਲਾਂ ਰਾਹੀਂ, ਕਿ ਦਸਤਾਰ ਸਿੱਖ ਦਾ ਧਾਰਮਿਕ ਚਿੰਨ੍ਹ ਹੈ ਅਤੇ ਸਿੱਖ ਨੂੰ ਟੋਪ ਪਹਿਨਣ ਦੀ ਮਨਾਹੀ ਹੈ ਤਾਂ ਜੱਜ ਵੱਲੋਂ ਸਿੱਖਾਂ ਨੂੰ ਦਸਤਾਰ ਪਹਿਨ ਕੇ ਮੋਟਰ ਸਾਈਕਲ ਆਦਿ ਚਲਾਉਣ ਦੀ ਖੁਲ੍ਹ ਦੇ ਦਿੱਤੀ। ਇਹ ਕੇਸ ਜਿੱਤਣ ਉਪਰੰਤ ਵੀ ਕੈਨੇਡਾ ਦੀ ਪੁਲੀਸ ਨੇ 2010 ਵਿੱਚ ਇੱਕ ਸਿੱਖ ਮੋਟਰ ਸਾਈਕਲ ਸਵਾਰ ਦਾ ਚਲਾਣ ਇਸ ਆਧਾਰ 'ਤੇ ਕਰ ਦਿੱਤਾ ਕਿ ਜਦੋਂ ਤੇਰਾ ਮੋਟਰ ਸਾਈਕਲ 100 ਕਿਲੋਮੀਟਰ ਪ੍ਰਤੀ ਘੰਟਾ ਦੀ ਸਪੀਡ 'ਤੇ ਚਲੇਗਾ ਤਾਂ ਤੇਰੀ ਪਗੜੀ (Turban) ਲਹਿ ਸਕਦੀ ਹੈ। ਪਰ ਉਸ ਨੇ ਪੱਗ ਬੰਨ੍ਹ ਕੇ 110 ਕਿਲੋਮੀਟਰ ਪ੍ਰਤੀ ਘੰਟਾ ਤੋਂ ਵੀ ਉਪੱਰ ਮੋਟਰ ਸਾਈਕਲ ਚਲਾ ਕੇ ਦਿਖਾ ਦਿੱਤਾ। ਹੁਣ ਸਿੱਖ ਦਸਤਾਰ ਪਹਿਨ ਕੇ ਸ਼ਰੇਆਮ ਮੋਟਰ ਸਾਈਕਲ ਚਲਾਉਂਦੇ ਹਨ।

ਫ਼ੌਜ, ਏਅਰ ਫੋਰਸ, ਪੁਲੀਸ ਆਦਿ ਮਹਿਕਮਿਆਂ ਵਿੱਚ ਨੌਕਰੀ ਲੈਣ ਲਈ ਪਗੜੀਧਾਰੀ ਸਿੱਖਾਂ ਨੂੰ ਬਹੁਤ ਲੰਬੀ ਜਦੋ ਜਹਿਦ ਕਰਨੀ ਪਈ। ਸਰਦਾਰ ਜਸਵੰਤ ਸਿੰਘ ਤਤਲਾ ਜੋ ਦਸਤਾਰਧਾਰੀ ਹਨ ਨੇ ਸੱਤ ਸਾਲ ਦੀਆਂ ਮੁਸ਼ਕਲਾਂ ਉਪਰੰਤ ਏਅਰ ਫੋਰਸ ਵਿੱਚ ਨੌਕਰੀ ਹਾਸਲ ਕੀਤੀ। ਕਈ ਸਕੂਲਾਂ ਵਿੱਚ ਵੀ ਸਿੱਖ ਬੱਚਿਆਂ ਨੂੰ ਸਿਰ 'ਤੇ ਪੱਗ, ਪਟਕਾ ਜਾਂ ਰੁਮਾਲ ਬੰਨ੍ਹ ਕੇ ਆਉਣ ਦੀ ਇਜ਼ਾਜ਼ਤ ਨਹੀਂ ਸੀ। ਇਸ ਪਾਬੰਦੀ ਨੂੰ ਹਟਾਉਣ ਲਈ ਵੀ ਕਚਹਿਰੀਆਂ ਵਿੱਚ ਬੜਾ ਧਨ ਖਰਚ ਹੋਇਆ। ਅੱਜ ਕਲ੍ਹ ਕਈ ਮੁਲਕਾਂ ਦੇ ਹਵਾਈ ਅੱਡਿਆਂ 'ਤੇ ਤਲਾਸ਼ੀ ਲਈ ਸਿੱਖਾਂ ਨੂੰ ਪੱਗ ਲਾਹੁਣ ਲਈ ਮਜ਼ਬੂਰ ਕੀਤਾ ਜਾਂਦਾ ਹੈ। ਪੱਗ ਨਾ

ਉਤਾਰਨ 'ਤੇ ਬੇਇਜ਼ਤੀ ਅਤੇ ਜਹਾਜ਼ ਨਾ ਚੜ੍ਹਨ ਦੇ ਮਸਲੇ ਖੜ੍ਹੇ ਹੋ ਰਹੇ ਹਨ। ਸਿੱਖ ਦੀ ਪਗੜੀ ਲਹੁਣੀ ਮਾਨੋਂ ਸਿਰ ਲਾਹੁਣ ਦੇ ਬਰਾਬਰ ਹੈ। ਇਸ ਸੰਬੰਧੀ ਵੀ ਸਿੱਖਾਂ ਦੀਆਂ ਪ੍ਰਮੁੱਖ ਜੱਥੇਬੰਦੀਆਂ ਵੱਖ ਵੱਖ ਮੁਲਕਾਂ ਦੀਆਂ ਸਰਕਾਰਾਂ, ਪੱਗ ਦੀ ਤਲਾਸ਼ੀ ਲੈਣ ਦਾ ਕੋਈ ਵਿਗਿਆਨਕ ਢੰਗ ਅਪਣਾਉਣ ਲਈ ਜੋਰ ਪਾ ਰਹੀਆਂ ਹਨ। ਪਿੱਛੇ ਜਿਹੇ ਕਿਊਬਕ ਵਿਖੇ ਸਿੱਖ ਬੱਚਿਆਂ ਉੱਪਰ ਪਾਬੰਦੀ ਲਗਾ ਦਿੱਤੀ ਹੈ ਕਿ ਉਹ ਪਟਕਾ ਜਾਂ ਰੁਮਾਲ ਸਿਰ 'ਤੇ ਬੰਨ੍ਹ ਕੇ ਸੌਕਰ Soccer (ਫੁੱਟਬਾਲ) ਨਹੀਂ ਖੇਡ ਸਕਦੇ। ਹਾਲਾਂ ਕਿ FIFA ਜੋ ਸੌਕਰ ਦੀ ਮੁੱਖ ਜੱਥੇਬੰਦੀ ਹੈ ਉਸ ਨੇ ਇਹ ਪਾਬੰਦੀ ਲਾਉਣ ਤੋਂ ਇਨਕਾਰ ਕੀਤਾ ਹੈ। ਇਸੇ ਤਰ੍ਹਾਂ ਫਰਾਂਸ ਵਿੱਚ ਪਗੜੀ ਸੰਬੰਧੀ ਬੜਾ ਗੰਭੀਰ ਮਸਲਾ ਬਣਿਆ ਹੋਇਆ ਹੈ।

ਕਿਰਪਾਨ ਦੀ ਸਮੱਸਿਆ ਦਸਤਾਰ ਤੋਂ ਵੀ ਗੁੰਝਲਦਾਰ ਹੈ। ਗੁਰੂ ਦੀ ਬਖਸ਼ਿਸ਼ ਸਦਕਾ ਇਹ ਸਿੱਖੀ ਦਾ ਧਾਰਮਿਕ ਚਿੰਨ੍ਹ ਹੈ। ਗੁਰੂ ਸਾਹਿਬਾਨ ਨੇ ਇਸ ਨੂੰ ਨਿਰੰਕਾਰੀ ਸ਼ਕਤੀ ਆਖਿਆ ਹੈ। ਅੰਗਰੇਜ਼ ਲਿਖਾਰੀ ਰਿਚਰਡ ਬਰਟਨ ਨੇ ਵੀ ਕਿਰਪਾਨ ਨੂੰ ਪ੍ਰਭੂ ਸ਼ਕਤੀ ਮੰਨਿਆ ਹੈ। ਉਹ ਲਿਖਦਾ ਹੈ (At a higher plane the sword has been idealized as Divine power)। ਕਿਰਪਾਨ ਦੀ ਸੰਸਾਰ ਅੰਦਰ ਇਤਨੀ ਮਹਾਨਤਾ ਹੈ ਕਿ ਮਹਾਨ ਵਿਅਕਤਿਆਂ ਨੂੰ ਇਸ ਨਾਲ ਸਨਮਾਨਿਆ ਜਾਂਦਾ ਹੈ।ਗੁਰੂ ਸਾਹਿਬ ਦਾ ਹੁਕਮ ਹੈ, ਸਿੱਖਾ! ਇਹ ਪੰਜ ਕਕਾਰਾਂ 'ਚ ਜੋ ਛੋਟੀ ਕਿਰਪਾਨ ਦੀ ਬਖਸ਼ਿਸ਼ ਤੈਨੂੰ ਕਰ ਰਹੇ ਹਾਂ ਇਹ ਕੇਵਲ ਤੇਰੀ ਸੁਰੱਖਿਆ ਲਈ ਹੈ, ਕਿਸੇ ਦੇ ਮਾਰਨ ਲਈ ਨਹੀਂ। ਸਚਿਆਰੇ ਗੁਰੂ ਸਿੱਖਾਂ ਨੇ ਵਕੀਲਾਂ ਰਾਹੀਂ ਅਪੀਲ ਅਤੇ ਦਲੀਲ ਵਜੋਂ ਕਿਰਪਾਨ 'ਤੇ ਪਾਬੰਦੀ ਦਾ ਮਾਮਲਾ ਜਦ ਵਿਦੇਸ਼ਾਂ 'ਚ ਜੱਜਾਂ ਪਾਸ ਉਠਾਇਆ ਤਾਂ ਉਨ੍ਹਾਂ ਘੋਖ ਕੇ ਫੈਸਲਾ ਕੀਤਾ ਕਿ ਛੋਟੀ ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਹਥਿਆਰ ਨਹੀਂ। ਇਸ ਲਈ ਸਿੱਖ ਇਸ ਨੂੰ ਪਹਿਨ ਕੇ ਕੈਨੇਡਾ ਅੰਦਰ ਘੁੰਮ ਫਿਰ ਸਕਦੇ ਹਨ। ਪਰ ਫਿਰ ਵੀ ਜਾਣੇ ਅਣਜਾਣੇ ਕਈ ਵਾਰ ਕਿਰਪਾਨਧਾਰੀ ਨੂੰ ਕਈ ਥਾਵਾਂ ਤੇ ਰੋਕਿਆ ਜਾਂਦਾ ਹੈ। ਹੋਰ ਤਾਂ ਹੋਰ ਕਈ ਸੰਸਥਾਵਾਂ ਕੜਾ ਪਹਿਨਣ ਤੇ ਵੀ ਇਤਰਾਜ ਕਰਦੀਆਂ ਹਨ।

## ਕੈਨੇਡਾ ਵਿੱਚ ਸਿੱਖਾਂ ਦਾ ਭਵਿੱਖ

ਸਿੱਖ ਆਮ ਕਰਕੇ ਮਿਹਨਤੀ ਹੋਣ ਨਾਤੇ ਆਜ਼ਾਦ ਵਾਤਾਵਰਨ ਚਾਹੁੰਦਾ ਹੈ। ਇਹ ਚੰਗੀ ਖੁਰਾਕ, ਸਾਫ਼-ਸੁਥਰੇ ਅਤੇ ਸੁੰਦਰ ਬਸਤਰ, ਖੁਲ੍ਹੇ-ਡੁੱਲ੍ਹੇ ਅਤੇ ਸੁਹਣੇ ਮਕਾਨ ਰਿਹਾਇਸ਼ ਲਈ ਪਸੰਦ ਕਰਦਾ ਹੈ। ਇਹ ਕੋਈ ਨਵੀਂ ਗੱਲ ਨਹੀਂ। ਸਰਦਾਰ ਹਰੀ ਸਿੰਘ ਨਲੂਆ ਦੇ ਸਮੇਂ ਦਾ ਅੰਗਰੇਜ਼ੀ ਸਰਕਾਰ ਦੇ ਸਿਹਤ ਵਿਭਾਗ ਸੰਬੰਧੀ ਅਧਿਕਾਰੀ ਕੈਪਟਨ ਵੇਸ ਲਿਖਦਾ ਹੈ ਕਿ ਜਦੋਂ ਮੈਂ ਹਜ਼ਾਰੇ ਦੇ ਇਲਾਕੇ ਦਾ ਦੌਰਾ ਕੀਤਾ ਤਾਂ ਦੇਖਿਆ ਕਿ ਸਿੱਖਾਂ ਦੇ ਘਰ ਬਹੁਤ ਸੁੰਦਰ ਸਨ, ਘਰਾਂ ਦੇ ਆਲੇ-

ਦੁਆਲੇ ਚੰਗੀ ਹਰਿਆਵਲ, ਰਸਤੇ ਸਾਫ਼-ਸੁਥਰੇ ਅਤੇ ਚੰਗੀ ਚਹਿਲ-ਪਹਿਲ ਸੀ। ਵੱਡੀ ਗੱਲ ਇਹ ਹੈ ਕਿ ਸਿੱਖ ਅੰਮ੍ਰਿਤ ਵੇਲੇ ਉੱਠ ਖੜੋਂਦੇ ਹਨ, ਇਹ ਆਪ ਤਾਂ ਮਿਹਨਤੀ ਹਨ ਪਰ ਇਨ੍ਹਾਂ ਦੀਆਂ ਇਸਤਰੀਆਂ ਬੰਦਿਆਂ ਤੋਂ ਵੀ ਵੱਧ ਮਿਹਨਤ ਕਰਦੀਆਂ ਹਨ। ਇਨ੍ਹਾਂ ਦੇ ਬਸਤਰ ਵੀ ਚੰਗੇ ਅਤੇ ਸਾਫ਼-ਸੁਥਰੇ ਸਨ ਜਦ ਕਿ ਮੁਸਲਮਾਨ ਇਲਾਕਿਆਂ ਵਿੱਚ ਬੜੀ ਗੰਦਗੀ ਸੀ, ਲੋਕਾਂ ਦੇ ਘਰ ਅਤੇ ਕਪੜੇ ਵੀ ਮੈਲੇ-ਕੁਚੇਲੇ ਸਨ।

ਕੈਨੇਡਾ ਮੁਲਕ ਰਹਿਣ ਲਈ ਦੁਨੀਆਂ ਦੇ ਚੋਟੀ ਦੇ ਦੇਸ਼ਾਂ 'ਚ ਗਿਣਿਆਂ ਜਾਂਦਾ ਹੈ। ਪਰ ਕੈਨੇਡਾ ਅੰਦਰ ਵੈਨਕੂਵਰ ਦਾ ਇਲਾਕਾ ਮਨੁੱਖੀ ਰਿਹਾਇਸ਼ ਲਈ ਟੀਸੀ ਦਾ ਮੰਨਿਆ ਗਿਆ ਹੈ ਕਿਉਂਕਿ ਇੱਥੇ ਦਾ ਜਲਵਾਯੂ ਬਹੁਤ ਹੀ ਅਨਕੂਲ, ਨਾ ਅੱਤ ਦੀ ਠੰਢ ਅਤੇ ਨਾ ਹੀ ਅੱਤ ਦੀ ਗਰਮੀ, ਚਾਰੇ ਪਾਸੇ ਹਰਿਆਵਲ, ਦਿਲਕਸ਼ ਨਜ਼ਾਰੇ, ਹੁਸੀਨ ਵਾਦੀਆਂ, ਖੁਲ੍ਹੇ ਹਰੇ ਭਰੇ ਪਾਰਕ ਅਤੇ ਸੈਰਗਾਹਾਂ, ਸਾਫ਼-ਸੁਥਰੀਆਂ ਚੌੜੀਆਂ ਸੜਕਾਂ, ਆਲੀਸ਼ਾਨ ਇਮਾਰਤਾਂ ਆਦਿ। ਸਿੱਖਾਂ ਨੇ ਵੀ ਰਹਿਣ ਲਈ ਇਸ ਇਲਾਕੇ ਨੂੰ ਚੁਣਿਆ। ਅੱਜ ਕਲ੍ਹ ਇਹ ਇਲਾਕਾ ਸਿੱਖਾਂ ਦਾ ਗੜ੍ਹ ਮੰਨਿਆ ਜਾਂਦਾ ਹੈ। ਇੱਥੇ ਕੰਮ ਕਾਜ ਦੇ ਅਣਗਿਣਤ ਵਸੀਲੇ ਉਪਲਬਧ ਹਨ। ਸਰ੍ਹੀ ਦਾ ਇਲਾਕਾ ਤਾਂ ਦੱਸਣ ਮੁਤਾਬਕ ਸਿੱਖਾਂ ਨੇ ਹੀ ਆਬਾਦ ਕੀਤਾ ਹੈ ਜਿਸ ਵਿੱਚ ਦੋ ਤਿੰਨ ਮੰਜ਼ਲੇ ਵੱਡੇ ਵੱਡੇ ਆਕਾਰ ਦੇ ਖ਼ੂਬਸੂਰਤ, ਸਾਫ਼-ਸੁਥਰੇ ਅਤੇ ਰਮਣੀਕ ਮਕਾਨ ਸ਼ੋਭ ਰਹੇ ਹਨ। ਲੋਕਾਂ ਕੋਲ ਚੜ੍ਹਦੇ ਤੋਂ ਚੜ੍ਹਦੀਆਂ ਕਾਰਾਂ, ਟਰੱਕ, ਵੈਨਾਂ ਆਦਿ ਰੱਖੀਆਂ ਹੋਈਆਂ ਹਨ। ਘਰਾਂ ਨੂੰ ਬੜਾ ਸ਼ਿੰਗਾਰਿਆ ਹੋਇਆ ਹੈ। ਇਨ੍ਹਾਂ ਦੇ ਖਾਣੇ-ਦਾਣੇ ਦਾ ਪਤਾ ਤਾਂ ਸਟੋਰਾਂ ਤੋਂ ਨਿਕਲ ਰਹੀਆਂ ਰੇੜ੍ਹੀਆਂ ਜੋ ਦੁੱਧ ਦੀਆਂ ਕੇਨੀਆਂ ਨਾਲ ਲੱਦੀਆਂ ਹੁੰਦੀਆਂ ਹਨ ਤੋਂ ਲੱਗ ਜਾਂਦਾ ਹੈ। ਬੈਂਕਾਂ 'ਚ ਜਾਈਏ ਤਾਂ 15 ਬੰਦਿਆਂ 'ਚੋਂ ਘੱਟੋ ਘੱਟ 10 ਆਪਣੇ ਭਾਈ ਚਾਰੇ ਦੇ ਬੰਦੇ ਕਤਾਰ ਵਿੱਚ ਖੜ੍ਹੇ ਹੁੰਦੇ ਹਨ ਜੋ ਇਨ੍ਹਾਂ ਦੀ ਮਿਹਨਤ ਦਾ ਫਲ ਦਰਸਾਉਂਦਾ ਹੈ। ਭਾਵ ਇਹ ਪੈਸੇ ਜੋੜਦੇ ਵੀ ਹਨ ਅਤੇ ਖਰਚਦੇ ਵੀ ਹਨ। ਪਰ ਗੋਰੇ ਧਨ ਘੱਟ ਹੀ ਜੋੜਦੇ ਹਨ।

## ਖੇਤੀ ਅਤੇ ਹੋਰ ਧੰਦਿਆਂ 'ਚ ਯੋਗਦਾਨ

ਪੰਜਾਬ ਦੇ ਸਿੱਖ ਬਹੁਤੇ ਖੇਤੀ ਕਰਦੇ ਸਨ ਇਸ ਲਈ ਇੱਥੇ ਵੀ ਖੇਤੀ ਦੇ ਧੰਦੇ ਨੂੰ ਅਪਣਾ ਲਿਆ। ਸਰਕਾਰੀ ਅੰਕੜਿਆਂ ਮੁਤਾਬਕ 80 ਪ੍ਰਤੀਸ਼ਤ ਤੋਂ ਵੱਧ ਬੈਰੀਜ਼ ਫਾਰਮ ਇਨ੍ਹਾਂ ਦੇ ਹਨ। ਇਨ੍ਹਾਂ ਫਾਰਮਾਂ 'ਚ ਗਰਮੀ ਰੁੱਤ ਸਮੇਂ ਪੰਜਾਬੀ ਭਾਈਚਾਰੇ ਨੂੰ ਕਾਫੀ ਰੁਜ਼ਗਾਰ ਮਿਲ ਜਾਂਦਾ ਹੈ। ਬਹੁਤ ਸਾਰਿਆਂ ਨੇ ਤਾਂ ਅਮਰੀਕਾ ਵਿੱਚ ਵੀ ਵੱਡੇ ਵੱਡੇ ਫ਼ਾਰਮ ਲੈ ਰੱਖੇ ਹਨ। ਇਸੇ ਤਰ੍ਹਾਂ ਮਕਾਨਾਂ ਦੇ ਨਿਰਮਾਣ 'ਚ ਅਤੇ ਮਕਾਨ ਉਸਾਰੀ ਦੇ ਵੱਖ ਵੱਖ ਧੰਦਿਆਂ  ਵਿੱਚ ਸਿੱਖ ਬਹੁਤਾਤ ਵਿੱਚ ਜੁੜ੍ਹੇ ਹੋਏ ਹਨ। ਆਵਾਜਾਈ ਦੇ ਸਾਧਨਾਂ ਜਿਵੇਂ ਕਿ ਟਰੱਕ, ਟੈਕਸੀ, ਬੱਸ ਡਰਾਵਿੰਗ, ਰੇਲਵੇ

ਆਦਿ ਵਿੱਚ ਵੀ ਇਹ ਦਿਨੋ ਦਿਨ ਅੱਗੇ ਵੱਧ ਰਹੇ ਹਨ। ਪੰਜਾਬੀ ਮਾਰਕੀਟ, ਫਰੂਟੀਕਾਨਾ, ਕਪੜਾ, ਪੀਜ਼ਾ ਸਟੋਰ, ਮਠਿਆਈ ਦੀਆਂ ਦੁਕਾਨਾਂ, ਫੋਟੋਗ੍ਰਾਫੀ, ਸੋਨੇ ਆਦਿ ਦੇ ਸਟੋਰਾਂ ਵਿੱਚ ਵੀ ਝੰਡੀ ਹੈ। ਆਉਣ ਵਾਲੇ ਸਮੇਂ ਅੰਦਰ ਇਹਨਾਂ ਵਿੱਚ ਵਾਧਾ ਅਤੇ ਚੰਗੇ ਚੱਲਣ ਦੀ ਸੰਭਾਵਨਾ ਹੈ ਕਿਉਂਕਿ ਇੱਕ ਤਾਂ ਪੰਜਾਬੀਆਂ ਦਾ ਇੱਥੇ ਆਉਣਾ ਵਧ ਰਿਹਾ ਹੈ। ਦੂਜਾ ਲੋਕਾਂ ਦੀ ਖ਼੍ਰੀਦ ਸ਼ਕਤੀ ਵੱਧ ਰਹੀ ਹੈ ਅਤੇ ਤੀਜਾ ਗੋਰੇ ਵੀ ਇਹਨਾਂ ਸਟੋਰਾਂ ਦੀਆਂ ਚੀਜ਼ਾਂ ਪਸੰਦ ਕਰਨ ਲਗ ਪਏ ਹਨ। ਖਾਸ ਕਰ ਸਮੋਸਾ ਬੜਾ ਮਸ਼ਹੂਰ ਹੋਇਆ ਹੈ ਕਿਉਂਕਿ ਇਹ ਸਸਤਾ ਹੈ, ਸੁਆਦੀ ਹੈ ਅਤੇ ਖਾ ਕੇ ਪੇਟ ਦੀ ਪੂਰਤੀ ਅਰਥਾਤ ਭੁੱਖ ਮਿੱਟ ਜਾਂਦੀ ਹੈ। ਇਸ ਤੋਂ ਇਲਾਵਾ ਸਮੋਸਾ ਲੈ ਕੇ ਜਾਣਾ ਵੀ ਆਸਾਨ ਹੈ ਅਤੇ ਤਲਿਆ ਹੋਣ ਕਰਕੇ ਜਲਦੀ ਖਰਾਬ ਨਹੀਂ ਹੁੰਦਾ। ਉਪਰੋਕਤ ਕੰਮ ਤਾਂ ਘੱਟ ਪੜ੍ਹੇ ਲਿਖੇ ਵੀ ਕਰ ਸਕਦੇ ਹਨ।

1984 ਦੇ ਖ਼ੂਨੀ ਘਲੂਘਾਰੇ ਨੂੰ ਮੁੱਖ ਰਖਦਿਆਂ ਕੈਨੇਡਾ ਵਿੱਚ ਸਿੱਖ ਸੰਸਥਾ ਵੱਲੋਂ ਖ਼ਾਲਸੇ ਦੇ 300 ਸਾਲਾ ਪ੍ਰਕਾਸ਼ ਦਿਹਾੜੇ 'ਤੇ 1999 ਤੋਂ ਖ਼ੂਨਦਾਨ ਕੈਂਪ ਆਰੰਭ ਕੀਤੇ ਗਏ ਹਨ। ਇਹ ਕੈਂਪ ਹਰ ਸਾਲ ਆਯੋਜਿਤ ਕੀਤੇ ਜਾਂਦੇ ਹਨ। ਹੁਣ ਤੱਕ ਵੱਖ ਵੱਖ ਥਾਵਾਂ 'ਤੇ ਨੌਜੁਆਨਾਂ ਵੱਲੋਂ ਖ਼ੂਨ ਦੇ ਕੇ ਇੱਕ ਲੱਖ ਤੋਂ ਵੱਧ ਜਿੰਦੜੀਆਂ ਨੂੰ ਖ਼ੂਨ ਦੀ ਸਹਾਇਤਾ ਪ੍ਰਦਾਨ ਕੀਤੀ ਜਾ ਚੁੱਕੀ ਹੈ।

ਪੜ੍ਹਾਈ ਕੀਤੀ ਹੋਈ ਕਦੇ ਆਹਲੀ ਨਹੀਂ ਜਾਂਦੀ। ਉੱਚ ਵਿੱਦਿਆ ਨਾਲ ਹੀ ਸਾਡੇ ਬੱਚੇ ਵਿਗਿਆਨੀ, ਪ੍ਰੋਫੈਸਰ, ਡਾਕਟਰ, ਇੰਜਨੀਅਰ ਆਦਿ ਬਣ ਸਕਦੇ ਹਨ। ਇਸ ਤੋਂ ਇਲਾਵਾ ਏਅਰ ਫ਼ੋਰਸ, ਪੁਲੀਸ, ਜੱਜ ਆਦਿ ਦੀ ਨੌਕਰੀ ਹਾਸਲ ਕਰਨ ਲਈ ਯੂਨੀਵਰਸਿਟੀ ਦੀ ਪੜ੍ਹਾਈ ਬਹੁਤ ਜ਼ਰੂਰੀ ਹੈ। ਸਰਕਾਰੀ ਅੰਕੜਿਆਂ ਮੁਤਾਬਿਕ ਇਸ ਵਿੱਚ ਅਸੀਂ ਚੀਨੇ, ਜਪਾਨੀ ਆਦਿ ਲੋਕਾਂ ਤੋਂ ਕਾਫੀ ਪਿੱਛੇ ਹਾਂ। ਸੋ ਬੱਚਿਆਂ ਨੂੰ ਪੜ੍ਹਾਈ ਵੱਲ ਪ੍ਰੇਰਤ ਕਰਨ ਦੀ ਵੱਡੀ ਲੋੜ ਹੈ। ਉੱਚੀਆਂ ਪਦਵੀਆਂ 'ਤੇ ਹੀ ਪਹੁੰਚ ਕੇ ਅਸੀਂ ਇੱਥੇ ਉੱਚੀ ਧੌਣ ਕਰ ਕੇ ਚੱਲ ਸਕਦੇ ਹਾਂ। ਸਿੱਖ ਮਾਰਸ਼ਲ ਕੌਮ ਹੋਣ ਕਾਰਨ ਫ਼ੌਜ ਵਿੱਚ ਵੀ ਚੰਗੇ ਅਹੁਦੇ ਪ੍ਰਾਪਤ ਕਰ ਸਕਦੇ ਹਨ।

## ਕੈਨੇਡੀਅਨ ਫ਼ੌਜ ਵਿੱਚ ਸਿੱਖਾਂ ਦੀ ਸ਼ਮੂਲੀਅਤ

ਸਰਦਾਰ ਬੁੱਕਮ ਸਿੰਘ (ਅਸਲੀ ਨਾਮ ਬੁੱਕਣ ਸਿੰਘ ਹੁਸ਼ਿਆਰਪੁਰ ਜਿਲ੍ਹੇ ਦੇ ਪਿੰਡ ਮਾਹਿਲਪੁਰ ਦਾ ਜੰਮਪਲ 1907 ਵਿੱਚ ਕੈਨੇਡਾ ਦੇ ਪ੍ਰਾਂਤ ਬ੍ਰਿਟਸ਼ ਕੋਲੰਬੀਆ ਵਿੱਚ ਰੁਜ਼ਗਾਰ ਲਈ ਪਹੁੰਚਿਆ। ਉਸ ਸਮੇਂ ਇਹ 14 ਸਾਲ ਦਾ ਹੀ ਸੀ। ਕਿਉਂਕਿ 5 ਅਗਸਤ 1914 ਨੂੰ ਕੈਨੇਡਾ ਬ੍ਰਿਟਿਸ਼ ਸਰਕਾਰ ਦਾ ਹਿੱਸਾ ਬਣ ਗਿਆ ਸੀ। ਉਨ੍ਹੀਂ ਦਿਨੀਂ ਪਹਿਲਾ ਸੰਸਾਰ ਯੁੱਧ ਛਿੜ ਗਿਆ ਸੀ। ਅੰਗਰੇਜ਼ ਅਫ਼ਸਰਾਂ ਨੇ ਇਸ ਨੂੰ ਮਾਰਸ਼ਲ ਕੌਮ ਨਾਲ ਸੰਬੰਧ ਹੋਣ ਕਰਕੇ 'ਇੱਕ ਔਂਟਾਰੀਉ ਬਟਾਲੀਅਨ'

ਵਿੱਚ ਭਰਤੀ ਕਰ ਲਿਆ। ਸਾਲ 1916 ਵਿੱਚ ਈਪਰ (ਬੈਲਜ਼ੀਅਮ) ਵਿੱਚ ਫਰੈਂਡਰਸ ਦੇ ਮੈਦਾਨਾਂ ਦੀ ਲੜਾਈ ਵਿੱਚ 20 ਕੈਨੇਡੀਅਨ ਇਨਫੈਂਟਰੀ ਬਟਾਲੀਅਨ ਵੱਲੋਂ ਬਹਾਦਰੀ ਦੇ ਜੌਹਰ ਦਿਖਾਉਂਦਾ ਬੁਰੀ ਤਰ੍ਹਾਂ ਫੱਟੜ ਹੋ ਗਿਆ ਸੀ। ਡਾਕਟਰੀ ਇਲਾਜ ਉਪਰੰਤ ਠੀਕ ਹੋਣ 'ਤੇ 1917 ਵਿੱਚ ਇਸ ਨੇ ਦੁਬਾਰਾ ਜੰਗ 'ਚ ਸ਼ਾਮਲ ਹੋਣ ਦੀ ਤਿਆਰੀ ਕਰ ਲਈ। ਪਰ ਬੁੱਕਮ ਸਿੰਘ ਨੂੰ ਤਪਦਿਕ ਦੀ ਨਾਮੁਰਾਦ ਬਿਮਾਰੀ ਨੇ ਘੇਰ ਲਿਆ ਜਿਸ ਕਾਰਨ ਡਾਕਟਰ ਨੇ ਜੰਗ 'ਚ ਜਾਣ ਤੋਂ ਮਨ੍ਹਾ ਕਰ ਦਿੱਤਾ। ਅਖੀਰ ਬਿਮਾਰੀ ਨਾਲ ਜੂਝਦਾ 27 ਅਗਸਤ 1919 ਨੂੰ ਇਹ 26 ਸਾਲ ਦੀ ਉਮਰ ਵਿੱਚ ਸੰਸਾਰ ਤੋਂ ਚਲਾ ਗਿਆ। ਸੰਸਾਰ ਯੁੱਧ ਦੇ ਬਾਕੀ ਸ਼ਹੀਦਾਂ ਦੇ ਨਾਲ ਕਿਚਨਰ ਸ਼ਹਿਰ ਦੇ ਮਾਊਂਟ ਹੋਪ ਕਬਰਿਸਤਾਨ ਵਿੱਚ ਇਸ ਨੂੰ ਦਫਨਾਇਆ ਗਿਆ। ਉੱਥੇ ਇਸ ਦੀ ਸਮਾਧ ਅੱਜ ਵੀ ਮੌਜੂਦ ਹੈ। ਸੋ ਸਰਦਾਰ ਬੁੱਕਮ ਸਿੰਘ ਪਗੜੀਧਾਰੀ ਕੈਨੇਡੀਅਨ ਫ਼ੌਜ ਦਾ ਪਹਿਲਾ ਸਿੱਖ ਨਾਇਕ ਹੈ। ਇਸ ਉਪਰੰਤ ਹੋਰ ਵੀ ਸਿੱਖ ਕੈਨੇਡੀਅਨ ਫ਼ੌਜ ਵਿੱਚ ਸ਼ਾਮਲ ਹੋਏ। ਪਰ ਅੱਜ ਕਲ੍ਹ ਲੈਫ਼ਟੀਨੈਂਟ ਕਰਨਲ ਹਰਜੀਤ ਸਿੰਘ ਸੱਜਣ ਇੱਕ ਨਾਮਵਰ ਸਿੱਖ ਅਫ਼ਸਰ ਵਜੋਂ ਜਾਣੇ ਜਾਂਦੇ ਹਨ। ਸਰਦਾਰ ਹਰਜੀਤ ਸਿੰਘ ਪੰਜ ਸਾਲ ਦੀ ਉਮਰ ਵਿੱਚ ਆਪਣੇ ਮਾਪਿਆਂ ਨਾਲ ਬੰਬੇਲੀ ਪਿੰਡ ਤੋਂ ਵੈਨਕੂਵਰ (ਕੈਨੇਡਾ) ਆਇਆ ਸੀ। ਭਾਵੇਂ ਇਸ ਨੇ ਏਅਰ ਫੋਰਸ 'ਚ ਭਰਤੀ ਹੋਣ ਲਈ ਬੜੀ ਮਿਹਨਤ ਕੀਤੀ। ਪਰ 1989 ਵਿੱਚ ਹਾਈ ਸਕੂਲ ਦੀ ਪੜ੍ਹਾਈ ਉਪਰੰਤ ਫ਼ੌਜ ਵਿੱਚ ਭਰਤੀ ਹੋ ਗਿਆ। ਪਰ ਫਿਰ ਕੁਝ ਸਮੇਂ ਪਿੱਛੋਂ ਵੈਨਕੂਵਰ ਪੁਲੀਸ 'ਚ ਆ ਗਿਆ। ਇੱਥੇ ਵੀ ਮਨ ਨਹੀਂ ਲੱਗਿਆ ਅਤੇ ਫਿਰ ਫ਼ੌਜ 'ਚ ਚਲਿਆ ਗਿਆ। ਮੇਜਰ ਦੀ ਪਦਵੀ 'ਤੇ ਸਰਦਾਰ ਸੱਜਣ ਨੂੰ ਅਫ਼ਗਾਨਿਸਤਾਨ ਭੇਜ ਦਿੱਤਾ। ਸਰਕਾਰੀ ਬਿਆਨ ਅਨੁਸਾਰ ਮੇਜਰ ਸੱਜਣ ਬੜੀ ਸਾਵਧਾਨੀ ਨਾਲ ਅੱਗੇ ਵਧਿਆ ਅਤੇ ਨਾਜ਼ਕ ਹਾਲਤਾਂ ਅੰਦਰ ਹੁਸ਼ਿਆਰੀ ਨਾਲ ਕੰਧਾਰ ਵਿੱਚ ਤਾਲੀਬਾਨਾਂ ਦੇ ਪ੍ਰਭਾਵ ਨੂੰ ਘਟਾਉਣ ਵਿੱਚ ਸਫ਼ਲ ਹੋਇਆ। ਤਕਰੀਬਨ ਡੇਢ ਕੁ ਸਾਲ ਦੇ ਸਮੇਂ (ਨਵੰਬਰ 2010 ਤੋਂ ਮਾਰਚ 2011) ਅੰਦਰ ਕੈਨੇਡਾ ਦੀ ਮਿਲਟਰੀ ਨੂੰ ਯੋਗ ਨਸੀਹਤ ਦਿੱਤੀ।ਇਸੇ ਤਰ੍ਹਾਂ ਸਰਦਾਰ ਸਾਹਿਬ ਨੇ ਬੋਸਨੀਆਂ ਵਿੱਚ ਵੀ ਸੁਚੱਜੀ ਡਿਊਟੀ ਨਿਭਾਈ। ਇਹ ਦੇਖ ਕੇ ਲੈਫਟੀਨੈਂਟ ਕਰਨਲ ਹਰਜੀਤ ਸਿੰਘ ਸੱਜਣ ਨੂੰ ਔਂਟਾਰੀਓ ਵਿੱਚ ਇਨ੍ਹਾਂ ਦੀਆਂ ਸ਼ਾਲਾਘਾ ਯੋਗ ਸੇਵਾਵਾਂ ਬਦਲੇ ਔਨਰੇਬਲ ਡੇਵਿਡ ਜੌਹਨਸਟਨ, ਗਵਰਨਰ ਜਨਰਲ ਅਤੇ ਕੈਨੇਡਾ ਦੇ ਕਮਾਂਡਰ-ਇਨ ਚੀਫ਼ ਵੱਲੋਂ ਸਨਮਾਨਿਆ ਗਿਆ। ਲੈਫਟੀਨੈਂਟ ਕਰਨਲ ਸੱਜਣ ਨੇ ਆਪਣਾ ਅਫ਼ਗਾਨਿਸਤਾਨ ਦਾ ਤਜ਼ਰਬਾ ਦਸਦਿਆਂ ਆਖਿਆ ਕਿ ਇੱਕ ਲੜਾਕੂ ਪਠਾਣ ਮੇਰੇ ਪਾਸ ਆਇਆ ਤੇ ਉਸ ਨੇ ਕਿਹਾ, "ਤੂੰ ਜੰਗਜੂ ਸਿੱਖ ਹੈ ਇਸ ਲਈ ਸਾਡੇ ਲੋਕਾਂ ਦੀ ਤੇਰੇ 'ਤੇ ਨਿਗਾਹ ਹੈ"। ਅੱਗੋਂ ਸਰਦਾਰ ਸੱਜਣ ਨੇ ਉੱਤਰ ਦਿੱਤਾ, "ਮੈਨੂੰ ਕੋਈ ਪਰਵਾਹ ਨਹੀਂ"।

ਪਿੱਛੇ ਜਿਹੇ ਕੈਨੇਡਾ ਵਸਦੇ ਸਿੱਖਾਂ ਦੇ ਗੌਰਵਮਈ ਇਤਿਹਾਸ ਵਿੱਚ ਇੱਕ ਹੋਰ ਅਧਿਆਏ ਜੁੜਿਆ ਜਦੋਂ ਪਹਿਲੀ ਵਾਰ ਸਿੱਖ ਭਾਈਚਾਰੇ ਨੇ ਸਰੀ 'ਚ ਕੇਡਿਟ ਕੋਰ ਦੀ ਸਥਾਪਨਾ ਕਰਕੇ ਕੈਨੇਡਾ ਦੀ ਸ਼ਾਂਤੀ, ਸੁਰੱਖਿਆ ਅਤੇ ਤਰੱਕੀ ਦਾ ਪ੍ਰਣ ਲਿਆ। ਖੂਬਸੂਰਤ ਦਸਤਾਰਾਂ 'ਚ ਸਜੇ 12 ਤੋਂ 18 ਸਾਲ ਦੇ 60 ਸਿੱਖ ਨੌਜੁਆਨਾਂ ਨੇ ਕੈਨੇਡਾ ਦੇ ਕੌਮੀ ਝੰਡੇ ਨੂੰ ਸਲਾਮੀ ਦਿੱਤੀ ਅਤੇ 300 ਬੀ.ਸੀ. ਰਜ਼ਮੈਂਟ ਰੋਆਇਲ ਕੈਨੇਡੀਅਨ ਆਰਮੀ ਕੈਡਿਟ ਕੋਰ ਅਧੀਨ ਰੰਗਰੂਟ ਬਣੇ। ਇਸ ਮੌਕੇ ਲੈਫਟੀਨੈਂਟ ਕਰਨਲ ਹਰਜੀਤ ਸਿੰਘ ਸੱਜਣ ਨੇ ਰਸਮੀ ਉਦਘਾਟਨ ਸਮੇਂ ਕੈਨੇਡਾ ਦੀ ਫ਼ੌਜ 'ਚ ਸਿੱਖ ਬੱਚਿਆਂ ਦੇ ਸੁਨਹਿਰੀ ਭਵਿੱਖ ਦੀ ਕਾਮਨਾ ਕੀਤੀ। ਇੰਞ ਬੱਚੇ ਨਸ਼ਿਆਂ ਦੇ ਗੈਂਗਾਂ, ਹਿੰਸਾ ਅਤੇ ਗਲਤ ਕੰਮਾਂ ਤੋਂ ਬਚ ਕੇ ਆਪਣਾ ਚੰਗਾ ਜੀਵਨ ਬਣਾ ਸਕਦੇ ਹਨ। ਸਿੱਖ ਬੱਚਿਆਂ ਲਈ ਪੁਲੀਸ, ਏਅਰ ਫੋਰਸ, ਨੇਵੀ ਦੇ ਨਾਲ ਨਾਲ ਫ਼ੌਜ ਵਿੱਚ ਜਾਣ ਦਾ ਰਾਹ ਖੁਲ੍ਹ ਜਾਵੇਗਾ। ਵਿਲੱਖਣਤਾ ਵਾਲੀ ਗੱਲ ਹੈ ਕਿ ਸਰ੍ਹੀ ਅੰਦਰ ਵਿਸਾਖੀ ਪੁਰਬ ਅਤੇ ਖ਼ਾਲਸਾ ਸਾਜਨਾ ਦਿਵਸ ਦੇ ਸੰਬੰਧ 'ਚ ਸਜਾਏ ਜਾਂਦੇ ਮਹਾਨ ਨਗਰ ਕੀਰਤਨ (ਪਰੇਡ) ਵਿੱਚ ਹਰ ਸਾਲ ਫ਼ੌਜੀ ਅਫ਼ਸਰ ਮਿਲਟਰੀ ਦੀ ਗੱਡੀ ਅਤੇ ਟ੍ਰੇਲਰ ਉੱਪਰ ਤੋਪ ਸਜ਼ਾ ਕੇ ਨਗਰ ਕੀਰਤਨ ਦੀ ਸ਼ਾਨ ਵਧਾਉਂਦੇ ਹਨ।

## ਸਿੱਖ ਅਤੇ ਸਿਆਸਤ

ਜਿਵੇਂ ਪੰਛੀ ਦੋ ਖੰਭਾਂ ਦੇ ਸਹਾਰੇ ਉੱਡਦਾ ਹੈ ਇਸੇ ਤਰ੍ਹਾਂ ਮਨੁੱਖੀ ਜੀਵਨ ਧਰਮ ਅਤੇ ਰਾਜਨੀਤੀ ਦੇ ਆਸਰੇ ਨਾਲ ਚਲਦਾ ਹੈ। ਧਰਮ ਸੱਚ ਦੀ ਗੱਲ ਕਰਦਾ ਹੈ, ਆਤਮਕ ਬਲ ਪ੍ਰਦਾਨ ਕਰਦਾ ਹੈ, ਮਨੁੱਖ ਨੂੰ ਨਿਮਰਤਾ ਸਿਖਾਉਂਦਾ ਹੈ, ਮਨੁੱਖੀ ਪਿਆਰ, ਪਰਉਪਕਾਰ ਅਤੇ ਸਤਿਕਾਰ ਦੇ ਰਸਤੇ 'ਤੇ ਤੋਰਦਾ ਹੈ। ਇਸ ਦੇ ਉਲਟ ਰਾਜਨੀਤੀ (ਸਿਆਸਤ) ਝੂਠ-ਮੂਠ, ਸਰੀਰਕ ਬਲ, ਚਤਰਾਈ, ਸੌਦੇ-ਬਾਜ਼ੀ ਅਤੇ ਹਰ ਢੰਗ ਵਰਤ ਕੇ ਰਾਜ ਭਾਗ ਕਾਇਮ ਰੱਖਣ ਦੀ ਖੇਡ੍ਹ ਹੈ। ਇਹ ਬੰਦੇ ਨੂੰ ਹੰਕਾਰੀ, ਵਿਕਾਰੀ ਅਤੇ ਮਨੁੱਖਤਾ ਦਾ ਸ਼ਿਕਾਰੀ ਬਣਾ ਦਿੰਦੀ ਹੈ। ਰਾਜ ਭਾਗ ਕਾਇਮ ਰੱਖਣ ਲਈ ਮਾਂ, ਪਿਉ, ਭੈਣ, ਭਰਾ, ਦੋਸਤ ਮਿੱਤਰ ਨੂੰ ਵੀ ਨਹੀਂ ਬਖ਼ਸ਼ਿਆ ਜਾਂਦਾ ਅਤੇ ਸੁਆਰਥਪੁਣਾ ਮੁੱਖ ਹੁੰਦਾ ਹੈ। ਧਰਮ ਅੰਦਰ ਯਥਾਰਥਵਾਦ ਭਾਰੂ ਹੁੰਦਾ ਹੈ ਜਦ ਕਿ ਸਿਆਸਤ ਅੰਦਰ ਪਦਾਰਥਵਾਦ ਦਾ ਬੋਲ ਬਾਲਾ ਹੈ। ਧਰਮੀ ਰਾਜ 'ਹਲੇਮੀ ਰਾਜ' ਕਹਿਲਾਉਂਦਾ ਹੈ ਜਦਕਿ ਧਰਮ ਰਹਿਤ ਰਾਜਨੀਤੀ ਵਾਲਾ ਰਾਜ 'ਗੁਲਾਮੀ ਰਾਜ' ਹੁੰਦਾ ਹੈ।

ਸਿੱਖੀ ਅੰਦਰ ਨਜ਼ਰ ਮਾਰੋ ਗੁਰੂ ਸਾਹਿਬ ਨੇ ਧਰਮ ਦਾ ਮੰਦਰ 'ਹਰਿਮੰਦਰ ਸਾਹਿਬ' ਨੀਵੇਂ ਤਲ ਤੇ ਸਥਾਪਤ ਕੀਤਾ ਜੋ ਭਗਤੀ (ਪੀਰੀ) ਦਾ ਸੋਮਾ ਹੈ। ਜਦ ਕਿ 'ਅਕਾਲ ਤਖ਼ਤ ਸਾਹਿਬ' ਜੋ ਸ਼ਕਤੀ (ਮੀਰੀ) ਦਾ ਪ੍ਰਤੀਕ ਹੈ ਉੱਚੇ ਤਲ ਤੇ

ਸਥਾਪਤ ਕੀਤਾ। ਹਰਿਮੰਦਰ ਸਾਹਿਬ ਅੰਦਰੋਂ ਰੱਬੀ ਬਾਣੀ ਦੀਆਂ ਧੁਨਾਂ ਉਪਜਦੀਆਂ ਹਨ ਜੋ ਆਤਮਿਕ ਬਲ ਬਖ਼ਸ਼ਦੀਆਂ ਹਨ ਪਰ ਅਕਾਲ ਤਖ਼ਤ 'ਤੇ ਸ਼ਸਤਰ ਸੁਸ਼ੋਬਤ ਹਨ ਜੋ ਸ਼ਕਤੀ ਦਾ ਪ੍ਰਤੀਕ ਹਨ ਅਤੇ ਸਿੱਖ ਰਾਜਨੀਤੀ ਸੰਬੰਧੀ ਹਰ ਹੁਕਮ ਅਕਾਲ ਤਖ਼ਤ ਤੋਂ ਸੁਣਾਇਆ ਜਾਂਦਾ ਹੈ। ਦੋਵੇਂ ਇਮਾਰਤਾਂ ਇੱਕ ਦੂਜੇ ਦੇ ਸਨਮੁੱਖ ਹਨ ਅਤੇ ਇੱਕ ਅਸਥਾਨ ਤੇ ਹਨ। ਹਰਿਮੰਦਰ ਸਾਹਿਬ ਦਾ ਗੁੰਥਦ ਬੈਠਵਾਂ ਹੈ ਜੋ ਨਿਮਕੀ ਦਰਸਾਉਂਦਾ ਹੈ ਪਰ ਅਕਾਲ ਤਖ਼ਤ ਦਾ ਗੁੰਬਦ ਉਭੱਰਵਾਂ ਹੈ ਜੋ ਸ਼ਕਤੀ ਦਾ ਪ੍ਰਗਟਾਵਾ ਕਰਦਾ ਹੈ। ਹਲੇਮੀ ਰਾਜ ਲਈ ਗੁਰੂ ਸਾਹਿਬਾਨ ਨੇ ਮੀਰੀ ਅਤੇ ਪੀਰੀ ਦਾ ਸੁਮੇਲ ਕੀਤਾ। ਗੁਰੂ ਕਲਗੀਧਰ ਪਾਤਸ਼ਾਹ ਦੇ ਬੋਲ ਹਨ:

*ਕੋਊ ਕਿਸੀ ਕੋ ਰਾਜ ਨਾ ਦੇ ਹੈਂ, ਜੋ ਹੈ ਨਿਜ ਬਲ ਸੇ ਲੇ ਹੈਂ।*
*ਰਾਜ ਬਿਨਾਂ ਨਾ ਧਰਮ ਚਲੇ ਹੈਂ, ਧਰਮ ਬਿਨਾਂ ਸਭ ਦਲੈ ਮਲੇ ਹੈਂ।*

ਸੋ ਸਿੱਖ ਧਰਮੀ ਹੋਣ ਦੇ ਨਾਲ ਨਾਲ ਸਿਆਸਤ ਵਿੱਚ ਵੀ ਹਿੱਸਾ ਲੈਂਦਾ ਹੈ। ਉਹ ਆਪਣੇ ਜੀਵਨ ਵਿੱਚ ਪੇਸ਼ ਆ ਰਹੀਆਂ ਸਮੱਸਿਆਵਾਂ ਨੂੰ ਸਿਆਸੀ ਹੋ ਕੇ ਜਾਂ ਸਿਆਸਤਦਾਨਾਂ ਦੇ ਨਾਲ ਮੇਲ-ਮਿਲਾਪ ਕਰਕੇ ਨਜਿੱਠਦਾ ਹੈ। ਪਰਵਾਸੀ ਹੋਣ ਦੇ ਨਾਤੇ ਤਾਂ ਉਸ ਨੂੰ ਬੜੀਆਂ ਗੰਭੀਰ ਸਮੱਸਿਆਵਾਂ ਜਿਵੇਂ ਕਿ ਕਿਰਪਾਨ, ਦਸਤਾਰ, ਦਾੜ੍ਹੀ, ਆਦਿ ਦੀ ਮੁਸ਼ਕਲ ਪੇਸ਼ ਆਉਂਦੀ ਹੈ।

ਕੈਨੇਡਾ 'ਚ ਪਹੁੰਚ ਕੇ ਪਹਿਲਾਂ ਤਾਂ ਵੋਟ ਦੇ ਅਧਿਕਾਰ ਲਈ ਸਿੱਖਾਂ ਨੂੰ ਵੱਡਾ ਘੋਲ ਕਰਨਾ ਪਿਆ। ਵੋਟ ਅਧਿਕਾਰ ਮਿਲਣ ਉਪਰੰਤ ਜਿਉਂ ਜਿਉਂ ਇਨ੍ਹਾਂ ਦੀ ਅਬਾਦੀ ਵਧੀ ਤਾਂ ਇਹ ਵੱਖ ਵੱਖ ਸੰਸਥਾਵਾਂ ਦੀਆਂ ਚੋਣਾਂ ਵਿੱਚ ਆਪਣੇ ਉਮੀਦਵਾਰ ਖੜ੍ਹੇ ਕਰਨ ਲੱਗੇ ਭਾਵ ਹੌਲੀ ਹੌਲੀ ਸਿਆਸਤ 'ਚ ਪੈਰ ਟਿਕਾ ਲਏ। ਹੁਣ ਤਕਰੀਬਨ ਤਿੰਨ ਦਹਾਕਿਆਂ ਤੋਂ ਅਸੈਂਬਲੀਆਂ ਅੰਦਰ ਅਤੇ ਪਾਰਲੀਮੈਂਟ ਵਿੱਚ ਇੱਥੇ ਨੁਮਾਇੰਦੇ ਚੁਣੇ ਜਾ ਰਹੇ ਹਨ। ਅੱਜ ਕਲ੍ਹ ਤਾਂ ਕਈ ਸਿੱਖ ਮਨਿਸਟਰ ਵੀ ਹਨ। ਇਨ੍ਹਾਂ ਅਹੁਦਿਆਂ 'ਤੇ ਪਹੁੰਚਣ ਨਾਲ ਇੱਕ ਤਾਂ ਵਿਦੇਸ਼ ਵਿੱਚ ਸਿੱਖ ਕੌਮ ਸੰਬੰਧੀ ਇੱਥੋਂ ਦੇ ਲੋਕਾਂ ਨੂੰ ਵਾਕਫ਼ੀਅਤ ਹੁੰਦੀ ਹੈ ਅਤੇ ਦੂਜਾ ਇਹ ਆਪਣੇ ਭਾਈਚਾਰੇ ਦੀਆਂ ਸਮੱਸਿਆਵਾਂ ਸਰਕਾਰਾਂ ਤੱਕ ਪਹੁੰਚਾਉਂਦੇ ਹਨ। ਪਰ ਲੋੜ ਹੈ ਏਕਤਾ ਦੀ।

ਦੁੱਖ ਦੀ ਗੱਲ ਹੈ ਸਾਡੇ ਵਿੱਚੋਂ ਹੀ ਬਹੁਤ ਸਾਰੇ ਐਸੇ ਹਨ ਜਿਹੜੇ ਕਹਿੰਦੇ ਹਨ ਅਸੀਂ ਸਿਆਸਤ ਤੋਂ ਕੀ ਲੈਣਾ ਹੈ ਜਾਂ ਆਪਣੇ ਨੁਮਾਇੰਦਿਆਂ ਦੀ ਇਸ ਗੱਲੋਂ ਵਿਰੋਧਤਾ ਕਰਦੇ ਹਨ ਕਿ ਕੈਨੇਡਾ ਵਿੱਚ ਤਾਂ ਅਸੀਂ ਸੁੱਖੀ-ਸਾਂਦੀ ਵਸ ਰਹੇ ਹਾਂ। ਸਾਨੂੰ ਇੱਥੇ ਹਰ ਕਿਸਮ ਦੀ ਸਹੂਲਤ ਉਪਲਭਧ ਹੈ ਅਤੇ ਅਸੀਂ ਤਾਂ ਹੁਣ ਇਥੋਂ ਦੇ ਪੱਕੇ ਸ਼ਹਿਰੀ ਬਣ ਗਏ ਹਾਂ। ਪਰਵਾਸੀ ਹਮੇਸ਼ਾਂ ਪਰਵਾਸੀ ਹੀ ਰਹਿੰਦਾ ਹੈ। ਵਿਦੇਸ਼ ਦੀ ਕੋਈ ਵੀ ਸਰਕਾਰ ਕਲਮ ਦੀ ਨੋਕ ਨਾਲ ਤੁਹਾਡੇ ਉੱਪਰ ਨਵਾਂ ਕਾਨੂੰਨ

ਬਣਾ ਕੇ ਤੁਹਾਨੂੰ ਕੱਢ ਸਕਦੀ ਹੈ। ਇਹ ਗੱਲ ਜੱਗ ਜ਼ਾਹਰ ਹੋ ਚੁੱਕੀ ਹੈ। ਸਤੰਬਰ 2013 ਦੇ ਅੱਧ ਵਿੱਚ ਕਿਊਬੈੱਕ ਸਰਕਾਰ ਦੁਆਰਾ ਅਸੈਂਬਲੀ ਵਿੱਚ ਲਿਆਂਦਾ ਨਵਾਂ ਬਿੱਲ 'ਚਾਰਟਰ ਆਫ਼ ਵੈਲਿਊਜ਼' ਧਾਰਮਿਕ ਘੱਟ ਗਿਣਤੀਆਂ ਲਈ ਉਜਾੜੇ ਦੀ ਤਰ੍ਹਾਂ ਸਿੱਧ ਹੋ ਸਕਦਾ ਹੈ। ਇਸ ਬਿੱਲ ਵਿੱਚ ਧਰਮ ਨਿਰਪੱਖਤਾ ਨੂੰ ਮੁੱਦਾ ਬਣਾ ਕੇ ਇਹ ਵਿਵਸਥਾ ਕੀਤੀ ਜਾ ਰਹੀ ਹੈ ਕਿ ਕੋਈ ਬੰਦਾ ਪਬਲਿਕ ਥਾਵਾਂ ਤੇ ਦਸਤਾਰ, ਹਿਜ਼ਾਬ, ਬੁਰਕਾ, ਗਲ ਵਿੱਚ ਲਟਕਦਾ ਕਰਾਸ, ਜਾਂ ਸਿਰ 'ਤੇ ਟੋਪੀ ਆਦਿ ਪਹਿਨ ਕੇ ਨਹੀਂ ਜਾ ਸਕਦਾ। ਕੋਈ ਵੀ ਵਿਅਕਤੀ ਇਹ ਧਾਰਮਿਕ ਚਿੰਨ੍ਹ ਪਹਿਨ ਕੇ ਕਿਸੇ ਸੰਸਥਾ ਜਾਂ ਸਟੋਰ ਵਿੱਚ ਨੌਕਰੀ ਨਹੀਂ ਕਰ ਸਕਦਾ। ਹਾਲਾਂ ਕਿ ਕੈਨੇਡੀਅਨ ਚਾਰਟਰ, ਜੋ 1982 ਵਿੱਚ ਲਾਗੂ ਕੀਤਾ ਗਿਆ ਸੀ, ਮੁਤਾਬਿਕ ਕਿਸੇ ਵੀ ਵਿਅਕਤੀ ਨੂੰ ਧਰਮ ਦੇ ਨਾਂ 'ਤੇ ਵਿਤਕਰੇ ਦਾ ਸ਼ਿਕਾਰ ਨਹੀਂ ਬਣਾਇਆ ਜਾ ਸਕਦਾ। ਕਿਊਬੈੱਕ ਸਰਕਾਰ ਵੱਲੋਂ ਲਿਆਂਦੇ ਜਾ ਰਹੇ ਬਿੱਲ ਨਾਲ ਸਭ ਤੋਂ ਵੱਧ ਨੁਕਸਾਨ ਸਿੱਖਾਂ ਅਤੇ ਮੁਸਲਮਾਨਾਂ ਦਾ ਹੋਣਾ ਹੈ। ਜੇ ਕੋਈ ਸੋਚੇ ਕਿ ਮੈਂ ਕਿਊਬੈਂਕ ਛੱਡ ਕੇ ਕੈਨੇਡਾ ਦੇ ਕਿਸੇ ਹੋਰ ਭਾਗ 'ਚ ਜਾ ਵਸਾਂਗਾ। ਪਰ ਇੰਞ ਕਰਨ ਨਾਲ ਉਸ ਦੀ ਜੀਵਨ ਭਰ ਦੀ ਬਣਾਈ ਜਾਇਦਾਦ ਕੌਡੀਆਂ ਦੇ ਭਾਅ ਵਿਕੇਗੀ। ਦੂਜੇ ਪਾਸ ਇੱਥੋਂ ਉੱਜੜੇ ਲੋਕਾਂ ਦੇ ਵਧ ਰਹੇ ਵੇਗ ਨਾਲ ਦੂਜੀਆਂ ਥਾਵਾਂ 'ਤੇ ਮਹਿੰਗੀਆਂ ਜਾਇਦਾਦਾਂ ਮਿਲਣਗੀਆਂ।

ਇਨ੍ਹਾਂ ਗੱਲਾਂ ਨੂੰ ਮੁੱਖ ਰਖਦਿਆਂ ਬੰਦੇ ਨੂੰ ਕਦੇ ਵੀ ਆਪਣੀ ਮਾਤਭੂਮੀ, ਆਪਣੇ ਮੂਲ, ਆਪਣੀ ਮਾਂ ਬੋਲੀ ਅਤੇ ਆਪਣੇ ਸੱਭਿਆਚਾਰ ਨਾਲੋਂ ਟੁੱਟਣਾ ਨਹੀਂ ਚਾਹੀਦਾ। ਇਨ੍ਹਾਂ ਨਾਲੋਂ ਟੁੱਟਿਆਂ ਬੰਦਾ ਮਾਨੋਂ ਨਾ ਘਰ ਦਾ ਅਤੇ ਨਾ ਹੀ ਘਾਟ ਦਾ ਰਹਿੰਦਾ ਹੈ। ਪ੍ਰੋਫੈਸਰ ਸੁਰਜੀਤ ਸਿੰਘ ਅਨੁਸਾਰ ਸਭਿਆਚਾਰ ਅਤੇ ਸਿੱਖੀ ਜੀਵਨ ਦਾ ਰਿਸ਼ਤਾ ਕੁਕੜੀ ਅਤੇ ਆਂਡੇ ਵਾਲਾ ਹੈ। ਭਾਵ ਜੇਕਰ ਕੁਕੜੀ ਸਿਹਤਮੰਦ ਹੋਵੇਗੀ ਤਾਂ ਉਸ ਦਾ ਆਂਡਾ ਵੀ ਸਿਹਤਮੰਦ ਹੋਵੇਗਾ। ਪਰ ਜੇ ਕੁਕੜੀ ਕਮਜ਼ੋਰ ਹੈ ਤਾਂ ਉਹ ਆਂਡੇ ਦੇਣ ਤੋਂ ਵੀ ਅਸਮਰਥ ਹੋਵੇਗੀ। ਸੋ ਉੱਚਾ-ਸੁੱਚਾ ਸੱਭਿਆਚਾਰ ਸਿੱਖੀ ਜੀਵਨ ਦਾ ਇੱਕ ਵਿਸ਼ੇਸ਼ ਅਤੇ ਵਡਮੁੱਲਾ ਅੰਗ ਹੈ। ਸਿੱਖੀ ਕੇਵਲ ਸ਼ਬਦ ਨਹੀਂ ਇਹ ਮਨੁੱਖੀ ਰਹਿਣੀ-ਬਹਿਣੀ, ਜੀਵਨ-ਜਾਂਚ, ਨੈਤਿਕ ਕਦਰਾਂ-ਕੀਮਤਾਂ, ਰਹੁ-ਰੀਤਾਂ, ਸੋਚ-ਵਿਚਾਰ ਅਤੇ ਮਾਨਸਿਕਤਾ ਦਾ ਇੱਕ ਗਾਡੀ ਰਸਤਾ ਹੈ। ਸਿੱਖੀ ਦੀ ਵਿਚਾਰਧਾਰਾ ਇੱਕ ਚਾਨਣ ਮੁਨਾਰੇ ਦੀ ਨਿਆਈਂ ਹੈ। ਇਸ ਨੇ ਲੋਕ-ਬੋਲੀ ਪੰਜਾਬੀ ਨੂੰ ਅਪਣਾਇਆ 'ਤੇ ਇਸ ਦੀ ਲਿੱਪੀ ਗੁਰਮੁਖੀ ਨੂੰ ਵਰਤਕੇ ਇੱਕ ਅਮੀਰ ਅਤੇ ਅਨਮੋਲ ਖਜ਼ਾਨਾ ਸਾਡੀ ਝੋਲੀ ਪਾਇਆ ਹੈ। ਇਸ ਖਜ਼ਾਨੇ ਦੇ ਆਸਰੇ ਹੀ ਸਿੱਖੀ ਮਹਾਨ ਹੈ। ਸਿੱਖ ਸੱਚ ਦੀ ਖ਼ਾਤਰ ਆਪਣੀਆਂ ਔਕੜਾਂ ਅਤੇ ਸਮੱਸਿਆਵਾਂ ਨੂੰ ਖਿੜੇ ਮੱਥੇ ਝੱਲਦਾ ਹੈ, ਕਾਲ ਕੋਠੜੀਆਂ ਅੰਦਰ ਵੀ ਸਰੂਰੀ ਸੱਦਾਂ ਲਾਉਂਦਾ ਹੈ। ਅਤੇ ਫਾਂਸੀ ਦੇ ਤਖ਼ਤਿਆਂ 'ਤੇ ਖੜ੍ਹਾ ਵੀ ਜਿੱਤ ਦੇ ਜੈਕਾਰੇ ਗੁੰਜਾਉਂਦਾ ਹੈ।

ਸਿੱਖ ਕੌਮ ਉਮਰ 'ਚ ਛੋਟੀ ਹੈ, ਗਿਣਤੀ ਵਿੱਚ ਵੀ ਥੋੜ੍ਹੀ ਹੈ ਪਰ ਹੱਕ, ਸੱਚ, ਇਨਸਾਫ਼ ਅਤੇ ਆਜ਼ਾਦੀ ਦੀ ਪ੍ਰਾਪਤੀ ਲਈ ਕੁਰਬਾਨੀਆਂ ਦੇਣ ਵਿੱਚ ਸਭ ਤੋਂ ਉੱਤਮ ਹੈ।

ਅੱਜ ਲੋੜ ਹੈ ਕੌਮੀ ਏਕਤਾ ਦੀ, ਕੌਮ ਦੇ ਸਿਧਾਤਾਂ ਨੂੰ ਵਿਦੇਸ਼ਾਂ ਵਿੱਚ ਦਰਸਾਉਣ ਦੀ, ਵੱਡੇ-ਵਡੇਰਿਆਂ ਦੀਆਂ ਕੀਤੀਆਂ ਕੁਰਬਾਨੀਆਂ 'ਤੇ ਫੁੱਲ ਚੜ੍ਹਾਉਣ ਦੀ ਅਤੇ ਆਪਣੇ ਵਿਰਸੇ ਨੂੰ ਹਰਾ ਭਰਾ ਰੱਖਣ ਦੀ। ਗੁਰੂਆਂ ਦੀ ਕ੍ਰਿਪਾ ਸਦਕਾ ਆਪਾਂ ਨੂੰ ਰਹਿਣ ਲਈ ਕਿਤਨਾ ਸ਼ਾਨਦਾਰ, ਚੰਗੀਆਂ ਸਹੂਲਤਾਂ ਵਾਲਾ, ਨਿਆਂਪਾਲਕ, ਮਨੁੱਖੀ ਕਦਰਾਂ-ਕੀਮਤਾਂ ਦੀ ਇੱਜ਼ਤ ਕਰਨ ਵਾਲਾ, ਔਰਤਾਂ ਨੂੰ ਮਨੁੱਖਾਂ ਦੇ ਬਾਰਬਰ ਹੱਕ ਦਿਵਾਉਣ ਵਾਲਾ ਅਤੇ ਆਪਣੇ ਵਿਚਾਰਾਂ ਨੂੰ ਆਜ਼ਾਦੀ ਨਾਲ ਪ੍ਰਗਟਾਉਣ ਵਾਲਾ ਮੁਲਕ ਨਸੀਬ ਹੋਇਆ ਹੈ। ਇਸ ਲਈ ਆਪਣਾ ਫ਼ਰਜ਼ ਵੀ ਬਣਦਾ ਹੈ ਕਿ ਅਸੀਂ ਕੋਈ ਮਾੜੀ ਗੱਲ ਅਤੇ ਮਾੜਾ ਕੰਮ ਨਾ ਕਰੀਏ। ਸਗੋਂ ਸਭ ਨਾਲ ਪਿਆਰ, ਸਤਿਕਾਰ ਅਤੇ ਮਿਆਰ ਭਰੀ ਗੱਲਬਾਤ ਕਰੀਏ ਅਤੇ ਉਨੱਤੀਸ਼ੀਲ ਕੰਮ ਕਰਕੇ ਦਿਖਾਈਏ ਤਾਂਕਿ ਸਾਡੀ ਕੌਮ ਦੀ ਸ਼ਾਲਾਘਾ ਹੋਵੇ। ਇਸ ਵਿੱਚ ਹੀ ਸਾਡਾ ਸਾਰਿਆਂ ਦਾ ਅਤੇ ਕੌਮ ਦਾ ਭਲਾ ਹੈ।

ਹਾਸ਼ਮ ਸ਼ਾਹ ਦੇ ਕਥਨ ਅਨੁਸਾਰ 'ਜੀਵਨ ਜਿੱਤ ਉਨ੍ਹਾਂ ਨੂੰ ਹੀ ਨਸੀਬ ਹੁੰਦੀ ਹੈ ਜਿਹੜੇ ਹਿੰਮਤ ਨੂੰ ਯਾਰ ਬਣਾਉਂਦੇ ਹਨ ਅਤੇ ਮਨੁੱਖਤਾ ਨਾਲ ਪਿਆਰ ਕਰਦੇ ਹਨ'। ਦੁਨੀਆਂ ਦੇ ਹਰ ਬੰਦੇ ਅੰਦਰ ਜਾਂ ਕੌਮ ਅੰਦਰ ਇਹ ਖਾਹਿਸ਼ ਹੁੰਦੀ ਹੈ ਕਿ ਆਪਣੀ ਪਛਾਣ ਬਣਾਈਏ । ਪਰ ਪਛਾਣ ਬਣਾਉਣ ਲਈ ਕਿਸੇ ਖਾਸੀਅਤ ਦੀ ਜ਼ਰੂਰਤ ਹੈ ਜਿਵੇਂ ਕਿਸੇ ਇਕੱਠ, ਇੱਕਤਰਤਾ ਜਾਂ ਮਹਿਫ਼ਲ ਵਿੱਚ ਕਿਸੇ ਖ਼ਾਸ ਗੁਣਵਾਨ ਵਿਅਕਤੀ ਆਉਣ ਨਾਲ ਉੱਥੇ ਵਾਤਾਵਰਨ ਰੁਸ਼ਨਾ ਜਾਂਦਾ ਹੈ, ਰੌਣਕ ਹੋ ਜਾਂਦੀ ਹੈ ਅਤੇ ਸੋਹਣੀ ਖ਼ੁਸ਼ਬੂ ਫੈਲ ਜਾਂਦੀ ਹੈ। ਸਿੱਖ ਕੌਮ ਦੀ ਦਿੱਖ ਕਿਉਂਕਿ ਦੂਜਿਆਂ ਨਾਲੋਂ ਵੱਖਰੀ ਹੈ ਸੋ ਸਮਾਂ ਮੰਗ ਕਰਦਾ ਹੈ ਕਿ ਅਸੀਂ ਆਪਣੇ ਚੰਗੇ ਗੁਣ ਉਭਾਰਕੇ ਆਪਣੀ ਵੱਖਰੀ ਪਛਾਣ ਨੂੰ ਦਰਸਾਈਏ।

ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਬੜੀ ਵੱਡੀ ਹਿੰਮਤ, ਦਲੇਰੀ ਅਤੇ ਹੌਸਲੇ ਦੀ ਬਖਸ਼ਿਸ਼ ਬਖ਼ਸ਼ੀ ਹੋਈ ਹੈ। ਜਿਸ ਸਦਕਾ ਹੀ ਭਾਈ ਗੁਰਦਿੱਤ ਸਿੰਘ, ਉਸ ਦੇ ਸਾਥੀਆਂ ਅਤੇ ਗਦਰੀ ਬਾਬਿਆਂ ਨੇ ਕੌਮੀ ਪਰਵਾਨੇ ਬਣਕੇ ਕੈਨੇਡਾ ਵਿੱਚ ਸਿੱਖਾਂ ਦੀ ਆਮਦ ਦਾ ਰਾਹ ਖ੍ਹੋਲਿਆ ਅਤੇ ਇੱਥੋਂ ਜਾ ਕੇ ਦੇਸ਼ ਆਜ਼ਾਦ ਕਰਵਾਉਣ 'ਚ ਵੱਡਾ ਯੋਗਦਾਨ ਪਾਇਆ। ਉਨ੍ਹਾਂ ਮਹਾਨ ਸਿੱਖਾਂ ਨੂੰ ਦਾਸ ਵੱਲੋਂ ਲੱਖ ਲੱਖ ਪ੍ਰਣਾਮ।

# ਪੁਸਤਕ ਪਰਮਾਣ

## ਪੰਜਾਬੀ


ਸੋਹਣ ਸੁਰਿੰਦਰ ਸਿੰਘ ਸੰਘਾ 'ਸਕਰੂਲਵੀ' (1999) ਕੈਨੇਡੀਅਨ ਸਿੱਖਾਂ ਦਾ ਇਤਿਹਾਸ 1880 ਤੋਂ 2000 ਤੱਕ ਭਾਗ ਪਹਿਲਾ।

ਜੋਸ਼ ਸੋਹਣ ਸਿੰਘ (1976) ਕਾਮਾਗਾਟਾ ਮਾਰੂ ਦਾ ਦੁਖਾਂਤ। ਚੰਡੀਗੜ੍ਹ: ਪੰਜਾਬ ਬੁੱਕ ਸੈਂਟਰ।

ਜਗਜੀਤ ਸਿੰਘ (1979) ਗਦਰ ਪਾਰਟੀ ਲਹਿਰਾਂ। ਦਿੱਲੀ ਨਵਯੁੱਗ ਪਬਲਿਸ਼ਰਜ਼।

ਪੂਰਨ ਸਿੰਘ (2008) ਕਾਮਾਗਾਟਾ ਮਾਰੂ ਦਾ ਦੁਖਾਂਤ। ਕੈਨੇਡੀਅਨ ਸਿੱਖ ਸਟੱਡੀ ਐਂਡ ਟੀਚਿੰਗ ਸੁਸਾਇਟੀ, ਵੈਨਕੂਵਰ।

ਜਸਵੰਤ ਸਿੰਘ (1983) ਬਾਬਾ ਗੁਰਦਿੱਤ ਸਿੰਘ, ਜਲੰਧਰ, ਨਿਊ ਬੁੱਕ ਕੰਪਨੀ।

ਗੁਰਭਜਨ ਸਿੰਘ ਗਿੱਲ (1997) ਨਿਸ਼ਾਨੀ ਗੋਲਡਨ ਜੁਬਲੀ ਖੇਡਾਂ 1997 ਸ਼ਹੀਦ ਕਰਤਾਰ ਸਿੰਘ ਸਰਾਭਾ। ਫੁਆਇਲ ਪ੍ਰਿੰਟਜ਼, ਲੁਧਿਆਣਾ।

ਪ੍ਰੋਫੈਸਰ ਮੋਹਨ ਸਿੰਘ ਫਾਊਂਡੇਸ਼ਨ (ਕੈਨੇਡਾ) (2008) ਮੇਲਾ ਗਦਰੀ ਬਾਬਿਆਂ ਦਾ। ਸੰਪਾਦਕ ਜਸਬੀਰ ਸੰਧੂ।

ਸਵਾਮੀ ਬ੍ਰਹਮ ਦੇਵ ਉਦਾਸੀ (2008) ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿਤ੍ਰੋਪਖਿਆਨ। ਸੰਗਮ ਪਬਲੀਕੇਸ਼ਨਜ਼ ਸਮਾਣਾ।

ਗੁਰੂਮੇਲ ਸਿੰਘ ਸਿੱਧੂ (2010) ਆਦਿ ਗ੍ਰੰਥ ਤੋਂ ਦਸਮ ਗ੍ਰੰਥ ਤੱਕ ਅਕਾਦਮਿਕ ਵਿਸ਼ਲੇਸ਼ਣ। ਪੰਜਾਬੀ ਸਾਹਿਤ ਪਬਲੀਕੇਸ਼ਨ ਟਰੱਸਟ ਅਮਰੀਕਾ।

ਸਵਰਾਜ ਸਿੰਘ (1999) ਆ ਸਿੱਖ ਪੰਜਾਬ ਤੂੰ ਘਰ ਆ! ਹਾਂਸ ਪ੍ਰਿੰਟਿੰਗ ਸਰੀ ਬੀ. ਸੀ. ਕੈਨੇਡਾ।

ਪਰਮਜੀਤ ਸਿੰਘ ਜੱਜ (2005) ਪਰਵਾਸੀ ਪੰਜਾਬੀ। ਇਤਿਹਾਸਕ ਅਤੇ ਸਮਾਜਿਕ ਸੰਦਰਥ। ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ।

ਗਿਆਨੀ ਸੰਤ ਸਿੰਘ ਮਸਕੀਨ (1999) ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਦਾ ਪ੍ਰਬੰਧਕੀ ਢਾਂਚਾ ਅਤੇ ਪ੍ਰਚਾਰਕ ਸ਼੍ਰੇਣੀ ਬਜਾਰ ਮਾਈ ਸੇਵਾ, ਅੰਮ੍ਰਿਤਸਰ।

ਤ੍ਰਿਲੋਚਨ ਸਿੰਘ ਗਿੱਲ (2011) ਅਮਰੀਕਾ, ਕੈਨੇਡਾ ਤੇ ਪੰਜਾਬੀ ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ।

ਗੁਰਚਰਨ ਸਿੰਘ ਸੇਖੋਂ (2003) ਦੁੱਖ ਪ੍ਰਦੇਸ਼ਾਂ ਦੇ। ਭਾਈ ਚਤਰ ਸਿੰਘ ਐਂਡ ਜੀਵਨ ਸਿੰਘ, ਅੰਮ੍ਰਿਤਸਰ।

ਤ੍ਰਿਲੋਚਨ ਸਿੰਘ ਗਿੱਲ (2009) ਬਹੁ-ਭਾਸ਼ਾਈ ਕੈਨੇਡਾ, ਕੌਮੀਅਤਾਂ ਤੇ ਇਤਿਹਾਸ। ਕਵੀ ਸਹਿਤ ਪ੍ਰਕਾਸ਼ਨ, ਅੰਮ੍ਰਿਤਸਰ।

ਸੋਹਨ ਸਿੰਘ ਜੋਸ਼ (2007) ਹਿੰਦੁਸਤਾਨ ਗਦਰ ਪਾਰਟੀ ਦਾ ਸੰਖੇਪ ਇਤਿਹਾਸ। ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ ਲੁਧਿਆਣਾ।

ਹਰਚੰਦ ਸਿੰਘ ਬੇਦੀ (1996) ਪਰਵਾਸੀ ਸਾਹਿਤ 'ਤੇ ਖੋਜ, ਬਰਤਾਨਵੀ ਪੰਜਾਬੀ ਗਲਪ: ਨਸਲਵਾੜੀ ਪਰਿਖੇਪ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਦਵਿੰਦਰ ਸਿੰਘ ਦੁੱਗਲ (2012) ਸਿੱਖ ਕੌਮ ਦਾ ਸ਼ਾਨਦਾਰ ਵਿਰਸਾ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ।

## English

Baba Gurdit Singh (1928). Yoyage of the Komagatamaru or Indian slavery abroad (Calcutta : author n.d.)

Chandra, K.V.C. (1973) Racial diserimination in Canada, Sa Francisco: R & E Research Associates.

Dodd Balwinder Singh (1972). Social Changes in two overseas communities , Vanacouver: U.B.C.

Johnston, Hugh (1979). The Voyage of the Kamagatamaru, Delhi : Oxford University press.

Kazimi Ali (2011). Undesirables, White Canada and the Kamagata Maru, Vancouver, D & M Publishers

Gurbachan Singh (1993). Babbar Akali Movement - A Histroical Survey, Aman Publications.

Kesar Singh (1989). Canadian Sikhs. (Part I) Kamagatamaru Massacre, Survey, B.C.

Sarjeet Singh (1991). An oral History of the Sikhs in British Columbia, Thesis M.A. Vancouver, B.C. U.B.C.

Khushwant Singh (1996). History of the Sikhs (1839-1964). Vol. II Priccation: U.P.

Ward. W. Peter (1990). The Komagata Maru Incident in White Canada Forever: Popular Attitudes amd Public Policy towards Oriantals in B.C. Montreal M.C. Gill Queen's University Press.